



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

**KHILRE PATRE**

Autobiography

**ਖਿੱਲਰੇ ਪੱਤਰੇ**

By :
Jagdish Singh Wariam
Monthly Wariam
Ladowali Road, Jalandhar 144001 (Pb.) India.
Phone : (O)0181- 2222543, (R) 2456289



ਪਹਿਲੀ ਵਾਰ : ਮਾਰਚ 2005
ਗਿਣਤੀ : 1000
ਸਰਵਰਕ : ਸੁਖਵੰਤ ਸਿੰਘ
ਪ੍ਰਕਾਸ਼ਕ : ਵਰਿਆਮ ਪ੍ਰਕਾਸ਼ਨ ਲਾਡੋਵਾਲੀ ਰੋਡ ਜਲੰਧਰ
ਛਾਪਕ : ਵਾਈਟ ਕਰਾਸ ਪ੍ਰਿੰਟਰਜ਼, ਜਲੰਧਰ ਫੋਨ: 5084536
ਮੁੱਲ : 100 ਰੁਪਏ (ਸਜਿਲਦ) 60 ਰੁਪਏ (ਪੇਪਰ ਬੈਕ)

# ਸਮਰਪਨ

ਮੇਰੇ ਸਵਰਗੀ ਮਾਤਾ ਪਿਤਾ

ਬੀਬੀ ਸਵਰਨ ਕੌਰ

ਜਥੇਦਾਰ ਨੱਥਾ ਸਿੰਘ

ਨੂੰ

ਜਿਨ੍ਹਾਂ ਦੇ ਕਿਰਦਾਰ ਦੀ ਬੁਲੰਦੀ

ਸਦਾ ਮੇਰਾ ਮਾਰਗ ਦਰਸ਼ਨ ਕਰਦੀ ਹੈ।

# ਸਜਿੰਦ ਬਿਰਤਾਂਤ 'ਖਿੱਲਰੇ ਪੱਤਰੇ'

''ਖਿੱਲਰੇ ਪੱਤਰੇ' ਜਗਦੀਸ਼ ਸਿੰਘ ਦੇ ਪ੍ਰਮਾਣਿਕ ਜੀਵਨ ਅਨੁਭਵ ਦੀ ਅਜਿਹੀ ਸਹਿਜ, ਸੰਤੁਲਤ, ਸੁੰਦਰ ਤੇ ਸਜਿੰਦ ਝਾਕੀ ਹੈ, ਜਿਸ ਵਿਚ ਸੰਜਮ ਵੀ ਹੈ ਤੇ ਸੰਖੇਪਤਾ ਵੀ, ਨਿਰ-ਉਚੇਚਤਾ ਵੀ ਹੈ ਤੇ ਸਾਹਿਤਕਤਾ ਵੀ, ਮਿੱਠੀ ਮਸ਼ਕਰੀ ਵੀ ਹੈ ਤੇ ਵਿਅੰਗ ਵੀ ਤੇ ਦਿਲਾਂ 'ਚ ਛੇਕ ਕਰਨ ਵਾਲਾ ਡੂੰਘਾ ਦਰਦ ਵੀ।

ਸਹਿਜ ਸਾਧਾਰਣ ਢੰਗ ਨਾਲ ਬੜੀ ਡੂੰਘੀ ਗੱਲ ਕਰਨ ਦੀ ਕਲਾ ਦਾ ਪਰਮਾਣ 'ਖਿਲਰੇ ਪੱਤਰੇ' ਦੇ ਪਹਿਲੇ ਕਾਂਡ ਤੋਂ ਹੀ ਸ਼ੁਰੂ ਹੋ ਜਾਂਦਾ ਹੈ ਜਦੋਂ ਜਗਦੀਸ਼ ਸਿੰਘ 'ਦੇਸ਼ ਦੀ ਆਜ਼ਾਦੀ' 'ਤੇ 'ਪੰਜਾਬ ਦੀ ਵੰਡ ਦੀ ਭਿਆਨਕ ਤਬਾਹੀ ਨੂੰ ਆਪਣੇ ਸਾਈਕਲ ਦੇ ਹਵਾਲੇ ਨਾਲ ਬਿਆਨ ਕਰਦਾ ਹੈ। ਦਹਾਕੇ ਬੀਤ ਜਾਣ 'ਤੇ ਵੀ ਜਗਦੀਸ਼ ਸਿੰਘ ਨੇ ਉਸ ਸਾਈਕਲ ਦੇ 'ਕਰੰਗ' ਨੂੰ ਕੂੜ-ਕਬਾੜ ਸਮਝ ਕੇ ਜੇ ਬਾਹਰ ਨਹੀਂ ਸੁੱਟਿਆ ਤਾਂ ਇਸਦਾ ਕਾਰਨ ਉਸ ਦਾ ਬਹੁਤ ਹੀ ਸੰਵੇਦਨਸ਼ੀਲ ਹੋਣਾ ਹੈ। ਕਿਸੇ ਸਮੇਂ ਜ਼ਿੰਦਗੀ ਵਿਚ ਕਦੀ ਆਪਣੀਆਂ ਰਹੀਆਂ ਵਸਤਾਂ ਨੂੰ ਏਨਾ ਮੋਹ-ਮਾਣ ਤੇ ਮੁਹੱਬਤ ਦੇਣ ਵਾਲਾ ਵਿਅਕਤੀ ਇਨਸਾਨੀ ਜ਼ਿੰਦਗੀ ਨੂੰ ਕਿਵੇਂ ਡੁੱਬ ਕੇ ਮੁਹੱਬਤ ਕਰਦਾ ਹੋਵੇਗਾ, ਇਹ ਉਸ ਦੇ ਨਿੱਜੀ ਜਾਣੂ ਤਾਂ ਜਾਣਦੇ ਹੀ ਹਨ ਪਰ ਇਕ ਪਾਠਕ ਵਜੋਂ ਉਸਦਾ ਨਵਾਂ ਬਣਿਆ ਜਾਣੂ ਵੀ ਇਹ ਸਹਿਜੇ ਹੀ ਮਹਿਸੂਸ ਕਰ ਲੈਂਦਾ ਹੈ ਕਿ ਇਸ ਰਚਨਾ ਵਿਚ ਵੀ ਉਹ ਕਿਸੇ ਨੂੰ ਦੁਸ਼ਮਣ ਸਮਝਣ ਵਾਲੀ ਨਫ਼ਰਤ ਦਾ ਸ਼ਿਕਾਰ ਨਹੀਂ ਹੁੰਦਾ ਭਾਵੇਂ ਕਿ ਨਫਰਤ ਦੇ ਮਾਹੌਲ ਵਿਚ ਤਬਾਹ ਹੋ ਰਹੀ ਮਨੁੱਖਤਾ ਦਾ ਬਿਰਤਾਂਤ ਸਿਰਜਣ ਤੋਂ ਹੀ ਉਹ ਗੱਲ ਨੂੰ ਅੱਗੇ ਤੋਰਦਾ ਹੈ। ਸਗੋਂ ਇਸ ਰਚਨਾ ਦੀ ਸਭ ਤੋਂ ਪਹਿਲੀ ਖ਼ੂਬੀ ਹੀ ਇਹੋ ਹੈ ਕਿ ਲੇਖਕ ਇਕ ਵਿੱਥ 'ਤੇ ਉੱਚਾ ਖੜੋ ਕੇ ਤੇ ਭੀੜ ਤੋਂ ਅੱਲਗ ਹੋ ਕੇ ਸਮੁੱਚੇ ਵਰਤਾਰੇ ਨੂੰ ਨਿਹਾਰਦਾ ਹੈ। ਉਹ ਕਿਸੇ ਇਕ ਧਿਰ ਨੂੰ ਹੀ ਚੰਗਾ ਜਾਂ ਮਾੜਾ ਨਹੀਂ ਆਖਦਾ ਪਰ ਇਸ ਦਾ ਇਹ ਮਤਲਬ ਹਰਗਿਜ਼ ਨਹੀਂ ਕਿ ਉਹ ਗ਼ਲਤ ਨੂੰ ਗ਼ਲਤ ਨਾ ਆਖਦਾ ਹੋਵੇ।

ਆਪਣੇ ਸਾਈਕਲ ਨੂੰ ਇਤਿਹਾਸ ਦਾ ਚਿਹਨ ਸਮਝਦਾ ਹੋਇਆ ਉਹ ਜਿਸ ਕੌਸ਼ਲਤਾ ਨਾਲ ਬਹੁਤੇ ਨੂੰ ਥੋੜ੍ਹੇ ਵਿਚ ਸਮੇਟਦਾ ਹੈ ਉਥੇ 'ਕਿਸੇ ਦੀ ਆਜ਼ਾਦੀ' ਤੇ 'ਕਿਸੇ ਹੋਰ ਦੀ ਬਰਬਾਦੀ' ਦਾ ਕਠੋਰ ਵਿਅੰਗ ਵੀ ਸਰਲ ਸਹਿਜ ਅੰਦਾਜ਼ ਵਿਚ ਸਿਰਜ ਜਾਂਦਾ ਹੈ।

"ਬੀਤੇ ਇਤਿਹਾਸ ਦੀ ਗੱਲ ਓਨੀ ਕੋਈ ਇਕ ਕਿਤਾਬ ਨਹੀਂ ਦਸਦੀ, ਜਿਨਾਂ ਇਹ। ਸੰਨ ਸੰਤਾਲੀ ਦੇ ਘਲੂਘਾਰੇ ਵਿਚ ਇਹਦਾ ਵੀ ਛੋਟਾ ਜਿਹਾ ਰੋਲ ਸੀ ਪਰ ਬੜਾ ਮਹੱਤਵ ਪੂਰਨ। ਅੱਧੀ ਰਾਤ ਨੂੰ ਜਦੋਂ ਪੰਡਿਤ ਨਹਿਰੂ ਬੋਲ ਰਿਹਾ ਸੀ ਕਿ ਕੌਮਾਂ ਦੀ ਜ਼ਿੰਦਗੀ ਵਿਚ ਇਹ ਦਿਨ ਕਿਤੇ ਹੀ ਆਉਂਦਾ ਹੈ ਜਦੋਂ ਅਸੀਂ ਇਕ ਯੁੱਗ ਚੋਂ ਦੂਸਰੇ ਵਿਚ ਪਰਵੇਸ਼ ਕਰਦੇ

ਹਾਂ ਤਾਂ ਉਦੋਂ ਇਹ ਸਾਈਕਲ ਪਗਡੰਡੀਆਂ, ਖੇਤਾਂ ਵਿਚ ਸਫ਼ਰ ਕਰ ਰਿਹਾ ਸੀ ਇਹਨੇ ਇਕ ਸਫ਼ਰ ਤੈਅ ਕੀਤਾ ਸੀ ਜਿਸਦਾ ਰਾਹ ਅੱਗ ਲੱਗੇ ਪਿੰਡਾਂ, ਬੋ ਮਾਰਦੇ ਮੁਰਦਿਆਂ, ਚਿੱਕੜਾਂ ਅਤੇ ਦਲਦਲਾਂ ਵਿੱਚੋਂ ਲੰਘਦਾ ਸੀ।"

ਇਹਨਾਂ ਸਤਰਾਂ ਵਿਚ ਬਹੁਤ ਕੁਝ ਅਣਲਿਖਿਆ ਪਿਆ ਹੈ। ਇਸ ਵਿਚ ਇਤਿਹਾਸ ਵੀ ਹੈ ਤੇ ਹਕੀਕਤ ਵੀ। ਮਾਨਸਿਕ ਵਾਤਾਵਰਣ ਵੀ ਹੈ ਤੇ ਪ੍ਰਕਿਰਤਕ ਵਾਤਾਵਰਣ ਵੀ। ਸਾਦਗੀ ਵੀ ਹੈ ਤੇ ਡੂੰਘਾਈ ਵੀ। ਇਹੋ ਤਾਂ ਉਤਮ ਲਿਖਤ ਦੀ ਪਛਾਣ ਹੁੰਦੀ ਹੈ।

ਸੁਹਿਰਦ ਭਾਵੀ ਜਗਦੀਸ਼ ਸਿੰਘ ਮਾਸੂਮ ਨਿਰਛਲ ਨਜ਼ਰ ਤੇ ਡੂੰਘੇ ਆਤਮਕ ਲਗਾਓ ਨਾਲ ਸਮੁੱਚੇ ਚੌਗਿਰਦੇ ਨੂੰ ਘੋਖਦਾ ਪੜਤਾਲਦਾ ਹੈ। ਉਸ ਨੂੰ ਪੰਜਾਬ ਦਾ ਸਮੁੱਚਾ ਸੰਗਠਿਤ ਭਾਈਚਾਰਾ ਨਜ਼ਰ ਆਉਂਦਾ ਹੈ ਜਿਥੇ ਹਰੇਕ ਰੰਗ, ਜ਼ਾਤ ਤੇ ਮਜ਼੍ਹਬ ਭੰਗੜੇ ਦੀ ਤਾਲ 'ਤੇ ਪੰਜਾਬ ਦੀ ਥਿਰਕਦੀ ਜਵਾਨੀ ਬਣ ਕੇ ਨੱਚ ਉਠਦੇ ਸਨ; ਜਿਥੇ ਜਥੇਦਾਰ ਅਤਰ ਸਿੰਘ ਦਾ ਦੀਵਾਨ ਲਾਉਣ ਆਉਣਾ ਸੁਣ ਕੇ ਨਾਮਧਾਰੀ, ਅਕਾਲੀ, ਹਿੰਦੂ ਮੁਸਲਮਾਨ ਸਭ ਨੂੰ ਚਾਅ ਚੜ੍ਹ ਜਾਂਦਾ ਸੀ, ਜਿਥੇ ਸਲੀਮਾ ਤੇ ਜਗਦੀਸ਼ ਇਕ ਦੂਜੇ ਦੇ ਡਾਢੇ ਆਪਣੇ ਸਨ। ਜਿਥੇ ਸਾਰਾ 'ਢੇ' ਪਿੰਡ ਇੱਕ ਸੀ। 'ਢੇ' ਪਿੰਡ ਇਥੇ ਪੰਜਾਬ ਅਤੇ ਮੁਲਕ ਦਾ ਚਿਹਨ ਹੈ। ਹਾਲਾਤ ਬਦਲੇ, 'ਪਾਕਿਸਤਾਨ ਜ਼ਿੰਦਾਬਾਦ' 'ਖਾਲਿਸਤਾਨ ਜ਼ਿੰਦਾਬਾਦ' ਦੇ ਨਾਅਰੇ ਲੱਗਣੇ ਸ਼ੁਰੂ ਹੋ ਗਏ। ਘੁੱਗ ਵਸਦਾ ਸਾਂਝਾ ਪਿੰਡ ਖੱਖੜੀਆਂ ਵਾਂਗ ਖਿੰਡਣ ਲੱਗਾ। 'ਢੇ' ਇਕ ਇਕਾਈ ਦੀ ਸ਼ਕਲ ਵਿਚ ਭਰਾਵਾਂ ਵਾਂਗ ਇਕ-ਰੂਪ ਵੱਸਦੇ 'ਢੇ-ਵਾਸੀਆਂ' ਦਾ ਨਾ ਰਹਿ ਗਿਆ। ਇਹ ਹਿੰਦੂ, ਸਿੱਖਾਂ ਤੇ ਮੁਸਲਮਾਨਾਂ ਦਾ ਪਿੰਡ ਹੋ ਗਿਆ। ਲੇਖਕ ਦੇ ਆਪਣੇ ਸ਼ਬਦਾਂ ਵਿਚ "ਜਦੋਂ ਅਸੀਂ ਸਕੂਲ ਜਾਂਦੇ ਤਾਂ ਪਹਿਲਾਂ ਅਸੀਂ ਸਾਰੇ ਢੇ ਵਾਲੇ ਹੁੰਦੇ ਸਾਂ ਪਰ ਹੁਣ ਮੁਸਲਮਾਨ ਤੇ ਸਿੱਖ ਹੁੰਦੇ ਜਾ ਰਹੇ ਸਾਂ"।

ਤੇ ਫੇਰ ਸਚਮੁੱਚ ਮੁਲਕ ਵੀ 'ਹਿੰਦੂ-ਸਿੱਖ ਤੇ ਮੁਸਲਮਾਨ' ਹੋ ਗਿਆ। ਲੋਕਾਂ ਦੇ ਹੱਥਾਂ ਵਿਚ ਛਵੀਆਂ ਤੇ ਬਲ਼ਮਾਂ ਆ ਗਈਆਂ। ਕਿਸੇ ਨਾ ਕਿਸੇ ਮੁਸਲਮਾਨ ਜਾਂ ਹਿੰਦੂ-ਸਿੱਖ ਦਾ ਕਤਲ ਕਰਨਾ ਯੋਗਤਾ ਦਾ ਸਰਟੀਫੀਕੇਟ ਸਮਝਿਆ ਜਾਣ ਲੱਗਾ। ਇਸ ਖ਼ੌਫ਼ਨਾਕ ਤੇ ਜ਼ਹਿਰੀਲੇ ਮਾਹੌਲ ਨੇ ਮਾਸੂਮ ਜਗਦੀਸ਼ ਦੇ ਹੱਥਾਂ ਵਿਚ ਵੀ ਬਰਛੀ ਫੜਾ ਦਿੱਤੀ।

ਇਸ ਰਚਨਾ ਦੀ ਸਭ ਤੋਂ ਵਡੇਰੀ ਪ੍ਰਾਪਤੀ ਹੈ ਉਸ ਕਾਫ਼ਲੇ ਦਾ ਦਿਲ ਨੂੰ ਝੂਣ ਤੇ ਹਲੂਣ ਜਾਣ ਵਾਲਾ ਦਰਦਨਾਕ ਬਿਰਤਾਂਤ। ਪਰ ਲੇਖਕ ਦੀ ਦ੍ਰਿਸ਼ਟੀ ਇਸ ਦੁੱਖ 'ਤੇ ਭਿਆਨਕ ਤਬਾਹੀ ਨੂੰ ਬਿਆਨ ਕਰਦਿਆਂ ਇਸ ਤੋਂ ਪਾਰ ਜਾਣ ਦੀ ਗੱਲ ਕਰਦੀ ਹੈ। ਉਹ ਜੜ੍ਹਾਂ ਤੋਂ ਟੁੱਟ ਕੇ ਵੀ ਮੁੜ ਜੜ੍ਹਾਂ ਗੱਡ ਸਕਣ ਦੀ ਮਨੁੱਖੀ ਹਿੰਮਤ ਨੂੰ ਪਛਾਣਦੀ ਹੈ। ਭੁੱਖ ਨਾਲ ਵਿਲਕਦੇ ਕੁਲਦੀਪ ਲਈ ਉਸਦੇ ਪਿਤਾ ਵੱਲੋਂ ਰੋਟੀ ਦਾ ਟੁੱਕੜਾ ਮੰਗਣ ਲਈ ਸ੍ਵੈ-ਮਾਣ ਨੂੰ ਗਵਾਉਣਾ ਤੇ ਹਰੇਕ ਵੱਲੋਂ ਨਾਂਹ ਸੁਣ ਕੇ ਅਪਮਾਨਤ ਹੋਣਾ, ਉਸ ਸੰਕਟ ਕਾਲੀਨ ਦੌਰ ਵਿਚ ਮਾਨਵੀ ਮੁੱਲਾਂ ਦੇ ਗ਼ਰਕ ਜਾਣ ਦੀ ਗਵਾਹੀ ਵੀ ਹੈ ਪਰ ਇਸੇ ਸਮੇਂ ਕਿਸੇ ਮਾਈ ਦੀ ਆਵਾਜ਼ ਕਿ 'ਬੱਚਾ ਰੋਂਦਾ ਹੈ ਤਾਂ ਇਸ ਨੂੰ ਰੋਟੀ ਦਿਓ' ਪੰਜਾਬ ਦੀ ਜਗਦੀ-ਜਾਗਦੀ ਆਤਮਾ ਦੀ ਆਵਾਜ਼ ਬਣ ਕੇ ਉਭਰਦੀ ਹੈ। ਉਸ ਪੰਜਾਬ ਦੀ ਜੋ ਆਪਣਿਆਂ ਨੂੰ ਕਤਲ ਵੀ ਕਰਦਾ ਹੈ ਪਰ ਉਹਨਾਂ ਲਈ ਕੁਰਬਾਨ ਹੋਣਾ ਵੀ ਜਾਣਦਾ ਸੀ। ਅਤਿ ਦੇ ਡੂੰਘੇ ਹਨੇਰੇ ਵਿਚ ਚਾਨਣ ਦੀ ਲੀਕ ਵੇਖ ਸਕਣ ਵਾਲੀ ਲੇਖਕ ਦੀ

ਦ੍ਰਿਸ਼ਟੀ ਵਿਚ ਕਿਸੇ ਦਿਖਾਵੇ ਦੀ ਪ੍ਰਗਤੀਸ਼ੀਲਤਾ ਨਹੀਂ। ਕਾਫ਼ਲੇ 'ਚ ਮੀਂਹ ਤੋਂ ਬਚ. ਲਈ ਮਾਰੇ ਝੁੰਬਾਂ ਵਿਚੋਂ 'ਆਪਣੇ ਪਰਨਾਲੇ ਨੂੰ ਪਾਸੇ ਰੱਖਣ' ਦਾ ਵੇਰਵਾ ਲੇਖਕ ਦੀ ਉ. ਬਰੀਕ ਬੁੱਧ ਵੱਲ ਸੰਕੇਤ ਹੈ ਜੋ ਮਹਾਂ-ਭੁਚਾਲ ਦੀ ਤਬਾਹੀ ਵਿਚ ਵੀ ਪੰਜਾਬੀਆਂ ਦੀ ਸਹਿਜ ਸੰਤੁਲਿਤ ਰਹਿ ਸਕਣ ਤੇ ਦੁੱਖ ਵਿਚ ਵੀ ਆਪਣੇ 'ਤੇ ਹੱਸ ਸਕਣ ਦੀ ਸਮਰਥਾ ਦਾ ਬਿਆਨ ਹੈ।

ਅਗਲਾ ਬਿਰਤਾਂਤ 'ਫੇਰ ਮਹਿਕੀ ਜ਼ਿੰਦਗੀ' ਤੋਂ ਸ਼ੁਰੂ ਹੋ ਕੇ ਆਜ਼ਾਦੀ ਤੋਂ ਬਾਦ ਉਠੀਆਂ ਲਹਿਰਾਂ ਤੇ ਵਿਚਾਰਾਂ ਦੇ ਟਕਰਾਵਾਂ ਅਤੇ ਤਣਾਵਾਂ ਨੂੰ ਵੀ ਬਿਆਨਦਾ ਹੈ ਤੇ ਹੌਲੀ-ਹੌਲੀ ਉਸਰ ਰਹੀ ਸਭਿਅਤਾ ਨੂੰ ਵੀ; ਪਿੰਡ ਤੋਂ ਸ਼ਹਿਰ ਬਣਦੇ ਜਲੰਧਰ ਨੂੰ ਵੀ ਤੇ ਸਾਹਿਤਕ ਤੇ ਸਭਿਆਚਾਰਕ ਲਹਿਰਾਂ ਨੂੰ ਵੀ। ਉਸਦੀ ਇਸ ਰਚਨਾ ਵਿਚ ਉਸਦਾ ਆਪਾ ਵੀ ਹੈ, ਪੰਜਾਬ ਦਾ ਇਤਿਹਾਸ ਵੀ, ਜੁਗ-ਗਰਦੀਆਂ ਦਾ ਵੇਰਵਾ ਵੀ, ਤੇ ਨਾਮਧਾਰੀਆਂ ਦਾ ਸਭਿਆਚਾਰ ਵੀ। ਬਹੁਤ ਕੁਝ ਕਿਹਾ ਹੈ ਲੇਖਕ ਨੇ ਪਰ ਬਹੁਤ ਥੋੜ੍ਹੇ ਵਿਚ।

ਸਦਾ ਲਈ ਚੇਤਿਆਂ ਵਿਚ ਵੱਸੇ ਰਹਿਣ ਵਾਲਾ ਇਹ ਬਿਰਤਾਂਤ ਸਿਰਜਣ ਲਈ ਜਗਦੀਸ਼ ਸਿੰਘ ਵਧਾਈ ਦਾ ਪਾਤਰ ਹੈ ਤੇ ਥੋੜ੍ਹਾ ਜਿਹਾ ਮਾਣ ਇਸ ਲਿਖਤ ਦੇ ਲਿਖੇ ਜਾਣ ਲਈ ਮੈਂ ਵੀ ਲੈ ਲੈਂਦਾ ਹਾਂ ਕਿਉਂਕਿ ਉਸਨੇ ਇਹਨਾਂ ਪੱਤਰਿਆਂ ਨੂੰ ਲਿਖਣਾ ਮੇਰੇ ਆਖੇ ਹੀ ਸ਼ੁਰੂ ਕੀਤਾ ਸੀ।

*—ਵਰਿਆਮ ਸਿੰਘ ਸੰਧੂ*

ਸਿਆਲ ਦੇ ਇਕ ਐਤਵਾਰ ਡਾ. ਵਰਿਆਮ ਸਿੰਘ ਸੰਧੂ ਦੇ ਨਿਵਾਸ ਦੀ ਉਤਲੀ ਛੱਤੇ ਬੜੀ ਵਧੀਆ ਧੁੱਪ ਸੀ। ਸਬੱਬ ਨਾਲ ਅਸੀਂ ਹੈ ਵੀ ਇਕੱਲੇ ਹੀ ਸਾਂ। ਨਿੰਦਿਆ ਪ੍ਰਸੰਸਾ ਸ਼ਾਸਤਰ ਤੋਂ ਗੱਲ ਜ਼ਰਾ ਕੁ ਲਾਂਭੇ ਹੋਈ ਤਾਂ ਕਿਸੇ ਪਰਸੰਗ ਦੀ ਲੜੀ ਨਾਰੋਵਾਲ ਰੋਡ ਦੇ ਸਫ਼ਰ ਵੱਲ ਚਲੀ ਗਈ। ਸੰਧੂ ਸਾਹਿਬ ਦਾ ਆਗ੍ਰਹਿ ਸੀ ਕਿ ਤੁਸੀਂ ਆਪਣੀਆਂ ਯਾਦਾਂ ਲਿਖੋ। ਮੈਂ ਕਿਸੇ ਵੇਲ਼ੇ ਕੁਝ ਵਰਕੇ ਲਿਖ ਛੱਡ ਸਨ, ਪਰ ਛਾਪੇ ਛਪਵਾਏ ਨਾ ; ਕਿਉਂਕਿ ਮੇਰੀ ਤਸੱਲੀ ਨਹੀਂ ਸੀ। ਇਕ ਦਿਨ ਅਜਿਹਾ ਵਰਕਾ ਸੰਧੂ ਸਾਹਿਬ ਦੇ ਨਜ਼ਰੀਂ ਪੈ ਗਿਆ। ਸੰਧੂ ਸਾਹਿਬ ਜਲਾਲ ਵਿਚ ਆ ਗਏ। ਹੁਣ ਉਹ ਮੇਰੇ ਬਚਪਨ ਦੇ ਮਾਸਟਰ ਬਣ ਗਏ ਤੇ ਮੈਂ ਵਿਦਿਆਰਥੀ। "ਤੁਸੀਂ ਮੁੜ ਕੇ ਲਿਖੋ.....ਕਲ੍ਹ ਈ ਮੈਂ ਸਫਾ ਲਿਖਿਆ ਵੇਖਣੈ ਤੇ ਇਸੇ ਵਰਿਆਮ ਦੇ ਅੰਕ ਵਿੱਚ ਛਾਪਣੈ। ਲਓ, ਮੈਂ ਟਿੱਪਣੀ ਵੀ ਲਿਖ ਦੇਂਦਾ ਹਾਂ—ਗ਼ੈਰ ਸੰਪਾਦਕੀ ਟਿੱਪਣੀ। ਇਹਦਾ ਹੈਡਿੰਗ ਵੀ ਰੱਖ ਦੇਂਦਾ ਹਾਂ—'ਖਿੱਲਰੇ ਪੱਤਰੇ'।

ਹੁਣ ਮੈਂ ਸੋਚਾਂ ਕਿ ਇਹ ਬੰਦਾ ਆਪ ਤਾਂ ਕਹਾਣੀ ਲਿਖਦਾ ਕਾੜ੍ਹਦਾ ਵਰ੍ਹੇ ਲਾ ਦਿੰਦਾ ਹੈ ਤੇ ਮੈਨੂੰ ਚੌਂਹ ਪਹਿਰਾਂ ਦਾ ਨੋਟਿਸ ਦੇ ਗਿਆ ਹੈ। ਆਰਡਰ 'ਤੇ ਲਿਖਣਾ ਤਾਂ ਸਗੋਂ ਮੁਸ਼ਕਲ ਹੁੰਦੈ।

ਪਰ ਮੈਂ ਲਿਖਣਾ ਇਸ ਵਾਸਤੇ ਆਰੰਭ ਦਿਤਾ ਤਾ ਕਿ ਮੇਰਾ ਵੀ ਜੁਆਬੀ ਅਧਿਕਾਰ ਸੁਰੱਖਿਅਤ ਹੋ ਜਾਵੇ। ਭਾਊ ਵਰਿਆਮ ਸੰਧੂ ਕੋਲੋਂ ਆਰਡਰ 'ਤੇ ਲਿਖਵਾਉਣ ਦਾ।

*—ਲੇਖਕ*

# ਪੁਸਤਕ ਪੜ੍ਹਣ ਤੋਂ ਪਹਿਲਾਂ ਦੀ ਗੱਲ

ਬਾਣੀ ਜਪੁਜੀ ਸਾਹਿਬ ਵਿੱਚ ਤੁਕ ਆਉਂਦੀ ਹੈ "ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ॥" ਦੁਨੀਆ ਦੀ ਕਾਰ ਅਤੇ ਬਹੁਤੇ ਤਕਨੀਕੀ ਯੰਤਰਾਂ ਦਾ ਕਾਰਜ ਸੰਯੋਗ ਵਿਯੋਗ ਅਥਵਾ ਜੁੜਣ ਅਤੇ ਟੁਟਣ ਦੀ ਕ੍ਰਿਆ ਨਾਲ ਚੱਲਦਾ ਹੈ। ਜੇ ਗਹੁ ਨਾਲ ਵੇਖੋ ਤਾਂ ਇਹ ਹੀ ਕਾਰਜ ਗਤੀ ਬਖਸ਼ਦਾ ਹੈ। ਇੱਕ ਕਦਮ ਅੱਗੇ ਜਾਂਦਾ ਹੈ ਫਿਰ ਪਿਛੇ ਰਹਿ ਜਾਂਦਾ ਹੈ ਅਤੇ ਇਹ ਸਿਲਸਲਾ ਚਲਦਾ ਰਹਿੰਦਾ ਹੈ ਤੇ ਬੰਦੇ ਦੀ ਤੋਰ ਬਣ ਜਾਂਦਾ ਹੈ। ਜਿੰਨੀ ਛੇਤੀ ਇਹ ਅੱਗੇ ਪਿੱਛੇ ਹੋਣ ਦਾ ਕਾਰਜ ਹੁੰਦਾ ਹੈ ਓਨੀ ਤੇਜ਼ੀ ਨਾਲ ਬੰਦਾ ਤੁਰਦਾ ਜਾਂ ਦੌੜਦਾ ਹੈ। ਇਹ ਵਿਆਪਕ ਵਰਤਾਰਾ ਹੈ। ਆਵਣ-ਜਾਣ, ਦਿਨ-ਰਾਤ, ਆਰੋਹ-ਅਵਰੋਹ, ਅਗੇ ਵਧਣਾ, ਪਿੱਛੇ ਹਟਣਾ, ਬੁਲੰਦੀਆਂ ਤੇ ਜਾਣਾ ਤੇ ਮੁੜ ਧਰਤੀ ਤੇ ਆਉਣਾ, ਪੇਟ ਭਰਨਾ ਅਤੇ ਖਾਲੀ ਕਰਨਾ, ਜੰਗ ਅਤੇ ਅਮਨ ਇਹ ਸਭ ਕੁੱਝ ਜੀਵਨ ਦੇ ਵੱਖ-ਵੱਖ ਅੰਗਾਂ ਵਿਚ ਪ੍ਰਮੁੱਖ ਗੱਲ ਹੈ ਬਲਕਿ ਜੀਵਨ ਦਾ ਆਧਾਰ ਹੈ।

ਪੰਜਾਬੀਆਂ ਵਿਚ ਇਹ ਖਾਸੀਅਤ ਜ਼ਿਆਦਾ ਪ੍ਰਬਲ ਹੈ। ਆਪਸ ਵਿੱਚ ਲੜ-ਲੜ ਮਰਨਾ ਅਤੇ ਫਿਰ ਇੱਕ ਦੂਜੇ ਤੇ ਡੁੱਲ-ਡੁੱਲ ਪੈਣਾ। ਖੋਹਣਾ ਅਤੇ ਲੁਟਾ ਦੇਣਾ। ਗੰਨਾ ਪੁੱਟਣ ਤੋਂ ਬੰਦਾ ਕੁੱਟਣਾ ਅਤੇ ਗੁੜ ਦੀ ਭੇਲੀ ਬਦੋ ਬਦੀ ਦੇਣੀ। ਪਹਿਲਾਂ ਸਭ ਕੁੱਝ ਢੈਹ ਢੇਰੀ ਕਰਨਾ ਅਤੇ ਫੇਰ ਮੁੜ ਉਸਾਰਨਾ। ਬੰਦੇ ਮਾਰ ਦੇਣੇ ਫੇਰ ਉਹਨਾਂ ਦੀ ਯਾਦ ਵਿਚ ਮੇਲੇ ਲੌਣੇ। ਏਦਾਂ ਇਤਿਹਾਸ ਵਿਚ ਕਈ ਵਾਰ ਹੋਇਆ ਹੈ ਅਤੇ ਇਸ ਵਰਤਾਰੇ ਨੂੰ ਲੋਕ ਮੁਹਾਵਰਾ ਇੰਜ ਵੀ ਬਿਆਨਦਾ ਹੈ, "ਪੰਜਾਬ ਦੇ ਜੰਮਿਆਂ ਨੂੰ ਨਿਤ ਮੁਹਿੰਮਾਂ"। ਪੰਜਾਬ ਖੇਤੀ ਪ੍ਰਧਾਨ ਇਲਾਕਾ ਹੈ ਅਤੇ ਖੇਤੀ ਵਾਸਤੇ ਜ਼ਮੀਨ ਤਿਆਰ ਕਰਦਿਆਂ ਹੇਠਲੀ ਮਿੱਟੀ ਉੱਤੇ ਅਤੇ ਉਤਲੀ ਮਿੱਟੀ ਹੇਠਾਂ ਹੁੰਦੀ ਰਹਿੰਦੀ ਹੈ। ਇਤਿਹਾਸ ਵਿੱਚ ਵੀ ਇਹ ਵਰਤਾਰਾ ਵਰਤਦਾ ਰਿਹਾ ਹੈ।

ਸੰਨ ੧੯੪੭ ਦੇ ਆਲੇ ਦੁਆਲੇ ਵੀ ਇਹ ਵਰਤਾਰਾ ਬਹੁਤ ਸ਼ਿੱਦਤ ਨਾਲ ਵਰਤਿਆ। ਇੱਕ ਮੁਲਖ ਦੇ ਦੋ ਵੱਖਰੇ ਦੇਸ਼ ਭਾਰਤ ਅਤੇ ਪਾਕਿਸਤਾਨ ਬਣ ਗਏ। ਇਤਿਹਾਸ ਦੀ ਕਾਲ ਵੰਡ ਵਾਸਤੇ ਸੰਨ ੧੯੪੭ ਇੱਕ ਹੱਦ ਬਣ ਗਿਆ। ਇਤਿਹਾਸ ਪੂਰਵ ਸੰਤਾਲੀ ਅਤੇ ਉੱਤਰ ਸੰਤਾਲੀ ਨਾਲ ਜਾਣਿਆ ਜਾਣ ਲਗਾ। ਜਾਣੋ ਪੰਜਾਬੀਆਂ ਲਈ ਵਿਜੋਗ ਦੀ ਘੜੀ ਭਾਰੂ ਸੀ। ਨੌਂ ਸਾਲ ਦੀ ਉਮਰ ਵਿਚ ਸੰਨ ੧੯੪੭ ਦੇ ਘਲੂਘਾਰੇ ਦਾ ਕੁੱਝ ਹਿੱਸਾ ਭੋਗਣ ਦਾ ਅਵਸਰ ਇਸ ਲੇਖਕ ਨੂੰ ਮਿਲਿਆ। ਇਸ ਘਲੂਘਾਰੇ ਨੇ ਸਦੀਆਂ ਤੱਕ ਇਸ ਦੇਸ਼ ਦੇ ਲੋਕਾਂ ਦੀ ਹੋਣੀ ਨੂੰ ਬਦਲ ਦਿੱਤਾ। ਲੇਖਕ ਦੇ ਬਾਲ ਮਨ ਤੇ ਕੁੱਝ ਯਾਦਾਂ ਪੱਕੀਆਂ ਲੀਹਾਂ ਪਾ ਗਈਆਂ। ਸਮਾਂ ਆਉਣ ਤੇ ਇਹਨਾਂ ਯਾਦਾਂ ਨੇ ਸ਼ਬਦਾਂ ਦਾ ਰੂਪ

ਧਾਰਿਆ। ਇਹ ਸ਼ਬਦ ਜਿਹੋ ਜਿਹੇ ਸਨ ਉਹ ਕਾਗਜ਼ ਤੇ ਸਮੇਂ-ਸਮੇਂ ਉਲੀਕੇ ਗਏ ਅਤੇ ਇਹ ਪੱਤਰੇ ਪਏ ਰਹੇ। ਖਿਲਰੇ ਪੁਲਰੇ।

ਫਿਰ ਦੋਸਤਾਂ ਦੀ ਪ੍ਰੇਰਣਾ ਤੇ ਇਹ ਵਰਿਆਮ ਦੇ ਕਾਲਮਾਂ ਵਿੱਚ ਛੱਪੇ ਤੇ ਹੁਣ ਦੋਸਤਾਂ ਦੀ ਹੀ ਹੱਲਾ ਸ਼ੇਰੀ ਨੇ ਇਹਨਾਂ ਨੂੰ ਖਿਲਰੇ ਪੱਤਰੇ ਨਹੀਂ ਰਹਿਣ ਦਿੱਤਾ ਇਹ ਸਾਂਭੇ ਜਾ ਰਹੇ ਹਨ।

ਬਹੁਤ ਦੇਰ ਪਹਿਲਾਂ ਇੱਕ ਛੋਟੀ ਜਿਹੀ ਪੁਸਤਕ "ਨਾਮਧਾਰੀਆਂ ਬਾਰੇ" ਜਗਦੀਸ਼ ਸਿੰਘ ਦੇ ਨਾਮ ਹੇਠ ਛੱਪੀ ਸੀ ਅਤੇ ਫੇਰ ਤੀਹ ਸਾਲ ਤੋਂ ਵਰਿਆਮ ਵਿੱਚ ਹੀ ਕੁੱਝ ਲਿਖਣਾ ਪਿਆ ਪਰ ਪੁਸਤਕ ਛਾਪਣ ਤੋਂ ਅਨੇਕਾਂ ਕਾਰਨਾਂ ਕਰ ਕੇ ਝਿੱਜਕ ਹੀ ਰਹੀ। ਮੇਰੇ ਢਿਲੜ ਪੁਣੇ ਤੋਂ ਜਾਂ ਸ਼ਾਇਦ ਪੰਜਾਬੀ ਪੁਸਤਕਾਂ ਦੀ ਦਸ਼ਾ ਤੋਂ ਪੁਸਤਕ ਲਿਖਣ ਛਾਪਣ ਦੀ ਚਿਣਗ ਨਾ ਹੀ ਮੱਚੀ। ਹੁਣ ਜੇ ਖਿਲਰੇ ਪੱਤਰੇ ਪੁਸਤਕ ਦਾ ਰੂਪ ਧਾਰ ਹੀ ਜਾਂਦੇ ਹਨ ਤਾਂ ਯਾਰਾਂ ਵੱਲੋਂ ਚੁੱਕ ਚੁੱਕਾ ਕੇ ਘੋੜੀ ਚਾੜ੍ਹਣ ਵਾਲੀ ਗੱਲ ਹੀ ਹੋਵੇਗੀ।

ਜਦੋਂ ਇਸ ਪੁਸਤਕ ਦੀ ਉਥਾਨਕਾ ਵਰਗੇ ਸ਼ਬਦ ਲਿਖ ਰਿਹਾ ਹਾਂ ਮੈਨੂੰ ਚੇਤੇ ਆ ਰਹੇ ਨੇ ਉਹ ਬਹੁਤ ਸਾਰੇ ਲੋਕ, ਪਾਠਕ ਅਤੇ ਲੇਖਕ ਮਿੱਤਰ, ਜੋ ਖਿਲਰੇ ਪੱਤਰੇ ਨੂੰ ਪੁਸਤਕ ਰੂਪ ਵਿੱਚ ਦੇਖਣਾ ਚਾਹੁੰਦੇ ਰਹੇ ਹਨ।

ਬਹੁਤ ਦੇਰ ਪਹਿਲਾਂ ਹੀ ਮੇਰੇ ਅਜ਼ੀਜ਼ ਮਿਤਰ ਸ. ਭੁਪਿੰਦਰ ਸਿੰਘ, ਨਾਮਧਾਰੀ ਏਜੰਸੀਜ਼ ਦਿੱਲੀ ਵਾਲਿਆਂ ਇਸ ਪੁਸਤਕ ਨੂੰ ਛਾਪਣ ਲਈ ਉਤਸਾਹਤ ਕੀਤਾ ਅਤੇ ਛਪਾਈ ਵਿਚ ਮਦਦ ਦਾ ਵੀ ਵਚਨ ਦਿੱਤਾ। ਉਹਨਾਂ ਦੇ ਸਤਿਕਾਰਤ ਪਿਤਾ ਅਤੇ ਵਰਿਆਮ ਦੇ ਪਰਮ ਸਨੇਹੀ ਸ. ਸੇਵਾ ਸਿੰਘ ਜੋ "ਤੰਬੂਆਂ ਵਾਲੇ" ਵਿਸ਼ੇਸ਼ਣ ਨਾਲ ਮਸ਼ਹੂਰ ਹਨ ਅਤੇ ਅੱਜ ਕਲ ਫ਼ਨ ਐਂਡ ਫੂਡ ਵਿਲੇਜ ਗੜਗਾਉਂ, ਦਿੱਲੀ ਜਿਹੇ ਵਕਾਰੀ ਅਦਾਰੇ ਨੂੰ ਪਰਿਵਾਰ ਸਮੇਤ ਚਲਾ ਰਹੇ ਹਨ, ਉਹਨਾਂ ਆਪਣੇ ਸੁਪੱਤਰ ਭੁਪਿੰਦਰ ਸਿੰਘ ਦੇ ਵਚਨ ਉੱਤੇ ਕਦੇ ਦੇ ਫੁਲ ਚੜ੍ਹਾ, ਦਿੱਤੇ ਨੇ।

ਡਾ. ਵਰਿਆਮ ਸਿੰਘ ਸੰਧੂ ਨੇ ਇਸ ਰਚਨਾ ਨੂੰ ਪਹਿਲਾਂ ਵਰਿਆਮ ਵਿੱਚ ਛਾਪਣ ਲਈ ਪ੍ਰੇਰਣਾ ਦਿੱਤੀ ਅਤੇ ਹੁਣ ਪੁਸਤਕ ਰੂਪ ਦੇਣ ਵਿੱਚ ਉਹਨਾਂ ਬਾਰ-ਬਾਰ ਜ਼ੋਰ ਪਾਇਆ ਅਤੇ ਇਸ ਦੀ ਭੂਮਿਕਾ ਵਜੋਂ ਵੀ ਸੁੰਦਰ ਸ਼ਬਦ ਲਿਖ ਕੇ ਪੁਸਤਕ ਰੂਪ ਦਾ ਮੁੱਢ ਬੰਨ ਦਿੱਤਾ।

ਮੇਰੇ ਪਰਮ ਮਿੱਤਰ, ਡਾ. ਲਖਵਿੰਦਰ ਜੌਹਲ ਨੇ ਇਸ ਪੁਸਤਕ ਨੂੰ ਛਪਵਾਉਣ ਵਿੱਚ ਡੂੰਘੀ ਦਿਲਚਸਪੀ ਲਈ ਅਤੇ ਸਾਰੇ ਬਿਰਤਾਂਤ ਨੂੰ ਵਾਚਿਆ ਘੋਖਿਆ ਅਤੇ ਵਡਮੁਲੇ ਸੁਝਾਅ ਵੀ ਦਿੱਤੇ। ਅਜ਼ੀਜ਼ ਡਾ. ਉਮਿੰਦਰ ਜੌਹਲ ਨੇ ਪੁਸਤਕ ਛੱਪਣ ਵਿਚ ਪੂਰੀ ਦਿਲਚਸਪੀ ਲਈ ਹੈ।

ਵਿਦਵਾਨ ਦੋਸਤ ਪ੍ਰੋ ਪਿਆਰਾ ਸਿੰਘ ਭੋਗਲ ਨੇ ਇਸ ਪੁਸਤਕ ਨੂੰ ਛਾਪਣ ਵਾਸਤੇ ਬਾਰ-ਬਾਰ ਤਾਕੀਦ ਕੀਤੀ ਹੈ ਅਤੇ ਵੱਡੇ-ਵੱਡੇ ਮੰਚਾਂ ਤੇ ਵੀ ਉਹਨਾਂ ਨੇ ਪਬਲਿਕ ਤੌਰ ਤੇ ਇੱਹ ਮੰਗ ਕੀਤੀ ਹੈ। ਮਿੱਤਰ ਪਿਆਰੇ ਸ੍ਰੀ ਸਤਨਾਮ ਚਾਨਾ ਵੀ ਇਸ ਬਿਰਤਾਂਤ ਨੂੰ ਪੁਸੱਤਕ ਰੂਪ ਵਿੱਚ ਦੇਖਣ ਕੇ ਚਾਹਵਾਨ ਰਹੇ ਹਨ। ਕੁਕਨੂਸ ਪ੍ਰਕਾਸ਼ਨ ਵਾਲੇ ਰਾਜਿੰਦਰ

ਬਿਮਲ ਸਾਹਿਬ ਨੇ ਅਪਣੇ ਸਫਰ ਦੇ ਅਤਿਅੰਤ ਰੁਝੇਵਿਆਂ ਵਿਚ ਪਰੂਫ ਵਾਚਣ ਅਤੇ ਸੁਝਾਓ ਦੇਣ ਦੀ ਕ੍ਰਿਪਾ ਕੀਤੀ ਹੈ।

ਸਾਡੇ ਸਦਾ ਬਹਾਰ ਆਰਟਿਸਟ ਸੁਖਵੰਤ ਸਿੰਘ ਜਿਥੇ 'ਵਰਿਆਮ' ਨੂੰ ਸ਼ੰਗਾਰ ਕੇ ਜੱਸ ਖਟਦੇ ਅਤੇ ਦਿੰਦੇ ਰਹੇ ਹਨ ਉਹਨਾਂ ਇਸ ਪੁਸਤਕ ਨੂੰ ਵੀ ਕਈ ਵਾਰ ਪਰੂਫਾਂ ਦੇ ਰੂਪ ਵਿਚ ਪੜ੍ਹ ਕੇ ਹੌਸਲਾ ਵੀ ਵਧਾਇਆ ਅਤੇ ਡੂੰਘੀ ਲਗਣ ਅਤੇ ਭਾਰੀ ਮਿਹਨਤ ਨਾਲ ਇਸ ਦੇ ਟਾਈਟਲ ਦੀ ਸਿਰਜਣਾ ਕੀਤੀ ਹੈ।

ਹੋਰ ਬਹੁਤ ਸਾਰੇ ਮਿਤਰ ਹਨ ਜਿਹੜੇ ਇਸ ਬਿਰਤਾਂਤ ਨੂੰ ਪੁਸਤਕ ਰੂਪ ਵਿਚ ਦੇਖਣ ਦੇ ਚਾਹਵਾਨ ਰਹੇ ਹਨ।

ਇਹਨਾਂ ਸਭ ਸਜਨਾਂ ਦੋਸਤਾਂ ਦਾ ਅਤੇ ਪੁਸਤਕ ਰੂਪ ਲਈ ਪ੍ਰੇਰਣ ਵਾਲੇ ਪਾਠਕ ਮਿਤਰਾਂ ਦਾ ਮੈਂ ਦਿਲੋਂ ਮਨੋਂ ਧੰਨਵਾਦ ਕਰਦਾ ਹਾਂ।

ਮੇਰੀ ਜੀਵਨ ਸਾਥਣ ਸ੍ਰੀਮਤੀ ਬਖਸ਼ੀਸ਼ ਕੌਰ ਇਸ ਕਾਰਜ ਵਿਚ ਅਣਦਿਸਦੀ, ਅਣਗੌਲੀ ਪਰ ਜ਼ਬਰਦਸਤ ਮਦਦਗਾਰ ਹੈ। ਓਹ ਆਪ ਤਾਂ ਢਿਲੀ ਮੱਠੀ ਹੀ ਰਹਿੰਦੀ ਹੈ ਪਰ ਮੈਨੂੰ ਸਦਾ ਹੀ ਬਲ ਦਿੱਤਾ ਹੈ।

ਪਰ ਸਭ ਤੋਂ ਉੱਤੇ ਮੈਂ ਕ੍ਰਤਿਗਤਾ ਪ੍ਰਗਟ ਕਰਦਾ ਹਾਂ ਸਤਿਗੁਰੂ ਜਗਜੀਤ ਸਿੰਘ ਪ੍ਰਤੀ ਜਿਨ੍ਹਾਂ ਮੇਰੀਆਂ ਵਾਗਾਂ ਖੁਲੀਆਂ ਛੱਡ ਕੇ ਮੈਨੂੰ ਸਰਪੱਟ ਦੌੜਣ ਦਾ ਅਵਸਰ ਦਿੱਤਾ। ਤੀਹ ਸਾਲ ਵਰਿਆਮ ਚਲਾਉਣ ਦੀ ਸਮਰਥਾ ਬਖਸ਼ੀ, ਦੇਸ਼ ਵਿਦੇਸ਼ ਦੀਆਂ ਸੈਰਾਂ, ਮਾਨ ਸਨਮਾਨਾਂ ਨਾਲ ਨਿਵਾਜਿਆ ਅਤੇ ਇਸ ਨਿੱਤ ਦੇ ਬਿਖੜੇ ਕਾਰਜ ਵਿਚ ਡੋਲਣ ਤੋਂ ਬਾਰ-ਬਾਰ ਰੱਖਿਆ ਕੀਤੀ ਹੈ।

ਸ਼ੁਰੂ ਵਿਚ ਸੰਜੋਗ ਵਿਜੋਗ ਦੀ ਗੱਲ ਕੀਤੀ ਹੈ। ਸੰਨ ਸੰਤਾਲੀ ਦੀ ਸਾੜ੍ਹਸੱਤੀ ਦਾ ਕੁਝ ਉਲੇਖ ਇਸ ਪੁਸਤਕ ਵਿੱਚ ਵੀ ਹੈ। ਅੱਜ ਸਮਾਂ ਬਦਲ ਗਿਆ ਹੈ। ਹੁਣ ਸੰਜੋਗੀ ਵੇਲਾ ਮੇਲੇ ਦਾ ਹੈ। ਹਿੰਦ ਪਾਕ ਵਿੱਚ ਦੋਸਤੀ ਦੀ ਸੁਗੰਧ ਭਰੀ ਸੁਮੀਰ ਚੱਲ ਰਹੀ ਹੈ। ਸੰਤਾਲੀ ਦੇ ਵਿਜੋਗੀ ਦਿਨਾਂ ਨੂੰ ਭੁਲਾਉਣ ਵਾਸਤੇ ਉਹਨਾਂ ਨੂੰ ਯਾਦ ਰੱਖੀਏ ਤਾਂ ਕਿ ਸੰਜੋਗ ਦੀ ਦਸ਼ਾ ਬਣੀ ਰਹੇ। ਇਹ ਹੀ ਮੇਰੀ ਕਾਮਨਾ ਹੈ। ਜਾਣੀਆਂ ਅਣਜਾਣੀਆਂ ਘਾਟਾਂ ਨੂੰ ਸੁਘੜ ਸੁਜਾਨ ਪਾਠਕ ਨਜ਼ਰ ਅੰਦਾਜ਼ ਕਰਣਗੇ ਇਹ ਆਸ ਹੈ।

*—ਜਗਦੀਸ਼ ਸਿੰਘ ਵਰਿਆਮ*

# ਤਰਤੀਬ

(੧)

# ਖਿੱਲਰੇ ਪੱਤਰੇ

ਸਾਡੇ ਘਰ ਇਕ ਪੁਰਾਣਾ ਸਾਈਕਲ ਹੈ। ਪੁਰਾਣਾ ਭਾਵ ਸੰਨ ਸੰਤਾਲੀ ਤੋਂ ਪਹਿਲਾਂ ਦਾ। ਅਸਲ ਵਿਚ ਇਹ ਸਾਈਕਲ ਦਾ ਢਾਂਚਾ ਹੈ। ਜਦੋਂ ਬਾਹਰੋਂ ਨਵੀਆਂ ਆਈਆਂ ਫਜ਼ੂਲ ਚੀਜ਼ਾਂ ਦਾ ਜ਼ੋਰ ਵਧਦਾ ਹੈ ਤਾਂ ਪੁਰਾਣੀਆਂ ਵਾਧੂ ਵਸਤਾਂ ਬਾਹਰ ਸੁੱਟਣ ਦੀ ਵਾਰੀ ਆਉਂਦੀ ਹੈ। ਉਦੋਂ ਇਸ ਸਾਈਕਲ ਦੀ ਸਦਾ ਹੀ ਸ਼ਾਮਤ ਆਉਂਦੀ ਹੈ। ਬੱਚੇ ਕਹਿੰਦੇ ਨੇ ਇਹਨੂੰ ਬਾਹਰ ਸੁੱਟੋ, ਮਾਤਾ ਆਖਦੀ ਹੈ ਕਿ ਇਹ ਕਬਾੜੀਏ ਨੂੰ ਦੇ ਦਿਓ—ਪਰ ਹਰ ਵਾਰ ਇਹ ਸਾਈਕਲ ਬਾਹਰ ਜਾਣੋਂ ਰਹਿ ਜਾਂਦਾ ਹੈ। ਇਹ ਸਾਈਕਲ ਕਈ ਸਾਲ ਤਾਂ ਪੁਰਾਣਿਆਂ ਵੇਲ਼ਿਆਂ ਦੇ ਸਾਡੇ ਮਕਾਨ ਦੇ ਢਾਰੇ ਵਿਚ ਪਿਆ ਰਿਹਾ। ਫੇਰ ਇਹਨੂੰ ਕਈ ਵਰ੍ਹੇ ਰਸੋਈ ਦਾ ਧੂੰਆਂ ਖਾਂਦਾ ਰਿਹਾ। ਅੱਜ ਕਲ੍ਹ ਕੋਠੇ ਦੀ ਛੱਤ 'ਤੇ ਪਿਆ ਹੈ। ਗਰਮੀਆਂ, ਸਰਦੀਆਂ ਬਰਸਾਤਾਂ ਤੇ ਧੁੱਪਾਂ ਸਹਾਰਦੇ ਦੇ ਟਾਇਰ ਟਿਊਬਾਂ ਗ਼ਾਇਬ ਹੋ ਗਏ ਨੇ। ਜੰਗਾਲ ਲੱਗ ਲੱਗ ਕੇ ਇਹ ਆਕੜ ਗਿਆ ਹੈ...ਸ਼ਾਇਦ ਅਲੋਪ ਹੋਣ ਦੇ ਰਾਹ 'ਤੇ ਹੈ। ਇਹਨੂੰ ਵੇਖਕੇ ਮੈਨੂੰ ਤਾਂ ਫਰੀਦ ਜੀ ਦੇ ਸਲੋਕ ਦੀ ਇਕ ਤੁਕ ਯਾਦ ਆ ਜਾਂਦੀ ਹੈ—ਫਰੀਦਾ ਤਨੁ ਸੁਕਾ ਪਿੰਜਰੁ ਥੀਆ....

ਇਹਦੇ ਟਿਕੇ ਰਹਿਣ ਦਾ ਇਕ ਕਾਰਨ ਇਹ ਵੀ ਹੋ ਸਕਦਾ ਹੈ ਕਿ ਮੇਰੇ ਬਚਪਨ ਨਾਲ ਵਾਸਤਾ ਰਹਿਣ ਕਾਰਨ ਇਹ ਮੇਰੀ ਮਾਨਸਿਕਤਾ ਦਾ ਅੰਗ ਬਣ ਗਿਆ ਹੋਵੇ। ਜਦੋਂ ਦੀ ਗੱਲ ਮੈਂ ਕਰਦਾ ਹਾਂ ਉਦੋਂ ਤਾਂ ਹਰ ਆਦਮੀ ਕੋਲ ਸਾਈਕਲ ਵੀ ਨਹੀਂ ਸੀ ਹੁੰਦਾ। ਮੈਂ ਅੱਖੀਂ ਵੇਖਿਆ ਸੀ ਕਿ ਜੇ ਕਿਤੇ ਪਿੰਡ ਵਿਚ ਸਾਈਕਲ ਆ ਜਾਣਾ ਤਾਂ ਸਾਡੇ ਪਿੰਡ ਦੇ ਸਾਰੇ ਮੁੰਡੇ ਮਗਰ ਦੌੜੇ ਫਿਰਦੇ ਹੁੰਦੇ। ਇਹਨੂੰ 'ਕਲਾ ਦਾ ਘੋੜਾ 'ਕਹਿੰਦੇ। ਇਹ ਪਾਕਿਸਤਾਨ ਬਣਨ ਤੋਂ ਪਹਿਲਾਂ ਦੀਆਂ ਗੱਲਾਂ ਹਨ। ਮੇਰੀ ਸੂਝ ਦੇ ਸਫ਼ਰ ਦੇ ਮੁਢਲੇ ਪੜਾਅ ਦੀਆਂ ਗੱਲਾਂ। ਮੇਰੇ ਪਿਤਾ ਜੀ ਦੱਸਦੇ ਹਨ ਕਿ ਇਹ ਸਾਈਕਲ ਉਹਨਾਂ ੧੫ ਰੁਪਏ ਵਿਚ ਖ਼ਰੀਦਿਆ ਸੀ। ਉਸ ਵੇਲ਼ੇ ੧੫ ਰੁਪਏ ਸਾਈਕਲ ਤੇ ਖ਼ਰਚਣੇ ਸ਼ਾਹ ਖ਼ਰਚੀ ਸਮਝੀ ਜਾਂਦੀ ਸੀ। ਮੇਰੇ ਪਿਤਾ ਜੀ ਜਦੋਂ ਸਾਰੀ ਦਿਹਾੜੀ ਤਰਖਾਣੇ ਕੰਮ 'ਤੇ ਲਾ ਕੇ ਘਰ ਮੁੜਦੇ ਤਾਂ ਉਹ ਨਾਲ ਲਿਆਂਦਾ ਲੱਕੜੀ ਦੇ ਸੱਕਾਂ ਵਾਲਾ ਝੋਲਾ ਵੀ ਨਾ ਉਤਾਰਦੇ ਤਾਂ ਮੈਂ ਜ਼ਿਦ ਕਰਦਾ ਕਿ ਮੈਨੂੰ ਹੁਣੇ ਹੂਟਾ ਦਿਓ। ਉਹ ਸਾਈਕਲ ਦਾ ਹੂਟਾ ਮੈਨੂੰ ਸੱਤ ਬਹਿਸ਼ਤਾਂ ਤੋਂ ਵੀ ਪਿਆਰਾ ਲਗਦਾ।

ਮੈਂ ਆਪ ਇਹ ਸਾਈਕਲ ਚਲਾ ਨਾ ਸਕਦਾ, ਪਰ ਮੈਨੂੰ ਸੁਪਨੇ ਆਉਣੇ ਕਿ ਮੈਂ ਸਾਈਕਲ 'ਤੇ ਉਡਿਆ ਜਾ ਰਿਹਾ ਹਾਂ ਅਤੇ ਦੁਨੀਆ ਮੈਨੂੰ ਸੱਧਰਾਂ ਨਾਲ ਵੇਖ ਰਹੀ ਹੈ। ਕਦੀ ਮੇਰਾ ਜੀਅ ਕਰਨਾ ਕਿ ਮੇਰੇ ਕੋਲ ਕੋਈ ਛੋਟਾ ਜਿਹਾ ਸਾਈਕਲ ਹੋਵੇ ਤੇ ਮੈਂ ਮਨ ਦੀਆਂ ਰੀਝਾਂ ਲਾਹ ਲਵਾਂ। ਬਾਲ ਮਨ ਦੀ ਰੀਝ ਵੀ ਕਿਆ ਚੀਜ਼ ਹੁੰਦੀ ਹੈ!

ਇਕ ਵਾਰ ਕਾਫੀ ਦੇਰ ਬਾਅਦ ਜਲੰਧਰ ਵਿਚ ਇਹ ਰੀਝ ਲਾਹੁਣ ਦਾ ਮੌਕਾ ਮਿਲ ਵੀ ਗਿਆ। ਮੇਰੇ ਮਾਮਾ ਜੀ ਦੇ ਘਰ ਇਕ ਤਿੰਨ ਪਹੀਆਂ ਵਾਲਾ ਬੱਚਾ ਸਾਈਕਲ ਸੀ। ਉਹ ਵੀ ਕਿਤੋਂ ਪੁਰਾਣਾ ਖ਼ਰੀਦ ਕੇ ਜਾਂ ਮੰਗ ਕੇ ਲਿਆਏ ਸਨ। ਮੇਰਾ ਮਸੇਰ ਭਰਾ ਚੰਨਾ (ਅੱਜ ਕੱਲ ਸ. ਚਾਨਣ ਸਿੰਘ) ਮੈਥੋਂ ਛੋਟੀ ਉਮਰ ਦਾ ਸੀ। ਉਹ ਕਈਆਂ ਦਿਨਾਂ ਦਾ ਨਾਨਕੇ ਆਇਆ ਹੋਇਆ ਸੀ। ਮੈਂ ਕਦੇ ਕਦੇ ਜਾਂਦਾ ਸੀ। ਬਹੁਤ ਦਿਨ ਤਕ ਮੇਰੀ ਸਾਈਕਲ ਚਲਾਉਣ ਦੀ ਰੀਝ ਪੂਰੀ ਨਾ ਹੋ ਸਕੀ। ਕਰਨਾ ਰੱਬ ਦਾ ਇਕ ਦਿਨ ਘਰ ਵਿਚ ਹੋਰ ਕੋਈ ਨਹੀਂ ਸੀ। ਇਹ ਵੇਖ ਕੇ ਸਾਡੇ ਵਿਚ ਹਿੰਮਤ ਆਈ ਅਤੇ ਉਹ ਸਾਈਕਲ ਸਾਡੇ ਦੋਹਾਂ ਦੇ ਕਾਬੂ ਆ ਗਿਆ। ਅਸਾਂ ਉਸ 'ਤੇ ਡਬਲ ਸਵਾਰੀ ਕਰਕੇ ਉਪਰਲੀ ਪੱਕੀ ਛੱਤ 'ਤੇ ਏਨਾ ਦੁੜਾਇਆ ਕਿ ਉਹ ਵਿਚਾਰਾ ਸਾਈਕਲ ਉਲਾਰ ਹੋ ਕੇ ਡਿੱਗ ਪਿਆ। ਜਦੋਂ ਗਹੁ ਨਾਲ ਵੇਖਿਆ ਤਾਂ ਚਿਮਟੇ ਕੋਲੋਂ ਅਗਲਾ ਪਹੀਆ ਬਿਲਕੁਲ ਵੱਖ ਹੋਇਆ ਪਿਆ ਸੀ। ਫਰੇਮ ਅੱਗੇ ਹੀ ਵੈਲਡ ਹੋਇਆ ਸੀ ਜਿਥੋਂ ਮੁੜ ਕੇ ਉਹ ਟੁੱਟ ਗਿਆ। ਇਕ ਤਾਂ ਸਾਈਕਲ ਟੁੱਟ ਗਿਆ ਦੂਸਰਾ ਅਸੀਂ ਚੋਰੀਂ ਚਲਾਇਆ ਸੀ, ਇਸ ਲਈ ਸਾਡੇ ਸਿਰ ਤੇ ਦੁੱਖ, ਨਮੋਸ਼ੀ, ਜ਼ਿੱਲਤ ਅਤੇ ਫ਼ਿਕਰ ਦਾ ਪਹਾੜ ਟੁੱਟ ਪਿਆ। ਹੁਣ ਕੀ ਕਰੀਏ ? ਡਾਹਢੀ ਮਾਯੂਸੀ ਦੀ ਹਾਲਤ ਵਿਚ ਇਕੋ ਹੀ ਗੱਲ ਚੰਗੀ ਸੀ ਕਿ ਕਿਸੇ ਨੇ ਸਾਨੂੰ ਵੇਖਿਆ ਨਹੀਂ ਸੀ। ਸਾਡੀ ਚੋਰੀ ਦਾ ਕੋਈ ਚਸ਼ਮਦੀਦ-ਗਵਾਹ ਨਹੀਂ ਸੀ। ਇਸੇ ਵਾਸਤੇ ਸਾਡੇ ਵਿਚ ਮੁੜ ਹਿੰਮਤ ਆਈ ਅਤੇ ਅਸਾਂ ਦੋਹਾਂ ਉਹ ਸਾਈਕਲ ਚੁੱਕ ਕੇ ਥੱਲੇ ਲੈ ਆਂਦਾ। ਇਕ ਕਮਰੇ ਦੀ ਨੁੱਕਰ ਵਿਚ ਉਹਨੂੰ ਖੜਾ ਕੀਤਾ। ਜਿਥੋਂ ਟੁੱਟਾ ਸੀ ਉਥੋਂ ਹੀ ਜੋੜ ਕੇ ਮਾੜਾ ਕੁ ਠੁੱਮਣਾ ਦੇ ਕੇ ਉਹਨੂੰ ਮੁੜ ਖੜਾ ਕਰ ਦਿੱਤਾ।

ਅਸੀਂ ਡਰ ਦੇ ਮਾਰੇ ਆਪੋ ਆਪਣੇ ਘਰੀਂ ਆ ਗਏ। ਮੈਂ ਤਾਂ ਕਦੇ ਕਦੇ ਜਾਂਦਾ ਸਾਂ ਪਰ ਚੰਨ ਭਾਊ ਤਾਂ ਕਈਆਂ ਦਿਨਾਂ ਦਾ ਨਾਨਕੇ ਰਹਿ ਰਿਹਾ ਸੀ। ਮਾਮਿਆਂ ਸਮਝਿਆ ਕਿ ਘਰ ਜਾਣ ਨੂੰ ਜੀਅ ਕੀਤਾ ਹੋਣੈ ਤੇ ਚਲੇ ਗਿਆ ਹੋਵੇਗਾ। ਚੌਥੇ ਕੁ ਦਿਨ ਮਾਮਾ ਜੀ ਚੰਨ ਦੇ ਘਰ ਗਏ। ਉਹ ਦੱਸ ਕੇ ਨਹੀਂ ਸੀ ਆਇਆ ਇਸ ਵਾਸਤੇ ਮਾਮਾ ਜੀ ਨੇ ਨਿਹੋਰੇ ਨਾਲ ਪੁੱਛਿਆ "ਉਏ ਚੋਰਾ ਏਧਰ ਆ ਖਾਂ ਚੋਰੀ ਕਰਕੇ ਨੱਸ ਆਇਐਂ"........ਚੰਨ ਅੱਗੇ ਹੀ ਮਾਮਾ ਜੀ ਦੇ ਆਉਣ 'ਤੇ ਡਰਿਆ ਹੋਇਆ ਸੀ। ਉਸ ਸੋਚਿਆ ਹੁਣ ਮੇਰੀ ਖ਼ੈਰ ਨਹੀਂ। ਉਹ ਫਿੱਸ ਪਿਆ। ਸ਼ਾਇਦ ਦੋਸ਼ ਦਾ ਭਾਰ ਘਟਾਉਣ ਲਈ ਉਹਦੇ ਮੂੰਹੋਂ ਨਿਕਲ ਗਿਆ "ਮੈਂ ਕੋਈ 'ਕੱਲਾ ਥੋਹੜਾ ਸਾਂ ਦੀਸ਼ਾ ਭਾ ਵੀ ਮੇਰੇ ਨਾਲ ਸੀ।" ਮਾਮਾ ਜੀ ਨੇ ਮਖੌਲ ਨਾਲ ਪੁੱਛਿਆ "ਓਏ ਕਿਥੇ ਦੀਸ਼ਾ ਭਾ ਨਾਲ ਸੀ" ? ਅਖੇ ਜਦੋਂ ਸੈਕਲ ਟੁੱਟਿਆ ਸੀ। ਮਾਮਾ ਜੀ ਨੂੰ ਸਾਈਕਲ ਬਾਰੇ ਕੁਝ ਪਤਾ ਵੀ ਨਹੀਂ ਸੀ। ਦਰਅਸਲ ਕਿਸੇ ਨੂੰ ਵੀ ਨਹੀਂ ਸੀ ਪਤਾ।

ਉਹਨਾਂ ਘਰ ਆ ਕੇ ਵੇਖਿਆ, ਸਾਈਕਲ ਕਮਰੇ ਦੀ ਨੁੱਕਰ ਵਿੱਚ ਠੀਕ ਠਾਕ ਖੜਾ ਸੀ, ਉਵੇਂ ਦਾ ਉਵੇਂ। ਉਹਨਾਂ ਬਸ ਜ਼ਰਾ ਕੁ ਹੱਥ ਲਾਇਆ ਤਾਂ ਡਿੱਗ ਪਿਆ।

ਛੱਤ 'ਤੇ ਪਏ ਸਾਈਕਲ ਨਾਲ ਤਾਂ ਬਹੁਤ ਹੀ ਯਾਦਾਂ ਜੁੜੀਆਂ ਪਈਆਂ ਹਨ। ਇਹ ਤਾਂ ਇਕ ਯੁੱਗ ਦੀ ਦਾਸਤਾਨ ਦੱਸਦਾ ਹੈ। ਬੀਤੇ ਇਤਿਹਾਸ ਦੀ ਗੱਲ ਓਨੀ ਕੋਈ ਕਿਤਾਬ ਨਹੀਂ ਦਸਦੀ ਜਿੰਨਾ ਇਹ। ਸੰਨ ਸੰਤਾਲੀ ਦੇ ਘੱਲੂਘਾਰੇ ਵਿੱਚ ਇਹਦਾ ਵੀ ਛੋਟਾ ਜਿਹਾ ਰੋਲ ਸੀ ਪਰ ਬੜਾ ਮਹੱਤਵਪੂਰਨ। ਅੱਧੀ ਰਾਤ ਨੂੰ ਜਦੋਂ ਪੰਡਿਤ ਨਹਿਰੂ ਬੋਲ ਰਿਹਾ ਸੀ ਕਿ ਕੌਮਾਂ ਦੀ ਜ਼ਿੰਦਗੀ ਵਿੱਚ ਇਹ ਦਿਨ ਕਿਤੇ ਹੀ ਆਉਂਦਾ ਹੈ ਜਦੋਂ ਅਸੀਂ ਇਕ ਯੁੱਗ 'ਚੋਂ ਦੂਸਰੇ ਵਿੱਚ ਪਰਵੇਸ਼ ਕਰਦੇ ਹਾਂ ਤਾਂ ਉਦੋਂ ਇਹ ਸਾਈਕਲ ਪਗਡੰਡੀਆਂ ਖੇਤਾਂ ਵਿੱਚ ਸਫ਼ਰ ਕਰ ਰਿਹਾ ਸੀ। ਇਹਨੇ ਇਕ ਸਫ਼ਰ ਤੈਅ ਕੀਤਾ ਸੀ ਜਿਸਦਾ ਰਾਹ ਅੱਗ ਲੱਗੇ ਪਿੰਡਾਂ, ਬੋ ਮਾਰੇ ਮੁਰਦਿਆਂ, ਚਿੱਕੜਾਂ ਅਤੇ ਦਲਦਲਾਂ ਦੇ ਵਿਚੋਂ ਲੰਘਦਾ ਸੀ। ਜਦੋਂ ਨਾਰੋਵਾਲ ਰੋਡ 'ਤੇ ਕਾਫ਼ਲਾ ਵੱਢਿਆ ਜਾਣ ਵਾਲਾ ਸੀ ਉਦੋਂ ਵੀ ਨਾਲ ਸੀ; ਜਦੋਂ ਸ਼ੂਕਦੀ ਰਾਵੀ ਵਿੱਚ ਲੋਕੀਂ ਤਿਲਕ ਤਿਲਕ ਕੇ ਡੁੱਬਦੇ ਰਹੇ ਉਦੋਂ ਵੀ ਇਹ ਨਾਲ ਸੀ। ਇਹ ਨਾਲ ਹੀ ਨਹੀਂ ਬਹੁਤ ਭਾਰੀ ਆਸਰਾ ਸੀ। ਜਦੋਂ ਲੋਕਾਂ ਨੇ ਆਪਣਾ ਸਾਰਾ ਸਾਮਾਨ ਹੌਲ਼ੀ ਹੌਲ਼ੀ ਸੁੱਟ ਕੇ ਆਪਣੀ ਜਾਨ ਨੂੰ ਹੀ ਹਲਕਿਆਂ ਕਰਕੇ ਦੌੜਨਾ ਸਮਝਿਆ। ਜਦੋਂ ਜਣਾ ਖਣਾ ਹੀ ਬੜੀ ਸੌਖ ਨਾਲ ਸਾਈਕਲ ਤੇ ਹੋਰ ਸਾਮਾਨ ਖੋਹ ਲੈਂਦਾ ਸੀ ਇਹ ਉਦੋਂ ਵੀ ਸਾਡੇ ਨਾਲ ਰਿਹਾ ਹੈ। ਹੈਰਾਨੀ ਹੁੰਦੀ ਹੈ ਕਿ ਕਿਥੇ ਪੋਠੋਹਾਰ ਵਿੱਚ ਰਾਵਲਪਿੰਡੀ, ਕਿਥੇ ਸਿਆਲਕੋਟ ਦਾ ਪਿੰਡ ਢੇ, ਕਿਥੇ ਡੇਰਾ ਬਾਬਾ ਨਾਨਕ ਇਸ ਨੇ ਇਹ ਸਾਰਾ ਹੀ ਸਫ਼ਰ ਗਾਹਿਆ। ਕਮਾਦਾਂ 'ਚੋਂ ਵਾਰ ਕਰਦੇ ਲੁਟੇਰਿਆਂ ਅਤੇ ਬਿਫਰੀ ਹੋਈ ਬਸੰਤਰ ਨਦੀ ਦੇ ਪਾਣੀ ਤੋਂ ਵੀ ਬਚ ਆਇਆ ਸੀ। ਬੜੇ ਚਿਰ ਪਿਛੋਂ ਇਹ ਮੈਨੂੰ ਸਵਾਰੀ ਲਈ ਮਿਲਿਆ। ਸਕੂਲ ਕਾਲਜ ਦਾ ਵੀ ਇਹ ਮੇਰਾ ਸਾਥੀ ਰਿਹਾ, ਪਰ ਹੁਣ ਇਹ ਗੁਮਨਾਮ, ਵਾਧੂ ਜਿਹਾ ਹੋ ਕੇ ਇਵੇਂ ਪਿਆ ਹੈ ਜਿਵੇਂ ਆਜ਼ਾਦੀ ਸੰਗਰਾਮ ਦਾ ਕੋਈ ਸਾਧਾਰਨ ਘੁਲਾਟੀਆ ਸੁੱਤਾ ਹੋਵੇ। ਇਤਿਹਾਸ ਦਾ ਇਕ ਅਵਿਸ਼ੇਸ਼, ਇਕ ਖੰਡਰ, ਇਕ ਥੇਹ।

ਸ਼ਾਇਦ ਮੇਰੇ ਅਵਚੇਤਨ ਮਨ ਵਿੱਚ ਇਹ ਹੀ ਕਾਰਨ ਹੋਵੇ ਕਿ ਜਦੋਂ ਵੀ ਇਸ ਦੇ ਘਰ ਨਿਕਾਲੇ ਦਾ ਪ੍ਰਸਤਾਵ ਆਉਂਦਾ ਹੈ ਤਾਂ ਇਹ ਰੱਦ ਹੋ ਜਾਂਦਾ ਹੈ।



(੨)

# ਪਿੰਡੀ ਦੀ ਗੱਲ

ਪਿੰਡ ਦੀ ਗੱਲ ਫੇਰ ਕਰਾਂਗੇ, ਪਹਿਲਾਂ ਪਿੰਡੀ ਦੀ ਕਰੀਏ।

ਪਿੰਡ ਸਿਆਲਕੋਟ ਦੇ ਜ਼ਿਲ੍ਹੇ ਵਿੱਚ ਰਾਵੀ ਦਰਿਆ ਲਾਗੇ। ਪਿੰਡੀ ਦੂਰ ਪੋਠੋਹਾਰ ਦੀ ਧਰਤੀ ਵਿੱਚ ਸੁਹਾਂ ਨਦੀ ਲਾਗੇ। ਪੋਠੋਹਾਰ ਚਸ਼ਮਿਆਂ, ਨਦੀਆਂ, ਪਹਾੜੀਆਂ, ਪੰਜਾ ਸਾਹਿਬ, ਮੋਹਨ ਸਿੰਘ, ਕਰਤਾਰ ਸਿੰਘ ਦੁੱਗਲ ਅਤੇ ਛੈਲ-ਛਬੀਲੇ ਚੁੱਸਤ ਭਾਪਿਆਂ ਦੀ ਧਰਤੀ। ਅਤੇ ਇਸ ਧਰਤੀ ਦਾ ਮਾਣ ਪਿੰਡੀ ਯਾਨੀ ਰਾਵਲਪਿੰਡੀ ਹੀ ਸਿਆਲਕੋਟੀਆਂ ਦੀ ਰੌਲਪਿੰਡੀ ਸੀ। ਪਿੰਡੀ ਦੀ ਯਾਦ ਉਥੋਂ ਦੇ ਵਾਸੀਆਂ ਦੇ ਦਿਲਾਂ ਵਿੱਚ ਅੱਜ ਵੀ ਹੌਲ਼ ਪਾਉਂਦੀ ਹੈ। ਗਿਆਨੀ ਗੁਰਮੁਖ ਸਿੰਘ ਮੁਸਾਫ਼ਰ ਦੀ ਇਕ ਪੂਰੀ ਕਵਿਤਾ ਹੀ 'ਰਾਵਲਪਿੰਡੀ' ਹੈ। ਉਹ ਸ਼ੁਰੂ ਹੀ ਇਥੋਂ ਹੁੰਦੀ ਹੈ :

ਮੈਂਢੀਏ ਸੋਹਣੀਏ ਪਿੰਡੀਏ
ਤੈਂਢੀ ਯਾਦ ਸਦਾ ਤੜਪਾਸੀ।
ਜਿਥੇ ਵੈਸਾਂ ਉਠਸਾਂ ਬਹਿਸਾਂ,
ਮਨ ਨਾ ਕਦੇ ਭੁਲਾਸੀ।

ਉਸ ਪਿੰਡੀ ਵਾਸਤੇ ਮੁਸਾਫ਼ਰ ਦਾ ਉਮ੍ਹਲ ਉਮ੍ਹਲ ਪੈਂਦਾ ਪਿਆਰ, ਬੇਚੈਨੀ ਅਤੇ ਤਾਂਘ ਇਸ ਕਵਿਤਾ ਵਿੱਚ ਥਾਂ ਥਾਂ ਵਿਦਮਾਨ ਹੈ :

ਕਿਸ ਦੇ ਨਾਲ ਦਿਆ ਮੈਂ ਉਪਮਾ
ਤੈਂਢੇ ਜੇਹੀ ਹੈਂ ਤੂੰਹੀ।
ਸਿੱਪੀਆਂ ਤੋਂ ਕਿਤੇ ਵੱਧ ਹੈ ਸੋਹਣੀ
ਤੈਂਢੀ ਡਿੰਗੀ ਖੂਹੀ।

ਚਿੱਤ ਬੇਚੈਨ ਤਾਂਘ ਦੀ ਵਗਦੀ
ਪਈ ਪਲਸੇਟੇ ਖਾਂਦੀ।
ਤੈਂਢੀ 'ਲਈ' ਜਾਪਦਾ ਮੈਨੂੰ
ਹੁਣ ਵੀ ਪਈ ਬੁਲਾਂਦੀ।

ਇਸ ਡਾਹਢੀ ਸੋਹਣੀ ਪਿੰਡੀ ਵਿੱਚ ਮੈਂ ਨਾਰੋਵਾਲ ਸਿਆਲਕੋਟ ਦੇ ਇਕ ਪਸਿੱਤੇ ਜਿਹੇ

ਪਿੰਡ ਵਿਚੋਂ ਛੇ ਕੁ ਸਾਲ ਦੀ ਉਮਰ ਵਿੱਚ ਹੀ ਪਹੁੰਚ ਗਿਆ ਸਾਂ ਅਤੇ ਕੁਲ ਸਮਾਂ ਦੋ ਢਾਈ ਸਾਲ ਦਾ ਹੀ ਉਥੇ ਮਾਣਿਆ। ਉਸ ਵੇਲ਼ੇ ਪਿੰਡੀ ਸਿਆਲਕੋਟੀ ਕਾਰੀਗਰਾਂ ਵਾਸਤੇ ਵਲੈਤ ਸੀ। ਅੱਜ ਜਦੋਂ ਮੈਂ ਵਲੈਤ ਵੀ ਅੱਖੀਂ ਵੇਖ ਚੁੱਕਾ ਹਾਂ ਤਾਂ ਰਾਵਲਪਿੰਡੀ ਅਸਲੀ ਵਲੈਤ ਨਾਲੋਂ ਵੀ ਅਸਲੋਂ ਹੀ ਸੋਹਣੀ ਅਜੇ ਵੀ ਦਿਸਦੀ ਪਈ ਹੈ। ਇਸ ਵਲੈਤੋਂ ਸੋਹਣੀ ਪਿੰਡੀ ਵਿੱਚ ਮੇਰੇ ਪਿਤਾ ਜੀ ਮੁਸਾਫਰੀ ਲਾਉਣ ਜਾਂਦੇ ਹੁੰਦੇ ਸਨ। ਅੱਜ ਜਿਵੇਂ ਇੰਗਲੈਂਡ ਦੇ ਸਾਊਥਾਲ ਵਿੱਚ ਇਕ ਪੰਜਾਬ ਹੀ ਵੱਸਿਆ ਹੋਇਆ ਹੈ, ਉਦੋਂ ਰਾਵਲਪਿੰਡੀ ਵਿੱਚ ਚਿੱਟੀਆਂ ਹੱਟੀਆਂ, ਕਮੇਟੀ ਮਹੱਲਾ ਤੇ ਛਾਛੀ ਮੁਹੱਲੇ ਵਿੱਚ ਸਿਆਲਕੋਟ ਹੀ ਵਸਿਆ ਹੋਇਆ ਸੀ। ਰਾਜ ਮਿਸਤਰੀ, ਤਰਖਾਣੇ ਲੁਹਾਰੇ ਕੰਮ ਦੇ ਮਾਹਰ ਕਾਰੀਗਰਾਂ ਦੀ ਇਥੇ ਭਾਰੀ ਗਿਣਤੀ ਰਹਿੰਦੀ ਸੀ। ਇਥੇ ਇਹਨਾਂ ਦੇ ਦੋ ਗੁਰਦੁਆਰੇ ਵੀ ਸਨ। ਇਕ ਗੁਰਦੁਆਰਾ ਰਾਮਗੜ੍ਹੀਆ ਸਦਾਉਂਦਾ ਸੀ ਜਿਸਦੀ ਬਣਤਰ ਅਤੇ ਚਮਕ-ਦਮਕ ਰਾਮਗੜ੍ਹੀਆਂ ਦੇ ਹੁਨਰ ਅਤੇ ਭਾਈਚਾਰਕ ਸਾਂਝ ਨੂੰ ਦਰਸਾਉਂਦੀ ਅਤੇ ਦੂਸਰਾ ਗੁਰਦੁਆਰਾ ਨਾਮਧਾਰੀਆਂ ਦਾ ਸੀ। ਇਸਦੀ ਸਾਦੀ ਤੇ ਸਫ਼ੈਦ ਇਮਾਰਤ 'ਚੋਂ ਅਕਸਰ ਦੇਸੀ ਘਿਓ ਦੇ ਕੜਾਹ ਪ੍ਰਸ਼ਾਦ ਅਤੇ ਹਵਨ ਦੀ ਸਮੱਗਰੀ ਦੀ ਖ਼ੁਸ਼ਬੋ ਆਉਦੀ ਰਹਿੰਦੀ ਸੀ। ਇਹ ਖ਼ੁਸ਼ਬੋ ਅੰਮ੍ਰਿਤ ਵੇਲ਼ੇ ਮਰੀ ਦੀ ਪਹਾੜੀ ਤੋਂ ਆਉਂਦੀ ਠੰਡੀ ਪਉਣ ਵਿੱਚ ਸ਼ਾਮਲ ਹੁੰਦੀ ਤਾਂ ਮਨ ਵਿੱਚ ਬਸੰਤ ਦਾ ਪ੍ਰਭਾਵ ਸਿਰਜਦੀ। ਖੇੜਿਆਂ ਖ਼ੁਸ਼ੀਆਂ ਅਤੇ ਨਿਤ ਨਰੋਏਪਨ ਦਾ ਅਹਿਸਾਸ ਕਰਾਉਂਦੀ।

ਪਿੰਡ ਤੋਂ ਪਿੰਡੀ ਦੇ ਸੈਂਕੜੇ ਮੀਲਾਂ ਦਾ ਸਫ਼ਰ ਕੇਵਲ ਰੇਲ ਦੀ ਯਾਤਰਾ ਹੀ ਨਹੀਂ ਸੀ, ਇਹ ਸਭਿਅਤਾ, ਰਹਿਣ ਸਹਿਣ ਅਤੇ ਚੱਜ ਆਚਾਰ ਦਾ ਵੀ ਸਫ਼ਰ ਸੀ। ਇਹ ਪੁਰਾਤਨਤਾ ਤੋਂ ਆਧੁਨਿਕਤਾ ਦਾ ਵੀ ਪੈਂਡਾ ਸੀ। ਪਿੰਡ ਵਿੱਚ ਤਾਂ ਦੇਸ ਦਾ ਜੁਗਰਾਫ਼ੀਆ ਚਾਰ ਕੋਹ ਤੋਂ ਵੱਧ ਨਹੀਂ ਸੀ। ਨਾਰੋਵਾਲ ਦੀ ਯਾਤਰਾ ਵੀ ਇਕ ਪ੍ਰਾਪਤੀ ਹੁੰਦੀ ਸੀ, ਪਰ ਪਿੰਡੀ ਦੀ ਯਾਤਰਾ ਨੇ ਪਹਿਲੀ ਵਾਰ ਰੇਲ ਗੱਡੀ ਦਾ ਹੂਟਾ ਦਵਾਇਆ ਜੋ ਸਾਡੇ ਪਿੰਡ ਦੇ ਲਗਪਗ ਸਾਰਿਆਂ ਮੁੰਡਿਆਂ ਲਈ ਇਕ ਸੁਪਨਾ ਸੀ। ਤੇ ਰਾਵਲਪਿੰਡੀ ਦੀ ਜਗਮਗਾਉਂਦੀ ਸ਼ਾਮ ਵਿਚ ਜਦੋਂ ਅਸੀਂ ਟੱਨਟੱਨ ਕਰਦੇ ਨਵੇਂ ਰੰਗੀਲੇ ਟਾਂਗੇ 'ਤੇ ਸਵਾਰ ਹੋਏ ਅਤੇ ਘੋੜੇ ਦੀ ਕਲਗੀ ਹਵਾ ਵਿੱਚ ਲਹਿਲਹਾਉਂਦੀ ਵੇਖੀ ਤਾਂ ਇਵੇਂ ਲੱਗਾ ਜਿਵੇਂ ਕੋਈ ਸ਼ਹਿਜ਼ਾਦਾ ਤਾਰਾ-ਮੰਡਲ ਵਿੱਚ ਆਕਾਸ਼ੀ ਰੱਥ ਰਾਹੀਂ ਸੈਰ ਕਰ ਰਿਹਾ ਹੋਵੇ। ਇਥੇ ਤਾਂ ਐਸੀਆਂ ਗੱਡੀਆਂ ਦੌੜਦੀਆਂ ਫਿਰਦੀਆਂ ਸਨ ਜਿਨ੍ਹਾਂ ਅੱਗੇ ਕੋਈ ਘੋੜਾ ਹੀ ਨਹੀਂ ਸੀ। 'ਦੀਵਿਆਂ' ਦੀ ਲੰਮੀ ਕਤਾਰ ਪਰ ਧੂੰਆਂ ਨਹੀਂ ਸੀ। ਤੇ ਮਿੱਟੀ ? ਉਹ ਤਾਂ ਢੂੰਡਿਆਂ ਵੀ ਨਾ ਲੱਭੇ। ਜਦੋਂ ਆਹ ਗੱਲਾਂ ਮੈਂ ਪਿੰਡ ਜਾ ਕੇ ਦੱਸੀਆਂ ਤਾਂ ਮੇਰੇ ਯਾਰ ਬੇਲੀ ਹੈਰਾਨੀ ਨਾਲ ਸੁੰਨ ਹੀ ਹੋ ਗਏ। ਇਕ ਜਾਦੂ ਨਗਰੀ ਪਿੰਡੀ।

ਮੇਰੇ ਪਿਤਾਸ੍ਰੀ ਜੀ ਦੀ ਰੀਝ ਸੀ ਉਹਨਾਂ ਦਾ ਪੁੱਤਰ ਭਾਵੇਂ ਹੋਰ ਕੁਝ ਹੋਵੇ ਜਾਂ ਨਾ ਪਰ ਉਹ ਪੜ੍ਹੇ ਜ਼ਰੂਰ। ਉਹ ਆਪਣੀ ਅਨਪੜ੍ਹਤਾ ਪੁੱਤਰ ਰਾਹੀਂ ਦੂਰ ਕਰਨਾ ਚਾਹੁੰਦੇ ਸਨ। ਉਂਝ ਆਪ ਵੀ ਉਦੋਂ ਮਾਸਟਰ ਨਿਹਾਲ ਸਿੰਘ ਜੀ ਦੇ ਸ਼ਾਗਿਰਦ ਸਨ ਅਤੇ ਉਹਨਾਂ ਦੀ ਕਿਰਪਾ ਨਾਲ ਪੰਜਾਬੀ ਅੱਖਰ ਹੀ ਨਹੀਂ ਸਨ ਸਿੱਖੇ ਸਗੋਂ ਗੁਰਬਾਣੀ ਵੀ ਯਾਦ ਕਰਕੇ ਜਥੇਦਾਰ ਬਣ

ਗਏ ਸਨ। ਪਰ ਸਕੂਲ ਦੀ ਪੜ੍ਹਾਈ ਦੀ ਲਿਸ਼ਕੋਰ ਉਹ ਆਪਣੇ ਪੁੱਤਰ ਵਿੱਚ ਪੈਦਾ ਕਰਨਾ ਚਾਹੁੰਦੇ ਸਨ। ਪਿੰਡ ਚੋਂ ਮੈਂ ਪਹਿਲੀ ਪਾਸ ਕਰ ਗਿਆ ਸਾਂ। ਸੌ ਤਕ ਗਿਣਤੀ ਚੰਗੀ ਤਰ੍ਹਾਂ ਲਿਖ ਪੜ੍ਹ ਲੈਂਦਾ ਸਾਂ। ਉਹ ਵੀ ਉਰਦੂ ਦੇ ਹਿੰਦਸਿਆਂ ਵਿੱਚ। ਪਰ ਰਾਵਲਪਿੰਡੀ ਦੇ ਕਿਸੇ ਸਕੂਲ ਵਿੱਚ ਪੜ੍ਹਦੇ ਹੋਣਾ ਆਪਣੇ ਆਪ ਵਿੱਚ ਹੀ ਇਕ ਰੁੱਤਬਾ ਸੀ। ਸੋ ਮੇਰੇ ਸਕੂਲ ਭੇਜਣ ਦੀ ਤਿਆਰੀ ਹੋਈ।

ਮਾਂ ਨੇ ਦੋ ਗੁੱਤਾਂ ਵਾਲਾ ਜੂੜਾ ਕੀਤਾ। ਸਵੇਰੇ ਦਹੀਂ ਖਿਚੜੀ ਖੁਆਈ (ਇਹ ਦਹੀਂ ਖਿਚੜੀ ਅਜ ਤਕ ਮੇਰੀ ਕਮਜ਼ੋਰੀ ਬਣੀ ਹੋਈ ਹੈ)। ਨਵੇਂ ਕੱਪੜੇ, ਨਵੀਂ ਸਲੇਟ ਸਲੇਟੀ, ਨਵੇਂ ਬਸਤੇ ਵਿੱਚ ਪਾ ਕੇ ਜਾ ਕਮੇਟੀ ਮਹੱਲੇ ਦੇ ਖਾਲਸਾ ਪ੍ਰਾਇਮਰੀ ਸਕੂਲ ਵਿੱਚ ਸਰਟੀਫਿਕੇਟ ਪੇਸ਼ ਕੀਤਾ। ਦੂਜੀ ਜਮਾਤ ਦੇ ਮੁੰਡਿਆਂ ਰੌਲ਼ਾ ਪਾਇਆ 'ਹੇ ਤੱਕੋ ਨਵਾਂ ਜਾਤਕ ਆਇਐ।' ਪੋਠੋਹਾਰ ਵਿੱਚ ਬੱਚੇ ਨੂੰ ਜਾਤਕ ਹੀ ਆਖਦੇ ਸਨ। ਪਿੰਡ ਵਿੱਚ ਮੌਲਵੀ ਜੀ ਹੁੰਦੇ ਸਨ, ਇਥੇ ਮਾਸਟਰ ਜੀ ਨਾਲ ਵਾਹ ਪਿਆ। ਮੈਨੂੰ ਦਾਖ਼ਲਾ ਤਾਂ ਮਿਲ ਗਿਆ ਪਰ ਮਾਸਟਰ ਜੀ ਨੇ ਟੈਸਟ ਲਿਆ ਜਿਦ੍ਹੇ ਵਿੱਚ ਮੈਂ ਫੇਲ ਹੁੰਦਾ ਹੁੰਦਾ ਹੀ ਬਚਿਆ।

ਗੋਰੇ, ਨਿਛੋਹ ਪਤਲੇ ਜਿਹੇ ਚੁਸਤ ਸਰਦਾਰ ਮਾਸਟਰ ਜੀ ਸਨ। ਉਹਨਾਂ ਕਿਹਾ "ਕੱਢ ਸਲੇਟ ਤੇ ਸਲੇਟੀ" ਮੈਂ ਸਲੇਟ ਕੱਢ ਕੇ ਬੈਠ ਗਿਆ। ਮਾਸਟਰ ਸਾਹਿਬ ਨੇ ਜਿਵੇਂ ਲਿਖਣ ਵਾਸਤੇ ਹੁਕਮ ਕੀਤਾ ਮੇਰੇ ਤੌਰ ਭੌਰ ਭੁੱਲ ਗਏ। ਹੁਕਮ ਸੀ, "ਲਿਖ ਬੱਤਰੀ"। ਮੈਂ ਡਰ ਅਤੇ ਹੈਰਾਨੀ ਵਿੱਚ ਕੁਝ ਨਾ ਲਿਖ ਸਕਿਆ। ਫੇਰ ਹੁਕਮ ਹੋਇਆ "ਹਾਂ ਹਾਂ ਲਿਖ ਬੱਤਰੀ।" ਮੈਂ ਸੋਚ ਸੋਚ ਕੇ ਸਾਤਾ ਅਤੇ ਦੂਆ ਪਾ ਕੇ ਲਿਖ ਦਿਤਾ ਬਹੱਤਰ। ਮਾਸਟਰ ਜੀ ਫੁਰਮਾਇਆ 'ਗਲਤ' ਤੇ ਮੇਰੀ ਜਾਨ ਹੀ ਨਿਕਲ ਗਈ।

ਇਸ ਵੇਲ਼ੇ ਮੇਰੇ ਪਿਤਾ ਜੀ ਮੇਰੀ ਸਹਾਇਤਾ ਵਾਸਤੇ ਬਹੁੜੇ। ਉਹਨਾਂ ਨੇ ਬੜੀ ਹਲੀਮੀ ਨਾਲ ਮਾਸਟਰ ਜੀ ਨੂੰ ਕਿਹਾ "ਜੀ ਸਾਡੇ ਪਾਸੇ ਵੱਲ ਬੱਤਰੀ ਨੂੰ ਬੱਤੀ ਆਖਦੇ ਹਨ।" ਮੈਂ ਝੱਟ ਤੀਆ ਦੂਆ ਪਾ ਕੇ ਬੱਤੀ ਲਿਖ ਦਿਤਾ। ਮਾਸਟਰ ਕਹਿਣ ਲੱਗਾ, "ਚੱਲੋ ਠੀਕ ਹੈ।" ਇਕ ਦੋ ਪਹਾੜੇ ਪੁੱਛੇ ਤੇ ਮੈਂ ਪਰਵਾਨ ਹੋ ਗਿਆ। ਪੋਠੋਹਾਰ ਵਿੱਚ ਬੱਤੀ, ਤੇਤੀ ਚੌਤੀ ਨੂੰ ਬੱਤਰੀ, ਤੇਤਰੀ, ਚੌਤਰੀ ਆਖਦੇ ਸਨ। ਪਿੰਡ ਵਿਚੋਂ, ਨਹੀਂ ਨਾਲ ਦੇ ਪਿੰਡ ਵਿਚੋਂ, ਪਹਿਲੀ ਜਮਾਤ ਪਾਸ ਕਰਕੇ ਇਨਾਮ ਵਿੱਚ ਜਿਹੜੀ ਦਵਾਤ ਜਿੱਤੀ ਸੀ ਉਹ ਪਿੰਡੀ ਵਿੱਚ ਮਿੱਟੀ ਦੀ ਹੀ ਸਾਬਤ ਹੋਈ। ਇਕ ਇਲਾਕਾ ਪੋਠੋਹਾਰ, ਦਾ ਦੂਜਾ ਸ਼ਹਿਰ ਰਾਵਲਪਿੰਡੀ, ਤੀਸਰੇ ਬੰਨੇ ਮੈਂ ਇਕ ਸਿਆਲਕੋਟੀਆ, ਚੌਥਾ ਦੁਰੇਡੇ ਪਿੰਡ ਦਾ। ਰੋਜ਼ ਪੁਰਾਣੀ ਮਿੱਟੀ ਝੜਨ ਲੱਗੀ। ਅਸਲੀ ਵਾਹ ਤਾਂ ਅਗਲੇ ਦਿਨ ਪਿਆ। ਮਾਸਟਰ ਜੀ ਨੇ ਪੁੱਛਿਆ, "ਗੋੜ੍ਹੇ (ਘੋੜੇ) ਕੀ ਕਿਤਨੀ ਟਾਂਗੇਂ ਹੋਤੀ ਹੈਂ ?" ਮੈਂ ਕਿਹਾ ਜੀ 'ਇਕ'। ਗੁਸੈਲ ਮਾਸਟਰ ਜੀ ਸਮੇਤ ਸਾਰਿਆਂ ਦਾ ਹਾਸਾ ਨਿਕਲ ਗਿਆ। ਪੁਰਾਣੇ ਸਮਿਆਂ ਦੇ ਲੋਕ ਜਾਣਦੇ ਹਨ ਕਿ ਮਾਸਟਰਾਂ ਦਾ ਇਹ ਹਾਸਾ ਕਿੰਨਾ ਖ਼ਤਰਨਾਕ ਹੋ ਸਕਦਾ ਸੀ। ਇਹ ਵਿਦਿਆਰਥੀ ਦਾ ਪਿਸ਼ਾਬ ਵੀ ਵਿੱਚੇ ਵਿਚ ਕਢਵਾ ਸਕਦਾ ਸੀ। ਮਾਸਟਰ ਪੁੱਛਿਆ, 'ਤੇਰੀ ਟਾਂਗੇਂ ਕਿਤਨੀ ਹੈਂ ?' ਮੈਂ ਕਿਹਾ "ਕੋਈ ਨਹੀਂ" ਫੇਰ ਹਾਸਾ ਪਿਆ ਤੇ ਮੈਂ ਸਜ਼ਾ ਭੁਗਤਨ ਨੂੰ ਤਿਆਰ ਸਾਂ

ਅਸਲ ਵਿੱਚ ਨਾ ਤਾਂ ਮਾਸਟਰਾਂ ਦਾ ਹਾਸਾ ਚੰਗਾ ਲਗਦਾ ਸੀ ਤੇ ਨਾ ਹੀ ਉਹਨਾਂ ਦਾ ਗੁੱਸਾ। ਮਾਸਟਰ ਤਾਂ ਨਾ ਹੋਣ ਇਹ ਹੀ ਗੱਲ ਚੰਗੀ ਲੱਗਦੀ ਸੀ ਪਰ ਕੀ ਕੀਤਾ ਜਾ ਸਕਦਾ ਸੀ।

ਇਕ ਹੋਰ ਮੁੰਡੇ ਨੂੰ ਇਹ ਹੀ ਸਵਾਲ ਪੁੱਛਿਆ। ਉਹਨੇ ਘੋੜੇ ਦੇ ਚਾਰ ਟਾਂਗੇ ਅਤੇ ਆਪਣੇ ਦੋ ਦੱਸੇ। ਉਹਨੂੰ ਸ਼ਾਬਾਸ਼ ਮਿਲੀ। ਮੈਂ ਇਹ ਤਾਂ ਸਮਝ ਗਿਆ ਕਿ ਇਸ ਮੁੰਡੇ ਦੇ ਘਰ ਦੋ ਟਾਂਗੇ ਹੋਣਗੇ ਪਰ ਘੋੜੇ ਦੇ ਪਿੱਛੇ ਮੈਂ ਕਦੇ ਚਾਰ ਟਾਂਗੇ ਨਹੀਂ ਸਨ ਵੇਖੇ। ਮੈਨੂੰ ਮੇਰੇ ਜੁਆਬ ਦਾ ਕਾਰਨ ਪੁੱਛਿਆ ਗਿਆ। ਮੇਰਾ ਉੱਤਰ ਭਾਵੇਂ ਡਰ ਵਿੱਚ ਜਾਂ ਨਮੋਸ਼ੀ ਵਿੱਚ ਭਿੱਜਿਆ ਹੋਵੇਗਾ। ਹੈ ਇਹ ਹੀ ਸੀ ਕਿ ਘੋੜੇ ਪਿਛੇ ਤਾਂ ਮੈਂ ਇਕ ਹੀ ਟਾਂਗਾ ਸਦਾ ਵੇਖਿਆ ਹੈ ਤੇ ਮੇਰੇ ਕੋਲ ਤਾਂ ਟਾਂਗਾ ਹੈ ਨਹੀਂ-ਸਾਡੇ ਕੋਲ ਤਾਂ ਇਕ 'ਸੈਕਲ' ਹੈਗਾ ਹੈ।

ਸਕੂਲ ਦੀ ਅੱਜ ਦੀ ਦੂਬਦੂ ਵਿਚ ਮੇਰੀ ਚਮੜੀ ਤਾਂ ਬਚ ਗਈ ਅਤੇ ਮੌਲਾ ਬਖ਼ਸ਼ ਨਾਲ ਵਾਹ ਪਹਿਲਾ ਦਿਨ ਹੋਣ ਕਰਕੇ ਨਾ ਪਿਆ ਪਰ ਮੇਰੇ ਬੁਧੂਪੁਣੇ ਦਾ ਚਰਚਾ ਹੋ ਗਿਆ ਪਰ ਇਸ ਦੇ ਬਾਵਜੂਦ ਕੁਝ 'ਜਾਤਕ' ਮੇਰੇ ਹਮਦਰਦ ਵੀ ਬਣ ਗਏ। ਅਜ ਮੈਨੂੰ ਸਮਝ ਆਈ ਕਿ ਲੱਤਾਂ ਨੂੰ ਟਾਂਗੇਂ ਵੀ ਕਿਹਾ ਜਾਂਦਾ ਹੈ। ਮੇਰੇ ਨਵੇਂ ਬਣੇ ਦੋਸਤ ਨੇ ਸਮਝਾਇਆ ਕਿ ਲੱਤ ਨੂੰ ਲੱਤ ਕਹੋ ਤਾਂ ਪੜ੍ਹੇ ਥੋਹੜੇ ਲੱਗਦੇ ਹੋ। ਲੱਤ ਨੂੰ ਟਾਂਗ, ਬਾਂਹ ਨੂੰ ਬਾਜ਼ੂ ਕਹਿਣ ਨਾਲ ਝੱਟ ਪਤਾ ਲੱਗ ਜਾਂਦਾ ਹੈ ਕਿ ਜਾਤਕ ਸਕੂਲ ਦਾ ਪੜ੍ਹਿਆ ਹੋਇਆ ਹੈ। ਉਹਨੇ ਕਿਹਾ ਇਹ ਤਾਂ ਉਰਦੂ ਹੈ। ਅਜੇ ਅਸਾਂ ਪੰਜਵੀਂ ਵਿਚ ਜਾ ਕੇ ਅੰਗਰੇਜ਼ੀ ਸਿਖਣੀ ਹੈ। ਜਦੋਂ ਪਤਾ ਲੱਗ ਗਿਆ ਲੱਤ ਨੂੰ ਅੰਗਰੇਜ਼ੀ ਵਿੱਚ ਕੀ ਕਹਿੰਦੇ ਨੇ ਤਾਂ ਅਸੀਂ ਅੰਗਰੇਜ਼ਾਂ ਨਾਲ ਵੀ ਗੱਲਾਂ ਕਰ ਸਕਾਂਗੇ। ਅੰਗਰੇਜ਼ਾਂ ਨਾਲ ਗੱਲਾਂ ਕਰਨ ਵਾਲੇ ਦਾ ਬੜਾ ਰੁਹਬ ਹੁੰਦਾ ਹੈ। ਅੱਜ ਭਾਵੇਂ ਥੋਹੜੀ ਨਮੋਸ਼ੀ ਵੀ ਹੋਈ ਸੀ ਪਰ ਮੇਰੀਆਂ ਅੱਖਾਂ ਭਵਿਖ ਦੀਆਂ ਸੰਭਾਵਨਾਵਾਂ ਨਾਲ ਚਮਕ ਪਈਆਂ।

ਸ਼ਹਿਰ ਦੀ ਹਵਾ ਦਾ ਅਸਰ ਹੌਲ਼ੀ ਹੌਲ਼ੀ ਹੋਣ ਲੱਗ ਪਿਆ। ਜਮਾਤ ਦੇ ਇਕ ਗਰੁੱਪ ਵਿੱਚ ਮੇਰੀ ਗ਼ੈਰ ਸਰਕਾਰੀ ਸਰਦਾਰੀ ਵੀ ਕਾਇਮ ਹੋਣ ਲੱਗ ਪਈ। ਕਾਰਨ ਮੇਰੀ ਲਿਆਕਤ ਨਹੀਂ, ਹੁਸ਼ਿਆਰੀ ਸੀ। ਮੇਰਾ ਘਰ ਦਾ ਕੰਮ ਠੀਕ ਤੇ ਮੁਕੰਮਲ ਹੁੰਦਾ। ਜਦੋਂ ਸਵੇਰ ਹੋਣੀ ਤਾਂ ਮੈਨੂੰ ਚੇਤਾ ਆਉਣਾ ਕਿ ਸਕੂਲੋਂ ਘਰ ਵਾਸਤੇ ਮਿਲਿਆ ਕੰਮ ਤਾਂ ਕੀਤਾ ਹੀ ਨਹੀਂ। ਮੇਰੀ ਰੋਣਹਾਕੀ ਦਸ਼ਾ 'ਤੇ ਤਰਸ ਖਾ ਕੇ ਪਿਤਾ ਜੀ ਨੇ ਫੱਟੀ ਪੋਚ ਦੇਣੀ ਤੇ ਮੈਂ ਜਿਵੇਂ ਕਿਵੇਂ ਲਿਖ ਲੈਣਾ, ਪਰ ਹਿਸਾਬ ਦੇ ਸੁਆਲ ਕੌਣ ਕੱਢੇ। ਉਸ ਦਾ ਇਕ ਵਧੀਆ ਹੱਲ ਸੀ। ਮੇਰੇ ਤਾਇਆ ਸ. ਖੜਕ ਸਿੰਘ ਜੀ ਕੇਲਿਆਂ ਵਾਲੀ ਮਸੀਤ ਦੇ ਸਾਹਮਣੇ ਵਾਲੀ ਗਲੀ ਵਿੱਚ ਰਹਿੰਦੇ ਸਨ। ਉਹਨਾਂ ਦਾ ਵੱਡਾ ਸਪੁੱਤਰ ਭਾ ਗੁਰਚਰਨ ਸਿੰਘ ਕਾਲਜ ਵਿੱਚ ਪੜ੍ਹਦਾ ਸੀ। ਟਾਈ ਲਾਉਂਦਾ ਤੇ ਪਤਲੂਨ ਪਾਉਂਦਾ। ਮੈਂ ਜਾ ਕੇ ਉਹਦੇ ਦਵਾਲੇ ਹੋ ਜਾਣਾ। ਕਦੇ ਤਰਲੇ ਪਾ, ਕਦੇ ਘੂਰ, ਕਦੇ ਮੋਢਿਆਂ 'ਤੇ ਚੜ੍ਹ ਤੇ ਕਦੇ ਕਦੇ ਲੱਕ ਦੁਆਲ਼ੇ ਜੱਫਾ ਮਾਰਨਾ। ਭਾ ਨੇ ਨਾਂਹ ਵੀ ਕਰਨੀ, ਡਾਂਟਦੇ ਵੀ ਰਹਿਣਾ, ਹੱਸਦੇ ਵੀ ਜਾਣਾ ਤੇ ਸਵਾਲ ਵੀ ਸਾਰੇ ਕੱਢ ਦੇਣੇ। ਮੈਂ ਕੇਵਲ ਸਲੇਟ 'ਤੇ ਹੀ ਲਿਖਣੇ। ਭਾ ਗੁਰਚਰਨ ਸਿੰਘ ਦੇ ਕੱਢੇ ਸਵਾਲਾਂ ਨੇ

ਕਈਆਂ ਦੇ ਬੇੜੇ ਪਾਰ ਕਰ ਦੇਣੇ। ਯਾਰੀਆਂ ਵਿਚ ਸਰਦਾਰੀਆਂ ਇਵੇਂ ਹੀ ਮਿਲਦੀਆਂ ਹਨ।

ਸਕੂਲ ਦੀ ਗੱਲ ਤਾਂ ਸਕੂਲੇ ਮੁੱਕ ਜਾਂਦੀ ਉਂਝ ਰਾਵਲਪਿੰਡੀ ਦੇ ਵਾਤਾਵਰਣ ਨੇ ਹੈਰਾਨ ਵੀ ਕੀਤਾ ਤੇ ਸੁਖ ਵੀ ਦਿਤਾ। ਹੈਰਾਨ ਇਸ ਗੱਲ ਤੋਂ ਕਿ ਅਜਿਹੀਆਂ ਚੀਜ਼ਾਂ ਵੇਖੀਆਂ ਜੋ ਵੇਖਕੇ ਵੀ ਮੰਨਣ ਵਿੱਚ ਨਹੀਂ ਸੀ ਆ ਰਹੀਆਂ। ਸਾਰੇ ਚਿੱਟੀਆਂ ਹੱਟੀਆਂ ਦੇ ਬਾਜ਼ਾਰ ਵਿੱਚ ਇਕ ਥਾਂ ਸੀ ਜਿਥੇ ਭੀੜ ਇਕੱਠੀ ਹੁੰਦੀ ਤੇ ਡੱਬੇ ਵਿਚੋਂ ਆਵਾਜ਼ ਆ ਰਹੀ ਹੁੰਦੀ। ਇਹ ਰੇਡੀਓ ਹੀ ਤਾਂ ਸੀ ਜਿਸਦਾ ਪਿੰਡ ਵਿੱਚ ਚਿੱਤ ਚੇਤਾ ਵੀ ਨਹੀਂ ਸੀ। ਇਥੇ ਕਦੇ ਖੜ੍ਹੇ ਹੋ ਜਾਣਾ ਤਾਂ ਬਾਕੀ ਕੁਝ ਸਮਝ ਨਾ ਆਉਣੀ, ਪਰ ਕੁਝ ਸ਼ਬਦ ਹਰ ਵਾਰ ਸੁਣਦਾ ਜੋ ਨਵੇਂ ਵੀ ਸਨ। ਇਹ ਸਨ ਜਰਮਨ, ਰੂਸ, ਬ੍ਰਤਾਨੀਆ, ਹਿਟਲਰ, ਗਾਂਧੀ, ਨਹਿਰੂ, ਪਟੇਲ ਤੇ ਜਿਨਾਹ। ਇਹ ਸ਼ਬਦ ਸੁਣ ਕੇ ਮੈਂ ਇਹਨਾਂ ਦੀ ਵਿਆਖਿਆ ਮੰਗਣ ਵਾਸਤੇ ਪਿਤਾ ਜੀ ਦੇ ਕੰਨ ਖਾ ਜਾਣੇ। ਪਿਤਾ ਜੀ ਨੇ ਮੇਰੀ ਕੁਝ ਤਸੱਲੀ ਤਾਂ ਕੁਝ ਦੱਸ ਕੇ ਕਰਾਉਣੀ ਤੇ ਬਾਕੀ ਉਹਨਾਂ ਮੈਨੂੰ ਸੁਆਦੀ ਬਰਫ਼ੀ ਲੈ ਦੇਣੀ ਤੇ ਕਹਿਣਾ ਤੂੰ ਕੀ ਲੈਣੈ ਇਹਨਾਂ ਗੱਲਾਂ 'ਚੋਂ ਤੂੰ ਬਰਫ਼ੀ ਖਾਹ। ਗਰਾਮੋਫੋਨ, ਤਵਿਆਂ ਵਾਲੇ ਵਾਜਿਆਂ ਤੇ ਲਾਊਡ-ਸਪੀਕਰ ਨੇ ਹੈਰਾਨ ਕਰ ਦਿਤਾ। ਔਰਤਾਂ ਨੇ ਗੱਲਾਂ ਕਰਨੀਆਂ ਕਿ ਬੋਲਣ ਤੇ ਨੱਚਣ ਵਾਲੀਆਂ ਤਸਵੀਰਾਂ ਵੀ ਇਥੇ ਹੈਨ, ਪਰ ਸਿਨਮਾ ਤਾਂ ਕਈ ਸਾਲ ਬਾਅਦ ਕਿਤੇ ਵੇਖਣ ਨੂੰ ਮਿਲਿਆ।

ਮੇਰੇ ਬਚਪਨ ਦੀ ਚੇਤੇ ਦੀ ਖ਼ੁਸ਼ਬੋਦਾਰ ਚੰਗੇਰ ਵਿੱਚ ਤੱਥ ਤਾਂ ਨਹੀਂ, ਪਰ ਕੁਝ ਅਨੁਭਵ ਜ਼ਰੂਰ ਹਨ ਤੇ ਕੁਝ ਦ੍ਰਿਸ਼। ਇਕ ਤਾਂ ਉਥੋਂ ਦਾ ਕੰਪਨੀ ਬਾਗ ਬਹੁਤ ਚੰਗਾ ਲੱਗਦਾ। ਬਹੁਤ ਵਿਸ਼ਾਲ, ਸਾਫ਼-ਸੁਥਰਾ ਤੇ ਧੋਤੀਆਂ ਚੌੜੀਆਂ ਪੱਕੀਆਂ ਸੜਕਾਂ ਵਾਲਾ। ਰਾਵਲਪਿੰਡੀ ਦੇ ਕੋਲ ਇਕ ਪਹਾੜੀ ਥਾਂ ਸੀ ਜਿਸਦਾ ਨਾਂਅ ਸੀ ਮਰੀ। ਪਹਾੜ ਨੂੰ ਉਰਦੂ ਵਾਲੇ ਕੋਹ ਕਹਿੰਦੇ ਨੇ ਇਸ ਵਾਸਤੇ ਇਸ ਦਾ ਨਾਮ 'ਕੋਹਮਰੀ' ਪ੍ਰਸਿਧ ਸੀ। ਕੋਹਮਰੀ ਨੂੰ ਜਾਣ ਵਾਲੀ ਸੜਕ ਦੀ ਆਪਣੀ ਸੁੰਦਰਤਾ ਸੀ। ਇਕ ਠੰਡੀ ਸੜਕ ਸੀ ਇਹਨਾਂ ਸੜਕਾਂ 'ਤੇ ਤੁਰਨਾ ਬਹੁਤ ਚੰਗਾ ਲੱਗਦਾ। ਕਈ ਵਾਰ ਅੰਗਰੇਜ਼ ਅਫ਼ਸਰ ਵੀ ਅਸਾਂ ਵੇਖਣੇ, ਪਰ ਬਹੁਤ ਘੱਟ। ਉਹ ਘੋੜਿਆਂ ਵਾਲੀ ਬੱਗੀ ਵਿੱਚ ਬੈਠ ਕੇ ਨਿਕਲਦੇ। ਨਾਲ ਗੋਰੀਆਂ ਚਿਟੀਆਂ ਮੇਮਾਂ ਵੀ ਹੋਣੀਆਂ। ਇਕ ਗੱਲ ਜੋ ਬਹੁਤ ਹੀ ਚੰਗੀ ਲੱਗਦੀ ਸੀ ਉਹ ਸੀ ਇਥੋਂ ਦੇ ਚਸ਼ਮੇ ਤੇ ਵਗਦੇ ਪਾਣੀ। ਇਕ ਥਾਂ ਸੀ ਜਿਥੋਂ ਥੱਲਿਓਂ ਪਾਣੀ ਨਿਕਲਦਾ ਸੀ ਅਤੇ ਅੱਗੇ ਚੁਬੱਚੇ ਭਰੇ ਹੁੰਦੇ, ਇਹਨਾਂ ਨੂੰ 'ਚੋਏ' ਆਖਦੇ ਸਨ। ਇਹ ਪਾਣੀ ਵਗਦਾ ਸੀ—ਸਾਫ਼ ਤੇ ਸੁਥਰਾ ਪਾਣੀ। ਸ਼ਹਿਰ ਵਿੱਚ ਇਕ ਨਦੀ ਵਗਦੀ ਸੀ ਉਸਦਾ ਨਾਮ ਸੀ 'ਲਈ'। ਇਹ ਸਾਫ਼ ਸ਼ਫ਼ਾਫ਼ ਪਾਣੀ ਸਨ, ਪਰ ਘੱਟ ਡੂੰਘੇ। ਵਿਚੋਂ ਤੁਰ ਕੇ ਲੰਘਿਆ ਜਾ ਸਕਦਾ ਸੀ। ਇਸ ਪਾਣੀ ਵਿੱਚ ਖੇਡਣ ਨੂੰ ਹਮੇਸ਼ਾ ਜੀ ਕਰਦਾ। ਇਹ ਓਹੀ 'ਲਈ' ਹੈ ਜਿਸ ਬਾਰੇ 'ਮੁਸਾਫ਼ਰ' ਨੇ ਲਿਖਿਆ ਸੀ, "ਤੈਂਢੀ 'ਲਈ' ਜਾਪਦਾ ਮੈਨੂੰ ਹੁਣ ਵੀ ਪਈ ਬੁਲਾਂਦੀ।" ਪਾਣੀਆਂ ਦੀ ਗੱਲ ਛਿੜੀ ਹੈ ਤਾਂ ਸਭ ਤੋਂ ਵਧੀਆ ਥਾਂ ਤਾਂ ਪੰਜਾਂ ਸਾਹਿਬ ਲੱਗਦਾ ਸੀ, ਜਿਥੇ ਜਾਣ

ਵਾਸਤੇ ਸਾਡਾ ਹਮੇਸ਼ਾ ਹੀ ਆਗ੍ਰਹਿ ਹੁੰਦਾ। ਪੰਜਾ ਸਾਹਿਬ ਦੇ ਇਤਿਹਾਸਕ ਗੁਰਦੁਆਰੇ ਦੀ ਆਪਣੀ ਮਹਾਨਤਾ ਸੀ, ਪਰ ਸਾਨੂੰ ਜਿਹੜੀ ਗੱਲ ਭਾਉਂਦੀ ਸੀ ਉਹ ਸੀ ਸਾਫ਼ ਪਾਣੀ ਤੇ ਘੱਟ ਡੂੰਘਾ ਪਾਣੀ ਸਰੋਵਰ ਦਾ ਅਤੇ ਕਈ ਹੋਰ ਵਗਦੀਆਂ ਨਹਿਰਾਂ ਵਰਗੇ ਨਾਲ਼ਿਆਂ ਦਾ। ਇਹ ਪਾਣੀ ਐਨ ਉਸ ਥਾਂ 'ਚੋਂ ਨਿਕਲਦਾ ਜਿਥੇ ਪੱਥਰ ਵਿੱਚ ਗੁਰੂ ਨਾਨਕ ਦੇਵ ਜੀ ਦਾ ਪੰਜਾ ਖੁੱਭਿਆ ਹੋਇਆ ਲੱਗਦਾ ਸੀ। ਇਥੇ ਨਹਾਉਣ ਤੋਂ ਜੀਅ ਨਹੀਂ ਸੀ ਹਟਦਾ।

ਪੰਜਾ ਸਾਹਿਬ ਗੁਰਦੁਆਰੇ ਦੇ ਕਈ ਆਕਰਸ਼ਨ ਸਨ। ਨਹਾਉਣ, ਪੀਣ ਅਤੇ ਕੱਪੜੇ ਧੋਣ ਵਾਸਤੇ ਸਾਫ਼ ਪਾਣੀਆਂ ਦੀਆਂ ਕਈ ਛੋਟੀਆਂ-ਛੋਟੀਆਂ ਨਹਿਰਾਂ, ਸਰੋਵਰ ਦਾ ਇਕ ਪਾਸਿਓਂ ਘੱਟ ਡੂੰਘੇ ਹੋਣਾ ਅਤੇ 'ਪੰਜੇ' ਹੇਠੋਂ ਨਿੱਤ ਵਗਦੇ ਚਸ਼ਮੇ ਦਾ ਪਾਣੀ। ਸੰਗਤਾਂ ਇਸ਼ਨਾਨ ਵੇਲ਼ੇ ਗਾਉਂਦੀਆਂ 'ਜੀ ਗੁਰੂ ਨਾਨਕ ਪੰਜਾ ਲਾਇਆ ਵਿਚ ਪਹਾੜੀ ਦੇ।' ਗੁਰਦੁਆਰੇ ਦੀ ਇਮਾਰਤ ਸੁੰਦਰ, ਮਰਮਰੀ ਪੱਥਰ ਦੀ ਬਣੀ ਹੋਈ। ਬਹੁਤ ਸੁਆਦਲਾ ਲੰਗਰ, ਜੋ ਮਾੜੀ ਮਾੜੀ ਠੰਡ ਅਤੇ ਇਸ਼ਨਾਨ ਬਾਦ ਚਮਕੀ ਭੁੱਖ ਨਾਲ ਹੋਰ ਵੀ ਸੁਆਦਲਾ ਲੱਗਦਾ। ਕਸਬੇ ਦਾ ਨਾਂਅ ਸੀ ਹਸਨ ਅਬਦਾਲ। ਸਟੇਸ਼ਨ ਤੋਂ ਗੁਰਦੁਆਰੇ ਦੇ ਰਾਹ ਵਿੱਚ ਇਕ ਪਹਾੜੀ ਆਉਂਦੀ ਸੀ ਜਿਸਨੂੰ ਵਲੀ ਕੰਧਾਰੀ ਦੀ ਪਹਾੜੀ ਆਖਦੇ ਸਨ। ਕਈ ਲੋਕ ਇਸ ਪਹਾੜੀ 'ਤੇ ਜ਼ਰੂਰ ਚੜ੍ਹ ਕੇ ਜਾਂਦੇ ਸਨ ਪਰ ਮੈਂ ਨਹੀਂ ਗਿਆ। ਮੇਰੇ ਪਿਤਾ ਦੀ ਦੱਸਿਆ ਕਰਦੇ ਸਨ ਕਿ ਇਸੇ ਪਹਾੜੀ 'ਤੇ ਭਾਈ ਮਰਦਾਨਾ ਤਿੰਨ ਵਾਰ ਗੁਰੂ ਨਾਨਕ ਦਾ ਭੇਜਿਆ ਗਿਆ ਪਰ ਵਲੀ ਨੇ ਪਾਣੀ ਨਹੀਂ ਪਿਲਾਇਆ। ਜਦੋਂ ਗੁਰੂ ਨਾਨਕ ਨੇ ਪਾਣੀ ਖਿੱਚ ਲਿਆ ਤਾਂ ਵਲੀ ਕੰਧਾਰੀ ਨੇ ਪਹਾੜ ਜਿਡਾ ਪੱਥਰ ਗੁਰੂ ਜੀ 'ਤੇ ਸੁੱਟਿਆ ਜੋ ਗੁਰੂ ਜੀ ਨੇ ਹੱਥ ਦੇ ਕੇ ਰੋਕਿਆ। ਜੋ ਅੱਜ ਪੱਥਰ ਵਿੱਚ ਪੰਜੇ ਦਾ ਨਿਸ਼ਾਨ ਹੈ ਇਹ ਗੁਰੂ ਨਾਨਕ ਦੇਵ ਜੀ ਦਾ ਹੈ।

ਇਕ ਬੰਦਾ ਸੀ ਜੋ ਇਹ ਵੀ ਤਰਕ ਦਿੰਦਾ ਹੁੰਦਾ ਸੀ ਕਿ ਇਹ ਪਹਾੜ ਕੋਈ ਖਮੀਰੇ ਆਟੇ ਦਾ ਥੋਹੜਾ ਸੀ ਜਿਸ ਵਿੱਚ ਪੰਜਾ ਖੁਭ ਜਾਂਦਾ ਹੈ ਪਰ ਉਸ ਦੀ ਗੱਲ 'ਤੇ ਸਾਰੇ ਹੱਸਦੇ ਸਨ ਕਿ ਕਿੱਡੀ ਮੂਰਖਾਂ ਵਾਲੀ ਗੱਲ ਕਰਦਾ ਹੈ। ਮੈਂ ਵੀ ਉਸਦੀ ਮੂਰਖਤਾ 'ਤੇ ਹੈਰਾਨ ਹੁੰਦਾ ਤੇ ਆਪਣੇ ਦੋਸਤਾਂ ਨੂੰ ਵੀ ਦੱਸਦਾ ਕਿ ਇਹੋ ਜਿਹੇ ਬੰਦੇ ਵੀ ਇਥੇ ਹੈਣ ਤੇ ਤ੍ਰਾਸਦੀ ਦੀ ਗੱਲ ਇਹ ਕਿ ਸਿੱਖਾਂ ਵਿਚੋਂ ਹਨ।

ਪਰ ਪੰਜਾ ਸਾਹਿਬ ਰੇਲ 'ਤੇ ਜਾਣਾ ਅਤੇ ਵਾਪਸ ਆਉਣਾ ਸਦਾ ਹੀ ਸੁਹਾਵਣਾ ਲੱਗਦਾ। ਰਾਹ ਵਿੱਚ ਟੈਕਸਲਾ ਦਾ ਵੀ ਸਟੇਸ਼ਨ ਆਉਂਦਾ ਪਰ ਟੈਕਸਲਾ ਦੀ ਮਹਾਨਤਾ ਤਾਂ ਬਹੁਤ ਦੇਰ ਬਾਦ ਜਲੰਧਰ ਵਿੱਚ ਆ ਕੇ ਹੀ ਪਤਾ ਲੱਗੀ। ਉਂਝ ਤਾਂ ਚੱਕ ਲਾਲਾ ਅਤੇ ਲਾਲਾ ਮੂਸਾ ਵਰਗੇ ਸਟੇਸ਼ਨਾਂ ਦੇ ਨਾਂਅ ਵੀ ਕੰਨੀਂ ਪੈਂਦੇ ਜੋ ਰਾਵਲਪਿੰਡੀ ਦੇ ਲਾਗੇ ਚਾਗੇ ਹੀ ਸਨ ਸ਼ਾਇਦ ਪਿੰਡੀ-ਲਾਹੌਰ ਲਾਈਨ 'ਤੇ ਪਰ ਏਨੀ ਭੂਗੋਲਕ ਵਾਕਫ਼ੀ ਨਹੀਂ ਸੀ।



(੩)

# ਪਿੰਡੀ ਦੀਆਂ ਰੌਣਕਾਂ

ਪਿੰਡੀ ਰੌਣਕਾਂ ਵਾਲਾ ਸ਼ਹਿਰ ਸੀ। ਮੇਲੇ, ਤਿਓਹਾਰਾਂ ਅਤੇ ਗੁਰਪੁਰਬਾਂ ਉਤੇ ਤਾਂ ਪੋਠੋਹਾਰੀਏ ਵਹੀਰਾਂ ਘੱਤ ਕੇ ਪੁੱਜਦੇ ਸਨ। ਨਿੱਤ ਨਿਕਲਦੇ ਜਲੂਸ ਅਤੇ ਜਲਸੇ ਸਦਾ ਹੀ ਰੌਣਕ ਲਾਈ ਰੱਖਦੇ। ਪਹਿਲੀ ਵਾਰ ਮੈਂ ਵੇਖਿਆ ਅਤੇ ਸੁਣਿਆ ਕਿ ਕਿਸੇ ਘੁੱਗੀ ਜਿਹੀ ਵਿਚ ਹੌਲ਼ੀ ਬੋਲਣ ਨਾਲ ਧੂਤੇ ਵਿਚੋਂ ਉੱਚੀ ਸੁਣਿਆ ਜਾ ਸਕਦਾ ਹੈ। ਲਾਊਡ-ਸਪੀਕਰ ਤਵਿਆਂ ਵਾਲੇ ਵਾਜੇ ਵਿਚੋਂ ਨਿਕਲਦੇ ਗੀਤ ਟਾਂਗਿਆਂ ਉਤੇ ਸਿਨਮੇ ਵਾਲਿਆਂ ਵਲੋਂ ਸੁਣਾਏ ਜਾਂਦੇ ਗਾਣੇ ਅਜੀਬ ਜਿਹੀ ਹੀ ਗੱਲ ਸੀ।

ਗੁਰਦੁਆਰਿਆਂ ਵਿੱਚ ਹਮੇਸ਼ਾ ਭਰਪੂਰ ਸੰਗਤਾਂ ਪੁਜਦੀਆਂ ਸਨ। ਕੇਂਦਰੀ ਪੰਜਾਬ ਵਲੋਂ ਵੀ ਸ਼ਬਦ ਕੀਰਤਨ ਵਾਲੇ ਜਥੇ ਅਕਸਰ ਜਾਂਦੇ। ਇਕ ਵਾਰ ਬਹੁਤ ਉਤਸ਼ਾਹ ਭਰੀ ਹਲਚਲ ਮਚ ਗਈ। ਭਾਈ ਮੋਤੀ ਆ ਰਹੇ ਨੇ। ਭਾਈ ਮੋਤੀ ਮੁਸਲਮਾਨ ਰਬਾਬੀ ਸਨ। ਭਾਵ ਮਰਾਸੀ ਖ਼ਾਨਦਾਨ 'ਚੋਂ। ਉਹਨਾਂ ਦੇ ਦੀਵਾਨ ਵਿੱਚ ਤਾਂ ਭੀੜਾਂ ਦਾ ਅੰਤ ਨਹੀਂ ਸੀ ਹੁੰਦਾ। ਉਹਨਾਂ ਦੇ ਦੀਵਾਨ ਰਾਮਗੜ੍ਹੀਆ ਅਤੇ ਨਾਮਧਾਰੀ ਦੋਹਾਂ ਗੁਰਦੁਆਰਿਆਂ ਵਿੱਚ ਲੱਗੇ ਸਨ। ਉਹ ਉੱਚੀ ਆਵਾਜ਼ ਵਿਚ ਖੁੱਲ੍ਹ ਕੇ ਗਾਉਂਦੇ ਸਨ। ਸਿਰ 'ਤੇ ਸਫ਼ੈਦ ਵੱਡੀ ਸਾਰੀ ਪਗੜੀ ਅਤੇ ਸਫ਼ੈਦ ਖੱਦਰ ਦੇ ਖੁੱਲ੍ਹੇ ਚੋਗੇ ਉਹਨਾਂ ਪਾਏ ਸਨ। ਤਬਲਾ ਬਹੁਤ ਚੋੜਾ ਸੀ। ਤਿੰਨ ਜਣੇ ਸਨ। ਭਾਈ ਮੋਤੀ ਵਾਜਾ ਲੈ ਕੇ ਗਾਉਂਦੇ ਸਨ। ਉਹ ਗੁਰਬਾਣੀ ਦੇ ਸ਼ਬਦ ਵੀ ਪੜ੍ਹਦੇ ਅਤੇ ਖੁੱਲ੍ਹੇ ਲੋਕ ਗੀਤ ਵੀ ਪੜ੍ਹਦੇ ਸਨ। ਉਹਨਾਂ ਦਾ ਮਾਰਫ਼ਤ ਦਾ ਇਕ ਗੀਤ ਜਿਸ ਦੀ ਫ਼ਰਮਾਇਸ਼ ਵੀ ਪੈਂਦੀ, ਮੈਨੂੰ ਅਜੇ ਤਕ ਯਾਦ ਹੈ। ਉਸ ਦਾ ਮੁਖੜਾ ਸੀ "ਕੋਈ ਹੋਰ ਨਾ ਚੁਬਾਰੇ ਵਿੱਚ ਬੋਲੇ ਐਵੇਂ ਤੈਨੂੰ ਭਰਮ ਪਿਆ।" ਇਹ ਬੋਲ ਬੱਚੇ ਬੱਚੇ ਦੀ ਜ਼ਬਾਨ 'ਤੇ ਚੜ੍ਹ ਗਏ ਸਨ।

ਜਦੋਂ ਪਾਕਿਸਤਾਨ ਬਣ ਗਿਆ ਤਾਂ ਇਧਰਲੇ ਪੰਜਾਬ ਦੇ ਇਕ ਪਿੰਡ ਵਿੱਚ ਅਸੀਂ ਗੁਰਪੁਰਬ 'ਤੇ ਗਏ। ਬਾਹਰ ਖੇਤਾਂ ਵਿੱਚ ਘੁੰਮਣ ਗਿਆਂ ਇਕ ਮੁੰਡੇ ਨੇ ਇਹ ਹੀ ਬੋਲ ਉੱਚੀ ਸੁਰ ਵਿੱਚ ਗਾਇਆ ਤਾਂ ਪਿੰਡ ਦੇ ਜਵਾਨ ਸਾਡੇ ਦੁਆਲ਼ੇ ਹੋ ਗਏ, "ਤੁਸਾਂ ਇਹ ਕੀ ਗਾਇਆ ਹੈ ?" ਬੜੀ ਮੁਸ਼ਕਲ ਨਾਲ ਉਹਨਾਂ ਤੋਂ ਖਹਿੜਾ ਛੁਡਾਇਆ।

ਭਾਈ ਮੋਤੀ ਦੇ ਕੀਰਤਨ ਵੇਲ਼ੇ ਨੋਟਾਂ ਦਾ ਢੇਰ ਲਗ ਜਾਣਾ। ਕੀਰਤਨ ਬਾਦ ਸ. (ਗਿਆਨੀ) ਭਗਤ ਸਿੰਘ ਕਲਸੀ ਸਨਖੱਤਰੇ ਵਾਲਿਆਂ ਇਕ ਸ਼ਾਨਦਾਰ ਤਕਰੀਰ ਵੀ ਕਰਨੀ।

ਨਾਮਧਾਰੀਆਂ ਦੇ ਗੁਰਦੁਆਰੇ ਵਿੱਚ ਵਿਸ਼ੇਸ਼ ਤਰ੍ਹਾਂ ਦੀ ਖਿੱਚ ਸੀ। ਬਹੁਤ ਵੱਡਾ ਇਕੱਠ

ਹੁੰਦਾ ਹੀ ਰਹਿੰਦਾ, ਢੋਲਕੀ ਦੀ ਗੂੰਜ ਤੇ ਛੈਣਿਆਂ ਦੀ ਛਣਕਾਰ ਅਕਸਰ ਸੁਣੀਂਦੀ ਰਹਿੰਦੀ। ਨਾਮ ਸਿਮਰਨ ਦੀਆਂ ਵਰਨੀਆਂ ਹੁੰਦੀਆਂ ਹੀ ਰਹਿੰਦੀਆਂ। ਸਵੇਰੇ ਸਵੇਰੇ ਮੂੰਹ ਹਨੇਰੇ ਨਹਾ ਧੋ ਕੇ ਸਮੇਤ ਵਾਲਾਂ ਦੇ ਇਸ਼ਨਾਨ ਕਰਕੇ ਬਹੁਤ ਸਾਰੇ ਲੋਕ ਮਾਲਾ ਫੜ ਕੇ ਚੁੱਪਚਾਪ ਨਾਮ ਸਿਮਰਨ ਕਰਦੇ। ਗਰਮ ਕੋਲਿਆਂ ਉਤੇ ਸੁਗੰਧ ਵਾਲੀ ਸਮੱਗਰੀ ਪਾਉਂਦੇ। ਚੌਕੜੀ ਮਾਰ ਕੇ ਚਾਦਰਾਂ ਦਾ ਝੁੰਗਲ-ਮਾਟਾ ਕਰਕੇ ਬੈਠਦੇ। ਦੋ ਘੰਟੇ ਬਾਦ ਅਰਦਾਸ ਕਰਕੇ ਫੇਰ ਸ਼ਬਦ ਪੜ੍ਹਦੇ ਤੇ ਅੰਤ ਉਤੇ ਗਰਮ ਗਰਮ ਤਿਹਾਵਲ ਦੇ ਕੜਾਹ ਪ੍ਰਸ਼ਾਦ ਦੇ ਜਦੋਂ ਵੱਡੇ ਵੱਡੇ ਬੁੱਕ ਭਰ ਕੇ ਦਿੰਦੇ ਤਾਂ ਪ੍ਰਸ਼ਾਦ ਵਿਚਲਾ ਦੇਸੀ ਘਿਓ ਹੱਥਾਂ ਦੇ ਹੇਠਲੇ ਪਾਸੇ ਵੀ ਚਲਾ ਜਾਣਾ। ਆਸਾ ਦੀ ਵਾਰ ਜਾਂ ਸ਼ਾਮ ਦੇ ਦੀਵਾਨ ਲੱਗਦੇ ਹੀ ਰਹਿੰਦੇ। ਮੈਨੂੰ ਦੱਸਿਆ ਗਿਆ ਕਿ ਜਦੋਂ ਮੇਰੇ ਜਨਮ ਦੀ ਖ਼ਬਰ ਪਿੰਡ ਤੋਂ ਪਿੰਡੀ ਪੁੰਜੀ ਤਾਂ ਮੇਰੇ ਬਾਪ ਨੂੰ ਪਤਾ ਲੱਗਣ ਤੋਂ ਪਹਿਲਾਂ ਹੀ ਸ਼ਾਮ ਦਾ ਦੀਵਾਨ ਉਹਨਾਂ ਦੇ ਘਰ ਲੱਗਣ ਦੀ ਤਖਤੀ ਗੁਰਦੁਆਰੇ ਲੱਗ ਵੀ ਗਈ ਸੀ। ਸਾਰਾ ਦਿਨ ਕੰਮ ਕਰਕੇ ਜਦੋਂ ਇਹ ਲੋਕ ਥੱਕ ਜਾਂਦੇ ਤਾਂ ਏਸ ਥਕਾਣ ਨੂੰ ਲਾਹੁਣ ਵਾਸਤੇ ਘੰਟਿਆਂ ਬੱਧੀ ਖ਼ੂਬ ਢੋਲਕੀ ਛੈਣੇ ਵਜਾਉਂਦੇ ਤੇ ਉੱਚੀ ਉੱਚੀ ਸ਼ਬਦ ਪੜ੍ਹਦੇ। ਚਿੱਟੀਆਂ ਹੱਟੀਆਂ ਇਲਾਕੇ ਵਿੱਚ ਵੱਡਾ ਚੌਕ ਸੀ। ਉਥੇ ਨਿੱਤ ਦਿਵਾਨ ਲੱਗਦੇ ਹੀ ਰਹਿੰਦੇ ਤੇ ਜਦ ਕਦੇ ਸਿਆਲਕੋਟ ਦੇ ਪਿੰਡਾਂ ਵਲੋਂ ਕੋਈ ਵੱਡਾ ਜਥੇਦਾਰ ਆ ਜਾਣਾ ਤਾਂ ਹੋਰ ਵੀ ਉਤਸ਼ਾਹ ਫੈਲ ਜਾਣਾ। ਜੇ ਕਿਤੇ ਜਥੇਦਾਰ ਅਤਰ ਸਿੰਘ ਦਾ ਆਉਣਾ ਸੁਣੀਂਦਾ ਤਾਂ ਸਾਰੇ ਇਲਾਕੇ ਵਿੱਚ ਨਾਮਧਾਰੀ, ਅਕਾਲੀ, ਹਿੰਦੂ, ਮੁਸਲਮਾਨ ਸਭ ਨੂੰ ਚਾਅ ਚੜ੍ਹ ਜਾਣਾ। ਸੰਤ ਅਤਰ ਸਿੰਘ ਹੋਰਾਂ ਹੱਥਾਂ ਵਿੱਚ ਲੱਕੜ ਅਤੇ ਘੁੰਗਰੂਆਂ ਵਾਲੀਆਂ ਖੜਤਾਲਾਂ ਵਜਾਉਣੀਆਂ, ਉਹਨਾਂ ਨਿਰਤ ਵੀ ਕਰਨਾ ਅਤੇ ਉਚੀ ਉਚੀ ਧਾਰਨਾਂ ਵੀ ਪੜ੍ਹਨੀਆਂ। ਓਹ ਸਾਦੀਆਂ ਸੌਖੀਆਂ ਧਾਰਨਾਂ ਪੜ੍ਹਦੇ ਜਿਵੇਂ 'ਕੋਈ ਗੁਣ ਨਾ' ਗੁਰੂ ਜੀ ਵਿਚ ਮੇਰੇ ਔਗੁਣਾਂ ਦਾ ਮੈਂ ਭਰਿਆ"। ਬਹੁਤ ਤਗੜਾ ਪਿੜ ਬੱਝਦਾ ਸੀ। ਢੋਲਕੀ ਛੈਣਿਆਂ ਦੀ ਭਰਵੀਂ ਗੂੰਜ ਵਿੱਚ ਸੰਤ ਅਤਰ ਸਿੰਘ ਨੇ ਸ਼ਬਦ ਪੜ੍ਹਣੇ। ਜਦੋਂ ਗੱਲਾਂ ਕਰਨੀਆਂ ਤਾਂ ਕਦੀ ਤਾਂ ਹਸਾ ਹਸਾ ਕੇ ਢਿੱਡੀਂ ਪੀੜਾਂ ਪਾ ਦੇਣੀਆਂ ਕਦੇ ਰੁਆ ਦੇਣਾ। ਜਦੋਂ ਉਹ ਵੈਰਾਗ ਵਿੱਚ ਹੁੰਦੇ ਤਾਂ ਆਪ ਵੀ ਬੇਸੁਧ ਤੇ ਸਰੋਤੇ ਵੀ। ਜਦੋਂ ਉਹ ਗੁਰੂ ਰਾਮ ਸਿੰਘ ਦੇ ਵਿਛੋੜੇ ਵਿਚ ਪੜ੍ਹ ਰਹੇ ਹੁੰਦੇ "ਲੱਗੀਆਂ ਵਾਲੇ ਜਾਣਦੇ ਬੇ ਦਰਦਾਂ ਨੂੰ ਕੀਹ" ਤਾਂ ਕਠੋਰ ਹਿਰਦਾ ਵੀ ਪਿਘਲ ਜਾਂਦਾ ਤੇ ਅੱਖੀਆਂ ਚੋਂ ਹੰਝੂ ਪਰਲ ਪਰਲ ਵਗ ਤੁਰਦੇ। ਉਹ ਅਕਸਰ ਵੱਡੀਆਂ ਥਾਵਾਂ ਤੇ ਛਾਲ ਮਾਰ ਕੇ ਚੜ੍ਹ ਜਾਂਦੇ ਤੇ ਉਤਰ ਵੀ ਜਾਂਦੇ। ਚਿਟੀਆਂ ਹੱਟੀਆਂ ਚੌਕ ਵਿੱਚ ਇਕ ਵੱਡਾ ਸਾਰਾ ਖੂਹ ਸੀ। ਇਕ ਵਾਰ ਸੰਤਾਂ ਨੂੰ ਅਜਿਹਾ ਜੋਸ਼ ਚੜ੍ਹਿਆ ਦੌੜੇ ਦੌੜੇ ਗਏ ਅਤੇ ਝੜਪ ਖੂਹ ਵਿੱਚ ਛਾਲ ਮਾਰ ਦਿੱਤੀ। .......ਨਾਮਧਾਰੀਆਂ ਦੇ ਮਸਤਾਨਿਆਂ ਨੇ ਕਈ ਵਾਰ ਹਵਨ ਕੁੰਡ ਦੀ ਅੱਗ ਵਿੱਚ ਛਾਲ ਮਾਰ ਦੇਣੀ। ਇਹਨਾਂ ਬਾਰੇ ਮਸ਼ਹੂਰ ਸੀ ਕਿ ਜਿਹੜੇ ਅਸਲੀ ਮਸਤਾਨੇ ਹੁੰਦੇ ਹਨ ਉਹਨਾਂ ਨੂੰ ਕੋਈ ਸੁੱਧ ਨਹੀਂ ਹੁੰਦੀ ਤੇ ਨਾ ਹੀ ਉਹਨਾਂ ਨੂੰ ਸੱਟ ਲੱਗਦੀ ਹੈ ਨਾ ਅੱਗ ਦਾ ਸੇਕ।

ਗੁਰੂ ਨਾਨਕ ਦੇਵ ਜੀ ਜਾਂ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਪੁਰਬਾਂ 'ਤੇ ਸਿੱਖਾਂ ਵਲੋਂ ਬੜੇ ਵੱਡੇ ਜਲੂਸ ਨਿਕਲਦੇ। ਇਕ ਗੁਰਪੁਰਬ 'ਤੇ ਨਿਕਲਣ ਵਾਲੇ ਜਲੂਸ ਤੇ ਮੈਂ ਵੀ ਨਾਲ ਗਿਆ ਸਾਂ।

ਬਹੁਤ ਵੱਡਾ ਜਲੂਸ ਸੀ। ਸਾਰੇ ਦਾ ਸਾਰਾ ਪੈਦਲ ਅਤੇ ਸਾਰੇ ਹੀ ਕੀਰਤਨ ਕਰਨ ਵਾਲੇ। ਇਕ ਜਥਾ ਦੋ ਦੋ ਸੌ ਦਾ ਸੀ। ਨਾਮਧਾਰੀਆਂ ਦੇ ਜਥੇ ਅੱਗੇ ਵੱਡਾ ਸਾਰਾ ਚਿੱਟਾ ਝੰਡਾ ਝੁਲਾਉਂਦਾ ਇਕ ਸਿੱਖ ਚੱਲ ਰਿਹਾ ਸੀ। ਉਸ ਦੇ ਪਿੱਛੇ ਇਕ ਬਹੁਤ ਹੀ ਉੱਚਾ ਅਤੇ ਭਰਵਾਂ ਨਾਮਧਾਰੀ ਸਰਦਾਰ ਸੀ। ਉਸ ਕੋਲ ਲੰਬੀ ਸਾਰੀ ਕਿਰਪਾਨ ਸੀ ਜਿਸ ਦੀ ਸੁਨਹਿਰੀ ਮੁੱਠ ਚਮਕ ਰਹੀ ਸੀ। ਨਾਲ ਸੌ ਕੁ ਆਦਮੀ ਦੋ ਕਤਾਰਾਂ ਵਿੱਚ ਚੱਲ ਰਹੇ ਸਨ ਅਤੇ ਅੰਤ ਪਿਛਲੇ ਪਾਸੇ ਕੀਰਤਨੀ ਜੱਥਾ ਸੀ ਜਿਸ ਨਾਲ ਦੋ ਢੋਲਕਾਂ ਵੱਜ ਰਹੀਆਂ ਸਨ ਅਤੇ ਜਿਨ੍ਹਾਂ ਦੇ ਸ਼ਬਦਾਂ ਦੀ ਗੁੰਜਾਰ ਵਿੱਚ ਸਭ ਕੁਝ ਦੱਬ ਜਾਂਦਾ ਸੀ। ਇਕ ਦੋ ਸੰਤ ਬਾਹਵਾਂ ਸਿਰ ਉਪਰੌਂ ਦੀ ਕਰਕੇ ਖੜਤਾਲਾਂ ਵਜਾ ਰਹੇ ਸਨ ਜੋ ਦੂਰੋਂ ਹੀ ਲੋਕਾਂ ਦੇ ਸਿਰਾਂ ਦੇ ਉਪਰੋਂ ਘੁੰਮਦੀਆਂ ਦਿਸ ਰਹੀਆਂ ਸਨ। ਢੋਲਕਾਂ ਨਾਲ ਛੈਣਿਆਂ ਦੀ ਆਵਾਜ਼ ਅਤੇ ਖੜਤਾਲਾਂ ਦੇ ਘੁੰਗਰੂ ਅਤੇ ਤਾਲ ਨਾਲ ਉੱਚੀਆਂ ਸੁਰਾਂ ਵਿੱਚ ਸ਼ਬਦ ਰਸ ਦਾ ਇਕ ਦਰਿਆ ਵਗ ਰਿਹਾ ਸੀ। ਸੁਨਹਿਰੀ ਮੁੱਠ ਵਾਲੀ ਕਿਰਪਾਨ ਅਤੇ ਸੁਨਹਿਰੀ ਗਾਤਰੇ ਵਾਲੇ ਲੰਮੇ ਝਮੇ ਜਵਾਨ ਜਿਸ ਦੀ ਲੰਮੀ ਤੇ ਭਾਰੀ ਦਾਹੜੀ ਸੀ, ਦਾ ਪਰਭਾਵ ਇੰਝ ਸੀ ਜਿਵੇਂ ਤਸਵੀਰਾਂ ਵਿੱਚ ਬੰਦਾ ਬਹਾਦਰ ਹੁੰਦਾ ਹੈ। ਕਈਆਂ ਲੋਕਾਂ ਦੇ ਮੂੰਹੋਂ ਮੈਂ ਇਹ ਗੱਲ ਸੁਣੀ "ਹੋ ਤੱਕੋ ਨਾਮਧਾਰੀਆਂ ਨਾ ਗੁਰੂ" ਪਰ ਉਹ ਨਾਮਧਾਰੀਆਂ ਦਾ ਗੁਰੂ ਨਹੀਂ ਸੀ। ਮੇਰੇ ਪਿਤਾ ਜੀ ਨੇ ਬਾਅਦ ਵਿੱਚ ਦਸਿਆ ਕਿ ਇਹ ਰਾਵਲਪਿੰਡੀ ਦਾ ਬਹੁਤ ਰਈਸ ਆਦਮੀ ਸ. ਆਤਮਾ ਸਿੰਘ ਹੈ। ਸ. ਆਤਮਾ ਸਿੰਘ ਬਹੁਤ ਅਸਰ ਰਸੂਖ਼ ਵਾਲਾ ਉਦੋਂ ਹੀ ਕਰੋੜਪਤੀ ਬੰਦਾ ਸੀ। ਉਹ ਬਹੁਤ ਦਿਲਚਸਪੀ ਨਾਲ ਜਲੂਸ ਵਿੱਚ ਸ਼ਾਮਲ ਹੁੰਦਾ। ਉਹਦੇ ਬਾਰੇ ਮਸ਼ਹੂਰ ਸੀ ਕਿ ਉਹਨੇ ਸੈਂਕੜੇ ਚਿੱਟੀਆਂ ਨਾਮਧਾਰੀ ਵਰਦੀਆਂ ਸਿਲਾ ਕੇ ਰੱਖੀਆਂ ਸਨ ਅਤੇ ਜਲੂਸ ਵਿੱਚ ਉਹ ਚੰਗੀ ਤਰ੍ਹਾਂ ਬੰਦੇ ਸਜਾ ਕੇ ਨਾਲ ਲਿਆਉਂਦਾ ਸੀ। ਮੁਸਲਮਾਨਾਂ ਨੂੰ ਵੀ ਜਲੂਸ ਵਿੱਚ ਲੈ ਆਉਂਦਾ। ਸਰਦਾਰ ਆਤਮਾ ਸਿੰਘ ਅਤੇ ਉਸ ਦੀ ਧਰਮ ਪਤਨੀ ਸਰਦਾਰਨੀ ਲੀਲਾਵੰਤੀ ਦੋਵੇਂ ਆਪ ਰਾਗੀਆਂ ਵਾਂਗ ਕੀਰਤਨ ਵੀ ਕਰਦੇ ਸਨ ਅਤੇ ਸਿੱਖਾਂ ਦੀਆਂ ਸਾਰੀਆਂ ਸਟੇਜਾਂ 'ਤੇ ਚਲੇ ਜਾਂਦੇ ਸਨ। ਇਹਨਾਂ ਦਾ ਕੀਰਤਨ ਮੈਂ ਜਲੰਧਰ ਵਿੱਚ ਵੀ ਸੁਣਿਆ ਸੀ। ਸਰਦਾਰ ਜੀ ਦੇ ਨਿਧਨ ਬਾਦ ਦਿੱਲੀ ਵਿੱਚ ਸਰਦਾਰਨੀ ਲੀਲਾਵੰਤੀ ਦੇ ਦਰਸ਼ਨ ਬਹੁਤ ਸਮਾਂ ਹੁੰਦੇ ਰਹੇ। ਗੁਰੂ ਭਗਤੀ, ਨਾਮ ਸਿਮਰਨ, ਸੇਵਾ ਅਤੇ ਨਿਮਰਤਾ ਦੀ ਖ਼ੂਬਸੂਰਤ ਮੂਰਤ ਸੀ। ਆਪਣੇ ਜੀਵਨ ਦੇ ਅੰਤ ਤਕ ਬੀਬੀਆਂ ਦੇ ਜੱਥੇ ਨਾਲ ਕੀਰਤਨ ਦਾ ਪਰਵਾਹ ਚਲਾਈ ਰਖਿਆ ਸਰਦਾਰਨੀ ਲੀਲਾ ਵੰਤੀ ਨੇ। ਸਰਦਾਰ ਦਾਨ ਪੁੰਨ ਵੀ ਰੱਜ ਕੇ ਕਰਦਾ ਸੀ। ਇਹ ਹੀ ਸਰਦਾਰ ਆਤਮਾ ਸਿੰਘ ਆਜ਼ਾਦ ਭਾਰਤ ਵਿੱਚ ਲੋਕ ਸਭਾ ਦਾ ਮੈਂਬਰ ਵੀ ਬਣਿਆ ਅਤੇ ਕ੍ਰਿਕਟ ਵੀ ਚੰਗੀ ਖੇਡਦਾ ਸੀ। ਸਰਦਾਰ ਆਤਮਾ ਸਿੰਘ ਦੀਆਂ ਗੱਲਾਂ ਅਜੇ ਤਕ ਲੋਕ ਕਰਦੇ ਨੇ। ਜਦੋਂ ਸਰਦਾਰ ਨੇ ਰਾਵਲਪਿੰਡੀ ਵਿੱਚ ਨਾਮਧਾਰੀ ਹੋਲਾ ਮੁਹੱਲਾ ਕਰਵਾਇਆ ਤਾਂ ਉਸ ਵਿੱਚ ਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਬੜੀ ਸ਼ਾਨ ਲੋਕਾਂ ਨੇ ਵੇਖੀ ਸੀ। ਇਸ ਹੋਲੇ ਮਹੱਲੇ ਤੇ ਸਿਆਲਕੋਟ ਤੋਂ ਲੈ ਕੇ ਰਾਵਲਪਿੰਡੀ ਤਕ ਵਿਸ਼ੇਸ਼ ਰੇਲ ਗੱਡੀ ਵੀ ਚੱਲੀ ਸੀ।

ਜਨਮ ਅਸ਼ਟਮੀ ਦਾ ਜਲੂਸ ਵੀ ਅਨੋਖੀ ਸ਼ਾਨ ਵਾਲਾ ਹੁੰਦਾ। ਇਸ ਵਿਚ ਰੰਗ-ਬਰੰਗੀਆਂ ਝਾਕੀਆਂ ਅਤੇ ਰੱਥ ਘੋੜੇ ਵੀ ਹੁੰਦੇ। ਇਕ ਜਲੂਸ ਵਿੱਚ ਭਜਨ ਮੰਡਲੀਆਂ ਦੇ

ਸੰਗੀਤ ਵਿੱਚ ਮੈਂ ਏਨਾ ਮੰਤਰ-ਮੁਗਧ ਹੋਇਆ ਕਿ ਮੈਨੂੰ ਪਤਾ ਹੀ ਨਾ ਲੱਗਾ ਕਿ ਮੈਂ ਉਹਨਾਂ ਦੇ ਨਾਲ ਹੀ ਸਰਕਦਾ ਕਿਤੇ ਦਾ ਕਿਤੇ ਪਹੁੰਚ ਗਿਆ ਅਤੇ ਜਿਸ ਵੇਲ਼ੇ ਮੈਨੂੰ ਪਤਾ ਲਗਾ ਕਿ ਮੈਂ ਜਲੂਸ ਦੇ ਨਾਲ ਬਹੁਤ ਦੂਰ ਆ ਗਿਆ ਹਾਂ ਇਕੱਲਾ ਹੀ ਤਾਂ ਉਸ ਵੇਲ਼ੇ ਤਕ ਮੈਂ ਵਾਪਸੀ ਦਾ ਰਾਹ ਭੁੱਲ ਚੁਕਾ ਸਾਂ। ਦਰਅਸਲ ਮੈਂ ਜਲੂਸ ਵਿੱਚ ਗੁਆਚ ਗਿਆ ਸਾਂ ਤੇ ਮਗਰੋਂ ਘਰ ਵਾਲਿਆਂ ਦੇ ਸਿਰ ਫ਼ਿਕਰਮੰਦੀ ਦਾ ਪਹਾੜ ਟੁੱਟ ਪਿਆ ਹੋਇਆ ਸੀ। ਸਾਰੀ ਬਰਾਦਰੀ ਮੇਰੀ ਭਾਲ ਵਿੱਚ ਨਿਕਲ ਚੁੱਕੀ ਸੀ। ਮੇਰੀ ਮਾਂ ਦਾ ਬੁਰਾ ਹਾਲ ਸੀ। ਮੈਂ ਜਲੂਸ ਦੇ ਨਾਲ ਤੁਰਦਾ ਤੁਰਦਾ ਥੱਕ ਗਿਆ ਪਰ ਮੈਂ ਇਹ ਸੋਚਿਆ ਕਿ ਜੇ ਜਲੂਸ ਛੱਡਿਆ ਤਾਂ ਪਤਾ ਨਹੀਂ ਫੇਰ ਕਿਥੇ ਗੁਆਚ ਜਾਵਾਂ। ਸੋ ਮੇਰਾ ਨਿਰਣਾ ਸੀ ਕਿ ਜਲੂਸ ਦੇ ਵਿਚ ਹੀ ਰਹਾਂਗਾ। ਇਕ ਬਾਜ਼ਾਰ ਵਿੱਚ ਜਦੋਂ ਗੱਤਕੇ ਵਾਲਿਆਂ ਦੇ ਪਿੜ ਵਿੱਚ ਮੈਂ ਖਲੋਤਾ ਸਾਂ ਤਾਂ ਮਲਕੜੇ ਜਿਹੇ ਇਕ ਵਾਕਫ਼ ਬੰਦੇ ਨੇ ਮੇਰੀ ਬਾਂਹ ਫੜ ਲਈ ਤੇ ਮੇਰੀ ਭਾਲ ਖ਼ਤਮ ਹੋਈ।

ਸਿਆਲਕੋਟੀਆਂ ਦਾ ਭੰਗੜਾ ਬੜਾ ਮਸ਼ਹੂਰ ਹੈ, ਪਰ ਇਹ ਭੰਗੜਾ ਮੈਂ ਵੇਖਿਆ ਤੇ ਮਾਣਿਆ ਰਾਵਲਪਿੰਡੀ ਵਿੱਚ ਹੀ। ਉਂਝ ਤਾਂ ਪਿੰਡ ਅਤੇ ਪਿੰਡੀ ਦੇ ਚੱਕਰ ਲੱਗਦੇ ਹੀ ਰਹਿੰਦੇ। ਪਿੰਡੀ ਦੀ ਸਫਾਈ ਤੋਂ ਅੱਕ ਜਾਂਦੇ ਤਾਂ ਪਿੰਡ ਦੀ ਮਿੱਟੀ ਯਾਦ ਆਉਂਦੀ। ਪਿੰਡ ਜਾ ਕੇ ਪਿੰਡੀ ਦੀ ਯਾਦ ਆਉਂਦੀ। ਛੁੱਟੀਆਂ ਦੇ ਹਿਸਾਬ ਨਾਲ ਇਹ ਆਣ-ਜਾਣ ਬਣਿਆ ਰਹਿੰਦਾ ਤੇ ਕਦੇ ਵੀ ਭੰਗੜੇ ਦੀ ਰੁੱਤੇ ਮੈਂ ਪਿੰਡ ਨਾ ਆਇਆ, ਪਰ ਵਿਸਾਖੀ ਤੋਂ ਪਹਿਲਾਂ 'ਰੌਲਪਿੰਡੀ' ਦੀਆਂ ਚਿੱਟੀਆਂ ਹੱਟੀਆਂ ਤੇ ਸਿਆਲਕੋਟ ਬਣ ਹੀ ਜਾਂਦਾ। ਕਹਿੰਦੇ ਨੇ 'ਪੱਕੀਆਂ' ਕਣਕਾਂ ਵੇਖ ਕੇ ਕਿਸਾਨ ਭੰਗੜਾ ਪਾਉਂਦੇ ਨੇ ਪਰ ਸਿਆਲਕੋਟ ਦਾ ਤਾਂ ਹਰ ਬੰਦਾ ਹੀ ਭਾਂਗੜੀ ਸੀ। ਢੋਲ ਦੀ ਆਵਾਜ਼ 'ਤੇ ਉਹ ਪੈਰ ਚੁਕਣੋਂ ਰਹਿ ਨਹੀਂ ਸੀ ਸਕਦਾ। ਚਿੱਟੀਆਂ ਹੱਟੀਆਂ ਦੇ ਮੈਦਾਨ ਵਿੱਚ ਹੀ ਭੰਗੜੇ ਦਾ ਪਿੜ ਬੱਝਦਾ ਸੀ। ਵਿਚਕਾਰ ਢੋਲ ਵਾਲਾ ਸ਼ੇਖ ਖੜਾ ਹੁੰਦਾ। ਉਸਦੇ ਦੁਆਲ਼ੇ ਬਿਲਕੁਲ ਗੋਲ ਦਾਇਰੇ ਵਿੱਚ ਭੰਗੜਾ ਪਾਉਣ ਵਾਲੇ ਹੁੰਦੇ। ਉਹਨਾਂ ਦੇ ਗਿੱਟੇ ਛੋਟੇ ਵੱਡੇ ਘੁੰਗਰੂਆਂ ਵਿੱਚ ਲੁਕੇ ਹੁੰਦੇ। ਕਈਆਂ ਨੇ ਲੱਕਾਂ ਨਾਲ ਵੀ ਘੁੰਗਰੂ ਬੱਧੇ ਹੋਣੇ। ਜਦੋਂ ਸ਼ੇਖ ਦੇ ਢੋਲ ਵਿਚੋਂ ਕਈ ਤਾਲਾਂ ਵਿੱਚ ਧਮਕ ਨਿਕਲਦੀ ਤਾਂ ਸੈਂਕੜੇ ਘੁੰਗਰੂਆਂ ਦੀ ਸਾਂਝੀ ਅਵਾਜ਼ ਭਾਂਗੜੀਆਂ ਦੇ ਪੈਰਾਂ ਚੋਂ ਨਿਕਲਦੀ ਅਤੇ ਉਹਨਾਂ ਦੇ ਗੋਲ ਘੇਰੇ ਵਿੱਚ ਹਰਕਤ ਆ ਜਾਂਦੀ। ਇਹ ਭਾਂਗੜੀ ਮਸਤ ਹੋ ਕੇ ਝੂਮਦੇ ਤੇ ਨੱਚਦੇ। ਇਹ ਅਜ ਕਲ ਦੇ ਭੰਗੜੇ ਵਾਂਗ ਨਹੀਂ ਸਨ ਨੱਚਦੇ ਟੱਪਦੇ ਜਾਂ ਬੈਠਕਾਂ ਕੱਢਦੇ ਅਤੇ ਨਾ ਹੀ ਦੰਦ ਕੱਢ ਕੱਢਕੇ ਨੱਚਦੇ ਸਗੋਂ ਅੱਖਾਂ ਮੁੰਦ ਮੁੰਦ ਕੇ ਹੱਥ ਪੈਰਾਂ ਨੂੰ ਮਾੜਾ ਜਿਹਾ ਹਿਲਾ ਕੇ ਮੁਦਰਾਵਾਂ ਬਣਾਉਂਦੇ। ਇਹਨਾਂ ਦੇ ਪੈਰ ਤਾਂ ਜ਼ਮੀਨ 'ਤੇ ਹੀ ਹੁੰਦੇ ਪਰ ਲੱਗਦਾ ਜਿਵੇਂ ਚਲ ਰਹੇ ਹੋਣ। ਥੋਹੜਾ ਪੈਰ ਅੱਗੇ ਪਿੱਛੇ ਕਰਕੇ ਜਾ ਘੁਮਾ ਕੇ ਖਿਸਕਾ ਕੇ ਮੁੜ ਉਥੇ ਲੈ ਆਉਂਦੇ। ਇਹ ਇਸ ਤਰ੍ਹਾਂ ਹੌਲ਼ੀ ਹੌਲ਼ੀ ਗੋਲ ਘੇਰੇ ਵਿੱਚ ਅਗਾਂਹ ਨੂੰ ਖਿਸਕਦੇ ਜਾਂਦੇ। ਇਕ ਦੂਜੇ ਦੀਆਂ ਅੱਖਾਂ ਵਿੱਚ ਅੱਖਾਂ ਪਾ ਕੇ ਮੋਢੇ ਹਿਲਾ ਕੇ ਗੁੱਟ ਦੀਆਂ ਹਰਕਤਾਂ ਨਾਲ ਇਵੇਂ ਨੱਚਦੇ ਜਿਵੇਂ ਗੀਤ ਗਾ ਰਹੇ ਹੋਣ। ਘੁੰਗਰੂਆਂ ਦੀ ਛਣ ਛਣ ਅਨੇਕ ਸੁਆਦਾਂ ਦੀ ਸਿਰਜਨਾ ਕਰਦੀ। (ਅੱਜ ਕਲ ਪਤਾ ਨਹੀਂ ਕਿਉਂ ਘੁੰਗਰੂਆਂ ਨੂੰ ਮਾਡਰਨ ਭੰਗੜੇ ਵਿਚੋਂ ਖਾਰਜ ਕਰਕੇ ਫੋਕੀ ਹੋ ਹੋ ਰੱਖ ਲਈ ਹੈ) ਭੰਗੜਾ ਪਾਉਣ ਵਾਲੇ ਹਰ ਉਮਰ ਦੇ ਹੁੰਦੇ ਅਤੇ ਉਹ ਸਵਾਂਗ ਬਣ ਕੇ ਵੀ ਆਉਂਦੇ। ਕੋਈ ਔਰਤ ਬਣਿਆ ਹੁੰਦਾ ਘੱਗਰਾ ਪਾ ਕੇ। ਕੋਈ

ਮੇਮ ਬਣਿਆ ਹੁੰਦਾ। ਕੋਈ ਟੋਪ ਵਾਲਾ ਸਾਹਬ, ਕੋਈ ਪੀ.ਟੀ. ਮਾਸਟਰ, ਕੋਈ ਪਠਾ
ਕੋਈ ਚਿਮਟੇ ਟੱਲੀਆਂ ਵਾਲਾ ਸਾਧ ਜੋਗੀ। ਪਰ ਚਾਲ ਸਭ ਦੀ ਇਕ ਹੁੰਦੀ ਇਕ ਤਾਲ 'ਤੇ ਥਿਰਕਦੇ। ਲੱਗਦਾ ਜਿਵੇਂ ਕੋਈ ਪੰਡਿਤ, ਭਾਈ ਤੇ ਕੋਈ ਕੁੱਲੇ ਵਾਲਾ ਮੌਲਵੀ ਨੱਚ ਰਿਹਾ ਹੈ।

ਸਾਰੇ ਲੋਕ, ਆਪਣੀ ਜ਼ਾਤ, ਧਰਮ, ਪਹਿਰਾਵਾ ਜਾਂ ਬੋਲੀ ਦੇ ਫ਼ਰਕ ਨੂੰ ਲਾਂਭੇ ਕਰ ਕੇ ਸਾਂਝੀ ਧੜਕਣ ਨਾਲ ਨੱਚ ਰਹੇ ਹੁੰਦੇ।

ਢੋਲ ਦੀ ਗਤੀ ਦੇ ਨਾਲ ਹੀ ਭੰਗੜੇ ਦਾ ਨਾਚ ਤੇਜ਼ ਹੋ ਜਾਂਦਾ ਤੇ ਅਖੀਰ 'ਤੇ ਉਹ ਦੈਂਗੜ ਦੈਂਗੜ ਹੁੰਦੀ ਕਿ ਬੇਸੁਧੀ ਤੇ ਬੇਖ਼ੁਦੀ ਦਾ ਆਲਮ ਛਾ ਜਾਂਦਾ। ਇਸ ਵੇਲ਼ੇ ਕੋਈ ਸੁਰੀਲੀ ਆਵਾਜ਼ ਵਾਲਾ ਗਾਇਕ ਆਉਂਦਾ ਤਾਂ ਉਹ ਸੱਦ ਲਾਉਂਦਾ ਕੋਈ ਹੀਰ ਦਾ ਕੋਈ ਸੋਹਣੀ ਦਾ ਬੰਦ ਜਾਂ ਆਪਣਾ ਬਣਾਇਆ ਗਾਉਂਦਾ।

ਮੇਰੇ ਪਿਤਾ ਜੀ ਚੜ੍ਹਦੀ ਜਵਾਨੀ ਵੇਲੇ ਭੰਗੜੇ ਦੇ ਮੋਹਰੀ ਰਹੇ ਸਨ ਪਿੰਡ ਵਿੱਚ ਵੀ ਤੇ ਏਥੇ ਵੀ। ਉਹਨਾਂ ਨੂੰ ਵੇਖ ਕੇ ਵਾਕਫ਼ਕਾਰ ਗੁੱਟ ਫੜ ਕੇ ਅੰਦਰ ਲੈ ਗਏ, ਪਰ ਪਿਤਾ ਜੀ ਤਾਂ ਹੁਣ ਨਾਮਧਾਰੀਆਂ ਵਿੱਚ ਢੋਲਕੀ ਵਜਾਉਂਦੇ ਹੋਏ ਸ਼ਬਦ ਪੜ੍ਹਨ ਵਾਲੇ ਜਥੇਦਾਰ ਵੀ ਬਣ ਗਏ ਹੋਏ ਸਨ। ਉਂਞ ਵੀ ਸਿਆਲਕੋਟੀਆਂ ਵਿੱਚ ਨਾਮਧਾਰੀਆਂ ਦੇ ਦੀਵਾਨ ਅਤੇ ਭੰਗੜੇ ਵਿੱਚ ਸਾਂਝੀ ਦਿਲਚਸਪੀ ਸੀ। ਮੇਰੇ ਪਿਤਾ ਜੀ ਨੂੰ ਸੱਦ ਲਾਉਣ ਲਈ ਮਜਬੂਰ ਕੀਤਾ ਗਿਆ। ਕਾਰਨ ਇਹ ਸੀ ਕਿ ਉਹਨਾਂ ਦੀ ਆਵਾਜ਼ ਬਹੁਤ ਸੁਰੀਲੀ ਹੈ। ਪਿਤਾ ਜੀ ਹੁਣ ਖੁੱਲ੍ਹੀ ਬੋਲੀ ਤਾਂ ਪਾ ਨਹੀਂ ਸਨ ਸਕਦੇ ਇਸ ਵਾਸਤੇ ਉਹਨਾਂ ਰਾਹ ਕੱਢ ਲਿਆ। ਉਹਨਾਂ ਅੰਦਾਜ਼ ਤਾਂ ਪਹਿਲੇ ਸੱਦ ਵਾਲਾ ਰੱਖਿਆ, ਪਰ ਸ਼ਬਦਾਵਲੀ ਭਾਈ ਗੁਰਦਾਸ ਦੀ ਵਰਤ ਲਈ। ਕੰਨ ਵਿੱਚ ਉਂਗਲ ਪਾ ਕੇ ਦੂਜੀ ਬਾਂਹ ਉੱਚੀ ਕਰਕੇ ਉੱਚੀ ਸੁਰ ਵਿੱਚ ਉਹਨਾਂ ਹੋਕਾ ਦਿੱਤਾ :

"ਫਿੱਰਿ ਬਾਬਾ ਗਇਆ ਬਗਦਾਦ ਨੋ ਬਾਹਰਿ ਜਾਇ ਕੀਆ ਅਸਥਾਨਾ....ਓਏ ਗਭਰੂਓ"

ਸਾਰੇ ਭੰਗੜੇ ਵਾਲਿਆਂ ਇਕ ਲੱਤ ਚੁੱਕ ਕੇ ਦੋਵੇਂ ਬਾਹਵਾਂ ਖੜ੍ਹੀਆਂ ਕਰਕੇ–ਹਾ............ਕਰਕੇ ਉੱਤਰ ਦਿਤਾ। ਨਾਲ ਢੋਲ ਵਾਲੇ ਨੇ।

ਫੇਰ ਬੋਲ ਆਇਆ, "ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ–"

ਫੇਰ ਉਵੇਂ ਹੀ ਹੋਇਆ, ਮੁੜ ਮੁੜ ਇਵੇਂ ਹੋਇਆ। ਹੁਣ ਮੁੜ ਭੰਗੜਾ ਨਾਚ ਸ਼ੁਰੂ ਹੋ ਗਿਆ। ਇਵੇਂ ਪਤਾ ਨਹੀਂ ਕਿੰਨੀ ਰਾਤ ਗਈ ਤਕ ਭੰਗੜਾ ਪੈਂਦਾ ਰਹਿੰਦਾ।

ਪ੍ਰੋ. ਮੋਹਨ ਸਿੰਘ ਦੀ ਇਕ ਮਸ਼ਹੂਰ ਕਵਿਤਾ ਹੈ–

"ਆਓ ਨੱਚੀਏ"। ਜਦੋਂ ਮੈਂ ਇਹ ਕਵਿਤਾ ਪੜ੍ਹੀ ਤਾਂ ਮੈਨੂੰ ਝੱਟ ਓਹੋ ਸਿਆਲਕੋਟੀਆਂ ਵਾਲਾ ਭੰਗੜਾ ਚੇਤੇ ਆ ਗਿਆ। ਮੇਰਾ ਯਕੀਨ ਅਜੇ ਤਕ ਕਾਇਮ ਹੈ ਕਿ ਪ੍ਰੋ. ਮੋਹਨ ਸਿੰਘ ਨੂੰ ਉਸ ਕਵਿਤਾ ਦੀ ਪ੍ਰੇਰਣਾ ਇਹ ਸਿਆਲਕੋਟੀ ਭੰਗੜਾ ਵੇਖ ਕੇ ਹੀ ਆਈ ਹੋਵੇਗੀ ਜੋ ਉਸ ਨੇ ਰਾਵਲਪਿੰਡੀ ਵਿੱਚ ਹੀ ਵੇਖਿਆ ਹੋਵੇਗਾ।

ਪ੍ਰੋ. ਮੋਹਨ ਸਿੰਘ ਦੀ ਇਸ ਕਵਿਤਾ ਨੂੰ ਮੁੜ ਪੜ੍ਹਦੇ ਹਾਂ–

# ਆਓ ਨੱਚੀਏ

—ਪ੍ਰੋ. ਮੋਹਨ ਸਿੰਘ

ਆਓ ਹਿੰਦੀਓ ਰਲ਼ ਛੋਹੀਏ, ਕੋਈ
ਇਸ਼ਕ ਦਾ ਤ੍ਰਿਖੜਾ ਤਾਲ ਵਲੇ।
ਪਰਦੇ ਚਾਈਏ, ਘੁੰਗਟ ਲਾਹੀਏ,
ਨੱਚੀਏ ਨਾਲੋ ਨਾਲ ਵਲੇ।

ਦੇਸ਼ ਪਿਆਰ ਦੀ ਮਦਰਾ ਪੀ ਕੇ,
ਹੋਈਏ ਮਸਤ ਬਿਹਾਲ ਵਲੇ।
ਵਲ ਵਲ ਆਈਏ ਕਲਾਵੇ ਕਰਦੇ,
ਘੁੱਟ ਘੁੱਟ ਲੱਗੀਏ ਨਾਲ ਵਲੇ।

ਕਾਲੇ ਨੱਚਣ ਗੋਰੇ ਨੱਚਣ,
ਨੱਚਣ ਅਮੀਰ ਕੰਗਾਲ ਵਲੇ।
ਹਿੰਦੂ ਨੱਚਣ, ਮੁਸਲਿਮ ਨੱਚਣ।
ਕੰਮੀ ਤੇ ਚਮਰਾਲ ਵਲੇ।

ਕੁੜੀਆਂ ਤੇ ਮੁਟਿਆਰਾਂ ਨੱਚਣ,
ਨੱਚਣ ਬੁੱਢੇ ਬਾਲ ਵਲੇ।
ਚੂੜ੍ਹੀਆਂ ਤੇ ਚਮਰੇਟੀਆਂ ਨੱਚਣ,
ਨੱਚ ਨੱਚ ਹੋਣ ਬੇਹਾਲ ਵਲੇ।

ਛੱਡ ਮਸੀਤਾਂ ਮੁੱਲਾਂ ਨੱਚਣ,
ਕਰਦੇ ਹਾਲੋ ਹਾਲ ਵਲੇ।
ਪਾੜ ਬਗਲੀਆਂ ਜ਼ਾਹਦ ਨੱਚਣ,
ਸੂਫ਼ੀ ਮਾਰਨ ਛਾਲ ਵਲੇ।

ਧੋਤੀ ਟੰਗਦੇ ਬਾਹਮਣ ਨੱਚਣ,
ਢਹਿ ਢਹਿ ਪੈਣ ਚੁਫਾਲ ਵਲੇ।
ਭਾਈ ਨੱਚਣ, ਜੋਗੀ ਨੱਚਣ,
ਮਸਤ ਮਲੰਗਾਂ ਦੇ ਹਾਲ ਵਲੇ।

ਨੱਚਣ ਮਸੀਤਾਂ ਮੰਦਰ ਨੱਚਣ,
ਨੱਚਣ ਠਾਕਰ ਦੁਆਲ ਵਲੇ।
ਨੱਚਣ ਗਰੰਥ, ਕਤੇਬਾਂ ਨੱਚਣ,
ਵੇਦ ਵੀ ਨੱਚਣ ਨਾਲ ਵਲੇ।

ਨੱਚਣ ਸੰਖ ਤੇ ਬਾਂਗਾਂ ਨੱਚਣ,
ਨੱਚਣ ਟੱਲ ਘੜਿਆੜ ਵਲੇ।
ਟਿੱਕੇ ਨੱਚਣ, ਜੰਞੂ ਨੱਚਣ,
ਤਸਬੀ ਤੇ ਜਪਮਾਲ ਵਲੇ।

ਦੋਜ਼ਖ ਨੱਚਣ, ਜੱਨਤ ਨੱਚਣ,
ਹੂਰਾਂ ਦੇਵਣ ਤਾਲ ਵਲੇ।
ਨਾਨਕ, ਰਾਮ, ਮੁਹੰਮਦ ਨੱਚਣ,
ਨੱਚਣ ਕ੍ਰਿਸ਼ਨ ਗੁਪਾਲ ਵਲੇ।

ਜਿਉਂ ਜਿਉਂ ਨਾਚ ਤ੍ਰਿਖਾ ਹੋਵੇ,
ਜਿਉਂ ਜਿਉਂ ਚਮਕੇ ਚਾਲ ਵਲੇ।
ਸ਼ਹੁ ਸਾਗਰ ਦੀਆਂ ਲਹਿਰਾਂ ਵਾਂਗਰ,
ਬਾਹਾਂ ਖਾਣ ਉਛਾਲ ਵਲੇ।

ਛਣਕਣ ਚੂੜੇ, ਛਣਕਣ ਬੀੜੇ,
ਛਣਕਣ ਵੰਗਾਂ ਨਾਲ ਵਲੇ।
ਉੱਡਣ ਚੁੰਨੀਆਂ, ਪਾਟਣ ਬੁਰਕੇ,
ਗਲ ਵਿੱਚ ਖੁੱਲ੍ਹਣ ਵਾਲ ਵਲੇ।

ਉਛਲ ਗੰਗਾਂ ਦੀਆਂ ਲਹਿਰਾਂ ਮਾਰਨ,
ਜ਼ਮਜ਼ਮ ਦੇ ਵਿੱਚ ਛਾਲ ਵਲੇ।
ਬਾਹਮਣ ਦੇ ਗੱਲ ਜੰਞੂ ਹੋਵਣ,
ਚਮਰੇਟੀ ਦੇ ਵਾਲ ਵਲੇ।

ਟੁੱਟਣ ਲੱਕ ਤੇ ਮੱਚਣ ਗਿੱਧੇ,
ਪੈਰ ਉਠਣ ਇਕ ਤਾਲ ਵਲੇ।
ਲੱਖ ਨੈਣਾਂ ਦੀ ਸਾਂਝੀ ਚਮਕਣ,
ਬਲੇ ਲੱਖ ਮਸ਼ਾਲ ਵਲੇ।

ਲੱਖ ਦਿਲਾਂ ਦੀ ਸਾਂਝੀ ਧੜਕਣ,
ਲਿਆਵੇ ਕੋਈ ਭੁਚਾਲ ਵਲੇ।
ਲੱਖ ਬੁੱਲ੍ਹੀਆਂ ਦਾ ਸਾਂਝਾ ਹਾਸਾ,
ਬਿਜਲੀ ਦਏ ਵਿਖਾਲ ਵਲੇ।

ਲੱਖ ਜ਼ੁਲਫ਼ਾਂ ਦੀ ਸਾਝੀ ਬੁਣਤਰ,
ਬਣ ਜਾਏ ਸਾਂਝਾ ਜਾਲ ਵਲੇ।
ਇਕ ਵੇਰਾਂ ਜੇ ਰਲ਼ ਕੇ ਹਿੰਦੀਉ,
ਨੱਚ ਪਉ ਏਦਾਂ ਨਾਲ ਵਲੇ।

ਕਿਉਂ ਨਾ ਹੋਣ ਫਿਰ ਸੱਚੇ ਤੁਹਾਡੇ,
ਸੁਪਨੇ ਅਤੇ ਖ਼ਿਆਲ ਵਲੇ।

(੪)

# ਪਿੰਡੀ ਤੋਂ ਪਿੰਡ ਨੂੰ

ਰਾਵਲਪਿੰਡੀ ਦੀ ਠੰਢ ਗਰਮੀ ਵਿੱਚ ਬਦਲ ਰਹੀ ਸੀ। ਛੋਟੇ ਛੋਟੇ ਬੱਚੇ ਹੱਥਾਂ ਵਿੱਚ ਕਾਂਗਰਸ ਦੇ ਝੰਡੇ ਫੜ ਕੇ 'ਜਿਨਕਲਾਬ ਜਿਨਕਬਾਦ' ਕਰਦੇ ਜਲੂਸ ਕੱਢਦੇ ਸਨ। ਇਹ 'ਇਨਕਲਾਬ ਜ਼ਿੰਦਾਬਾਦ' ਦਾ ਹੀ ਰੂਪ ਸੀ। ਇਨਕਲਾਬ ਦਾ ਬੁਖ਼ਾਰ ਸਭ ਪਾਸੇ ਹੀ ਚੜ੍ਹਿਆ ਲੱਗਦਾ ਸੀ। ਫਿਰ ਇਕ ਹੋਰ ਨਾਅਰਾ ਵੀ ਮਸ਼ਹੂਰ ਹੋਇਆ : 'ਲਾਲ ਕਿਲੇ ਤੋਂ ਆਈ ਆਵਾਜ਼—ਸਹਿਗਲ ਢਿਲੋਂ ਸ਼ਾਹਨਵਾਜ਼'। ਫਿਰ ਇਕ ਦਿਨ ਖ਼ਬਰ ਆਈ ਕਿ ਇਹ ਲਾਲ ਕਿਲੇ ਦੀ ਆਵਾਜ਼ ਵਾਲੇ ਆਜ਼ਾਦ ਹਿੰਦ ਫੌਜ ਦੇ ਕੈਪਟਨ ਸਹਿਗਲ, ਢਿਲੋਂ. ਸ਼ਾਹਨਵਾਜ਼ ਰਾਵਲਪਿੰਡੀ ਆ ਰਹੇ ਨੇ। ਕੰਪਨੀ ਬਾਗ ਵਿੱਚ ਸ਼ਾਮ ਨੂੰ ਜਲਸਾ ਸੀ। ਮੈਂ ਵੀ ਪਿਤਾ ਜੀ ਨਾਲ ਜਲਸੇ ਵਿੱਚ ਗਿਆ ਸੀ। ਬਹੁਤ ਭੀੜ ਸੀ, ਦਰਖਤਾਂ 'ਤੇ ਵੀ ਹਜੂਮ ਬੈਠਾ ਸੀ। ਬੜਾ ਜੋਸ਼ ਜਿਹਾ ਸੀ। ਸਮਝ ਤੇ ਕੁਝ ਨਹੀਂ ਸੀ ਆ ਰਿਹਾ, ਹਾਂ ਹਰ ਕੋਨਾ ਤਿਰੰਗੇ ਝੰਡਿਆਂ ਨਾਲ ਭਰਿਆ ਪਿਆ ਸੀ। ਇਕ ਸਰਦਾਰ ਖੱਦਰ ਦੇ ਚਿੱਟੇ ਕੱਪੜੇ ਪਾਈ ਬੜੀ ਜੋਸ਼ੀਲੀ ਤਕਰੀਰ ਕਰ ਰਿਹਾ ਸੀ। ਇਹ ਤਕਰੀਰ ਕਰਨ ਵਾਲਾ ਬੰਦਾ ਗੋਪਾਲ ਸਿੰਘ ਕੌਮੀ ਸੀ। ਕੌਮੀ ਦੀ ਤਕਰੀਰ ਵਿੱਚ ਹੀ ਪਤਾ ਨਹੀਂ ਕੀ ਹੋਇਆ ਜਾਂ ਤਾਂ ਲੋਕਾਂ ਦੇ ਭਾਰ ਨਾਲ ਇਕ ਦਰਖਤ ਡਿੱਗ ਪਿਆ ਜਾਂ ਕੁਝ ਲੋਕ ਦਰਖਤ ਤੋਂ ਡਿਗ ਪਏ। ਰੌਲ਼ਾ ਜਿਹਾ ਪੈ ਗਿਆ। ਗੋਪਾਲ ਸਿੰਘ ਕੌਮੀ ਨੂੰ ਪਤਾ ਲੱਗਾ, ਉਸ ਨੇ ਸਟੇਜ 'ਤੇ ਖੜ੍ਹੇ ਨੇ ਆਪਣੀ ਦਸਤਾਰ ਲਾਹੀ। ਉਸ ਨੂੰ ਪਾੜ ਕੇ ਜ਼ਖ਼ਮੀਆਂ ਨੂੰ ਪੱਟੀ ਕਰਨ ਵਾਸਤੇ ਦੇ ਦਿਤਾ। ਹਰ ਬੰਦੇ ਦੀ ਜ਼ਬਾਨ ਤੇ 'ਕੌਮੀ ਕੌਮੀ' ਹੋ ਗਿਆ। ਗੋਪਾਲ ਸਿੰਘ ਕੌਮੀ ਕਾਂਗਰਸ ਵਲੋਂ ਚੋਣ ਵੀ ਲੜ ਰਿਹਾ ਸੀ। ਉਸ ਦੇ ਸਾਹਮਣੇ ਅਕਾਲੀ ਪਾਰਟੀ ਦਾ ਸ. ਉੱਜਲ ਸਿੰਘ ਸੀ। ਰੋਜ਼ ਜਲੂਸ ਜਲਸੇ ਹੋਣੇ। ਸ਼ਹਿਰ ਵਿੱਚ ਬੜਾ ਜੋਸ਼ ਸੀ—ਕੁਝ ਤਨਾਅ ਵੀ ਸੀ। ਸਾਡਾ ਭਾਈਚਾਰਾ ਡੱਟ ਕੇ ਕੌਮੀ ਦੀ ਮਦਦ ਕਰ ਰਿਹਾ ਸੀ। ਹਰ ਪਾਸੇ ਕੌਮੀ ਦਾ ਹੀ ਚਰਚਾ ਸੀ। ਜਿਸ ਦਿਨ ਚੋਣ ਦਾ ਨਤੀਜਾ ਨਿਕਲਿਆ ਤਾਂ ਸ. ਉੱਜਲ ਸਿੰਘ ਸ਼ਾਨ ਨਾਲ ਜਿੱਤ ਗਿਆ। (ਭਾਰਤ ਵਿੱਚ ਆ ਕੇ ਗੋਪਾਲ ਸਿੰਘ ਕੌਮੀ ਅਕਾਲੀ ਬਣ ਗਿਆ ਅਤੇ ਉੱਜਲ ਸਿੰਘ ਨੇ ਕਾਂਗਰਸੀ ਬਣ ਕੇ ਅੰਤ ਗਵਰਨਰ ਦੀ ਕੁਰਸੀ ਸਾਂਭ ਲਈ)

ਮੇਰੇ ਬਚਪਨ ਦੀਆਂ ਯਾਦਾਂ ਦੇ ਕੋਸ਼ ਵਿੱਚ ਇਕ ਹੋਰ ਇਕੱਠ ਦਾ ਵੀ ਝਾਉਲਾ ਹੈ। ਇਕ ਜਾਂ ਦੋ ਰਾਮਗੜ੍ਹੀਆ ਕਾਨਫਰੰਸਾਂ ਵੀ ਹੋਈਆਂ। ਕਾਨਫਰੰਸ ਵਿਚ ਆਉਣ ਵਾਸਤੇ ਭੈਣੀ ਸਾਹਿਬ ਵਾਲੇ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਆਉਣ ਦਾ ਬਹੁਤ ਪਰਚਾਰ ਸੀ। ਉਸ ਕਾਨਫਰੰਸ ਵਿੱਚ ਮਹਾਰਾਜ ਸਤਿਗੁਰੂ ਪ੍ਰਤਾਪ ਸਿੰਘ ਆਪ ਨਹੀਂ ਗਏ ਸਨ, ਪਰ

ਉਨ੍ਹਾਂ ਦੇ ਨੌਜਵਾਨ ਸਾਹਿਬਜ਼ਾਦੇ ਬਾਬਾ ਬੀਰ ਸਿੰਘ ਜੀ ਪਹੁੰਚੇ ਸਨ। ਮਾੜੀ ਮਾੜੀ ਦਾ. ਤੇ ਅਕਹਿਰੇ ਭਰਵੇਂ ਲੰਬੇ ਸਰੀਰ ਵਾਲੇ।

ਫੇਰ ਇਕ ਹੋਰ ਜਲੂਸ ਵੇਖਿਆ ਬਹੁਤ ਜ਼ਬਰਦਸਤ ਅਤੇ ਤਗੜੇ ਹਜੂਮ ਵਾਲਾ ਅਤੇ ਯਾਦਗਾਰੀ ਹੈਸੀਅਤ ਵਾਲਾ। ਸਾਡੇ ਸਕੂਲ ਦੀ ਸੜਕ ਤੋਂ ਇਹ ਲੰਘਿਆ ਤੇ ਕਈ ਦੁਕਾਨਾਂ ਬੰਦ ਹੋ ਗਈਆਂ। ਉੱਚੇ ਲੰਬੇ ਨੌਜਵਾਨ ਮੁੰਡੇ ਵੱਡੇ ਵੱਡੇ ਹਰੇ ਝੰਡੇ ਲੈ ਕੇ ਨਿਕਲੇ। ਉਹ ਬਾਹਵਾਂ ਉਲਾਰ ਉਲਾਰ ਕੇ ਸੰਘ ਪਾੜ ਪਾੜ ਕੇ ਨਾਅਰੇ ਲਾ ਰਹੇ ਸਨ, "ਪਾਕਿਸਤਾਨ ਜ਼ਿੰਦਾਬਾਦ" ਪਸੀਨੋ-ਪਸੀਨਾ ਹੋਏ ਅਜੀਬ ਮਸਤੀ ਅਤੇ ਜੋਸ਼ ਵਿੱਚ ਉਹ ਤੁਰ ਰਹੇ ਸਨ। ਉਹ ਨਾਅਰੇ ਇੰਝ ਲਾ ਰਹੇ ਸਨ ਜਿਵੇਂ ਦੁਸ਼ਮਨ 'ਤੇ ਗੋਲਾਬਾਰੀ ਕਰ ਰਹੇ ਹੋਣ। ਇਕ ਜਥੇ ਬਾਅਦ ਦੂਸਰਾ ਜਥਾ। ਵਹੀਰਾਂ ਦੀਆਂ ਵਹੀਰਾਂ ਇੰਜ ਚਲ ਰਹੀਆਂ ਸਨ ਜਿਵੇਂ ਮਨੁੱਖਾਂ ਦਾ ਦਰਿਆ ਵਗ ਰਿਹਾ ਹੋਵੇ। ਬੜਾ ਲੰਮਾ ਚਿਰ ਇਹ ਲੰਘਦਾ ਹੀ ਰਿਹਾ। ਇਹ ਜਲੂਸ ਸਾਰਾ ਹੀ ਮੈਂ ਵੇਖਿਆ। ਮੇਰੇ ਪਹਿਲਾਂ ਵੇਖੇ ਜਲੂਸਾਂ ਤੋਂ ਇਹ ਵੱਖਰੀ ਹੀ ਕਿਸਮ ਦਾ ਸੀ। ਬਹੁਤ ਪ੍ਰਭਾਵਸ਼ਾਲੀ ਪਰ ਇਹ ਇਲਾਕੇ ਵਿੱਚ ਇਕ ਦਹਿਸ਼ਤ ਪੈਦਾ ਕਰ ਗਿਆ। ਘਰ ਆ ਕੇ ਜਦੋਂ ਮੈਂ ਪੁਛਿਆ ਕਿ ਇਹ 'ਪਾਕਿਸਤਾਨ ਜ਼ਿੰਦਾਬਾਦ' ਦਾ ਮਤਲਬ ਕੀ ਹੋਇਆ ? ਤਾਂ ਮੈਨੂੰ ਝਾੜ ਪਈ ਅਤੇ ਖ਼ਬਰਦਾਰ ਕੀਤਾ ਗਿਆ ਕਿ ਅੱਗੋਂ ਤੋਂ ਅਜਿਹੇ ਜਲੂਸਾਂ ਦੇ ਕੋਲ ਖਲੋਣਾ ਤਕ ਵੀ ਨਹੀਂ। ਇਹ ਮੁਸਲਿਮ ਲੀਗ ਦਾ ਜਲੂਸ ਹੈ ਤੇ ਸਿੱਖਾਂ ਨੂੰ ਇਸ ਤੋਂ ਖ਼ਤਰਾ ਹੈ।

ਇਕ ਦਿਨ ਸਾਡੇ ਸਕੂਲ ਵਿੱਚ ਅਜੀਬ ਜਿਹੀ ਹਵਾ ਸੀ। ਗੱਲ ਤਾਂ ਕੋਈ ਵੀ ਨਹੀਂ ਸੀ ਕਰ ਰਿਹਾ। ਪੜ੍ਹਾਈ ਦੀ ਜਮਾਤ ਵਿੱਚ ਵੀ ਅਸੀਂ ਬੈਠੇ ਸਾਂ, ਮਾਸਟਰ ਜੀ ਵੀ ਹਾਜ਼ਰ ਸਨ, ਸਭ ਕੁਝ ਠੀਕ-ਠਾਕ ਸੀ, ਪਰ ਫਿਰ ਵੀ ਪਤਾ ਨਹੀਂ ਕਿਉਂ ਅੱਜ ਦਾ ਦਿਨ ਰੋਜ਼ ਵਰਗਾ ਨਹੀਂ ਸੀ। ਬਗੈਰ ਗੱਲ ਤੋਂ ਸਾਡੇ ਦੋਸਤ ਮੁੰਡੇ ਜਮਾਤ ਚੋਂ ਮਨਫ਼ੀ ਹੋ ਰਹੇ ਸਨ। ਜਿਵੇਂ ਬੇਜ਼ਬਾਨ ਜਾਨਵਰ ਆਪਣੇ ਵਰਗੇ ਹੋਰ ਸਾਥੀ ਦੇ ਇੱਜੜ ਵਿਚੋਂ ਗਾਇਬ ਹੋ ਜਾਣ 'ਤੇ ਮਹਿਸੂਸ ਕਰਦੇ ਹਨ ਇਵੇਂ ਸਾਡੀ ਹਾਲਤ ਸੀ। ਕਦੇ ਕੋਈ ਆਵੇ ਕਦੇ ਕੋਈ ਤੇ ਬੱਚੇ ਜਮਾਤ 'ਚੋਂ ਗ਼ਾਇਬ ਹੋਈ ਜਾ ਰਹੇ ਸਨ ਜਿਵੇਂ ਛਾਨਣੀ ਲਾਈ ਹੋਵੇ। ਉਹ ਦਿਨ ਮੇਰੀਆਂ ਯਾਦਾਂ ਦਾ ਅਭੁੱਲ ਦਿਨ ਹੈ। ਜਿਵੇਂ ਹਵਾ ਬਹੁਤ ਉਦਾਸ ਹੋ ਗਈ ਹੋਵੇ। ਸਾਨੂੰ ਕੱਖ ਪਤਾ ਨਹੀਂ ਸੀ ਕਿ ਕੀ ਗੱਲ ਹੈ, ਪਰ ਇਹ ਪਤਾ ਸੀ ਕਿ ਗੱਲ ਜ਼ਰੂਰ ਹੈ। ਮਾਸਟਰਾਂ ਦੇ ਚਿਹਰਿਆਂ 'ਤੇ ਵੀ ਫ਼ਿਕਰਮੰਦੀ ਦਿਸ ਰਹੀ ਸੀ। ਜਿਹੜਾ ਵੀ ਕੋਈ ਬੰਦਾ ਬੱਚੇ ਨੂੰ ਲੈਣ ਆਉਂਦਾ ਉਹ ਬਗ਼ੈਰ ਪੁਛੇ-ਗਿਛੇ ਨਾਲ ਤੋਰ ਦਿੰਦੇ। ਅੰਤ ਮੈਨੂੰ ਵੀ ਕੋਈ ਲੈਣ ਆ ਗਿਆ। ਮੇਰੇ ਪਿਤਾ ਜੀ ਦੇ ਦੋਸਤ ਦਾ ਸਪੁੱਤਰ ਪਿਆਰਾ ਸਿੰਘ ਉਹ ਮੇਰੀ ਬਾਂਹ ਫੜ ਕੇ ਛੁੱਟੀ ਕਰਾ ਕੇ ਲੈ ਗਿਆ। ਸਕੂਲੋਂ ਬਾਹਰ ਨਿਕਲਿਆ ਤਾਂ ਸੜਕਾਂ ਤਾਂ ਸੁੰਨਮ ਸੁੰਨੀਆਂ ਪਈਆਂ ਸਨ। ਬਾਜ਼ਾਰ ਬੰਦ ਸਨ। ਜਿਵੇਂ ਸੱਪ ਲੰਘ ਗਿਆ ਹੋਵੇ ਜਿਵੇਂ ਬਾਜ਼ਾਰ ਵਿੱਚ ਦੇਓ ਫਿਰ ਗਿਆ ਹੋਵੇ। ਕਿਥੇ ਰਾਵਲਪਿੰਡੀ ਰੌਣਕਾਂ ਵਾਲਾ ਸ਼ਹਿਰ ਤੇ ਕਿਥੇ ਇਹ ਮਸਾਣਾਂ ਵਰਗੀ ਖਾਮੋਸ਼ੀ। ਮੈਂ ਘਰ ਪਹੁੰਚਿਆ ਮੇਰੇ ਪਿਤਾ ਜੀ ਘਰ ਨਹੀਂ ਸਨ। ਮਾਤਾ ਮੇਰੀ ਫ਼ਿਕਰਮੰਦੀ ਵਿੱਚ ਸੀ, ਮੇਰੇ ਘਰ ਪਹੁੰਚਣ 'ਤੇ ਉਸਨੂੰ ਤਸੱਲੀ ਹੋਈ ਉਸ ਸ਼ੁਕਰ ਕੀਤਾ।

ਸ਼ਹਿਰ ਵਿੱਚ ਫਸਾਦ ਸ਼ੁਰੂ ਹੋ ਚੁੱਕੇ ਸਨ। ਕਿਸੇ ਨੇ ਨੰਗੇ ਚਿੱਟੇ ਦਿਨ ਛੁਰਾ ਮਾਰ ਕੇ ਕੋਈ ਬੰਦਾ ਮਾਰ ਦਿਤਾ ਸੀ। ਅਸੀਂ ਜਿਸ ਥਾਂ ਰਹਿੰਦੇ ਸਾਂ ਉਥੋਂ ਤਾਂ ਹਰ ਗੁਨਾਹ ਮੁਸਲਮਾਨਾਂ ਦੇ ਸਿਰ ਪੈਂਦਾ ਸੀ। ਬੜੇ ਦਿਨਾਂ ਤੋਂ ਹਰੀਪੁਰ ਹਜ਼ਾਰੇ ਵਾਲੇ ਪਾਸਿਓਂ ਫਸਾਦਾਂ ਦੀਆਂ ਖ਼ਬਰਾਂ

ਆ ਰਹੀਆਂ ਸਨ। ਪਿੰਡਾਂ ਵਿੱਚੋਂ ਅਨੇਕਾਂ ਹਿੰਦੂ ਸਿੱਖ ਲੋਕ ਘਰ ਦੇ ਜੀਅ ਮਰਵਾ ਕੇ ਅਤੇ ਬੇਇਜ਼ਤੀ ਕਰਵਾ ਕੇ ਸ਼ਹਿਰ ਆ ਗਏ ਸਨ। ਹੁਣ ਰਾਵਲਪਿੰਡੀ ਦੇ ਸ਼ਾਂਤ ਪਾਣੀਆਂ ਨੂੰ ਅੱਗ ਲੱਗ ਗਈ ਸੀ। ਹੁਣ ਕਿਸੇ ਸਿੱਖ ਦਾ ਮੁਸਲਿਮ ਇਲਾਕੇ 'ਚੋਂ ਲੰਘਣਾ ਜਾਂ ਕਿਸੇ ਮੁਸਲਮਾਨ ਦਾ ਸਿੱਖ ਇਲਾਕੇ 'ਚੋਂ ਲੰਘਣਾ ਖ਼ੁਦਕੁਸ਼ੀ ਦੇ ਬਰਾਬਰ ਸੀ। ਦੂਜੇ ਧਰਮ ਦੇ ਬੰਦੇ ਨੂੰ ਮਾਰਨਾ ਪੁੰਨ ਦਾ ਕੰਮ ਸੀ। ਹਰ ਵੇਲ਼ੇ ਇਕ ਭੈ ਅਤੇ ਆਤੰਕ ਦਾ ਮਾਹੌਲ ਸੀ। ਸਾਰੀ ਸਾਰੀ ਰਾਤ ਉਚੀ ਉਚੀ ਆਵਾਜ਼ ਦਾ ਰੌਲਾ ਸੁਨਣਾ, ਰਾਤ ਲੰਮਿਆਂ ਪਿਆਂ 'ਬੋਲੇ ਸੋ ਨਿਹਾਲ' ਜਾਂ 'ਅਲਾਹ ਹੂ ਅਕਬਰ' ਦੇ ਨਾਅਰਿਆਂ ਨੇ ਕੰਨਾਂ ਵਿੱਚ ਗੂੰਜਣਾ। ਸਾਡੀ ਤਾਂ ਹੋਰ ਵੀ ਮਜਬੂਰੀ ਤੇ ਜ਼ਬਰਦਸਤ ਫ਼ਿਕਰਮੰਦੀ ਸੀ। ਇਹ ਫ਼ਿਕਰਮੰਦੀ ਬਹੁਤ ਸਾਰੇ ਘਰਾਂ ਦੀ ਸਾਂਝੀ ਸੀ। ਕੁਝ ਦਿਨ ਪਹਿਲਾਂ ਚਿੱਟੀਆਂ ਹੱਟੀਆਂ ਦੇ ਚੌਕ ਵਿੱਚ ਢੋਲਕੀ ਵੱਜਦੀ ਰਹੀ ਅਤੇ ਸਾਰੇ ਨੌਜਵਾਨਾਂ ਦਾ ਜਥਾ ਸ਼ਬਦ ਪੜ੍ਹਦਾ ਸਟੇਸ਼ਨ ਨੂੰ ਚਲਾ ਗਿਆ ਸੀ। ਇਹ ਤਗੜਾ ਜਥਾ ਸ਼ੇਖ਼ੂਪੁਰਾ ਬੇਦਾਦ (ਜ਼ਿਲ੍ਹਾ ਗੁਜਰਾਂਵਾਲਾ) ਵੱਲ ਨਾਮਧਾਰੀਆਂ ਦੇ ਹੋਲੇ 'ਤੇ ਗੁਰੂ ਮਹਾਰਾਜ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨਾਂ ਨੂੰ ਚਲਾ ਗਿਆ ਸੀ। ਮੇਰੇ ਪਿਤਾ ਜੀ ਵੀ ਇਸ ਜਥੇ ਵਿੱਚ ਹੀ ਸਨ। ਸਾਰੇ ਮਹੱਲੇ ਵਾਲੇ ਯਾਦ ਕਰਦੇ ਸਨ ਕਿ ਜੇ ਨਾਮਧਾਰੀ ਜਥਾ ਇਥੇ ਹੁੰਦਾ ਤਾਂ ਫਿਰ ਕਾਹਦਾ ਫ਼ਿਕਰ ਸੀ ਇਸ ਜੱਥੇ ਵਿਚ ਸਾਰੇ ਹੀ ਰਿਸ਼ਟ ਪੁਸ਼ਟ ਗਤਕਈ ਨੌਜਵਾਨ ਸਨ। ਹੁਣ ਫ਼ਿਕਰ ਇਹ ਵੀ ਸੀ ਕਿ ਜਿਹੜੇ ਹੋਲੇ ਨੂੰ ਚਲੇ ਗਏ ਹਨ ਉਹਨਾਂ ਨਾਲ ਤਾਂ ਨਹੀਂ ਕੋਈ ਘਟਨਾ ਵਾਪਰੀ। ਘਟਨਾ ਵਾਪਰੀ ਦਾ ਅਰਥ ਸਭ ਨੂੰ ਪਤਾ ਹੀ ਸੀ। ਚਿੱਟੀਆਂ ਹੱਟੀਆਂ ਦੇ ਇਲਾਕੇ ਵਿਚ ਭੀੜ ਜਮ੍ਹਾਂ ਹੋ ਜਾਂਦੀ, ਖਿੰਡ ਜਾਂਦੀ। ਜ਼ਰਾ ਜਿੰਨੀ ਗੱਲ 'ਤੇ ਕਿਰਪਾਨਾਂ ਡਾਗਾਂ ਫੜ ਕੇ ਲੋਕ ਦੌੜ ਪੈਂਦੇ। ਰਾਤ ਕਿੰਨਾ ਕਿੰਨਾ ਚਿਰ 'ਬੋਲੇ ਸੋ ਨਿਹਾਲ' ਹੁੰਦਾ ਰਹਿੰਦਾ। ਇਓਂ ਲੱਗਦਾ ਜਿਵੇਂ ਜਮਰੌਦ ਫ਼ਤਹਿ ਕਰਨ ਚੱਲੇ ਹੋਣ।

ਇਕ ਦਿਨ ਤਾਂ ਬਹੁਤ ਹੀ ਰੌਲ਼ਾ ਰਿਹਾ। ਨੌਜਵਾਨਾਂ ਦੇ ਜਥਿਆਂ ਦੇ ਜਥੇ ਹੱਥ ਵਿੱਚ ਕਿਰਪਾਨਾਂ ਬਰਛੇ ਲੈ ਕੇ 'ਸਤਿ ਸ੍ਰੀ ਅਕਾਲ' ਗੁੰਜਾਉਂਦੇ ਰਹੇ। ਰਾਤ ਨੂੰ ਰੌਲ਼ੇ ਦੇ ਗੁਬਾਰ ਜਿਹੇ ਉਠਦੇ ਸੁਣੀਂਦੇ। ਕਿਤੇ ਕਿਤੇ ਅੱਗਾਂ ਦਾ ਧੂੰਆਂ ਦਿਸਦਾ ਤੇ ਫਾਇਰ ਬਰਗੇਡ ਦੀਆਂ ਗੱਡੀਆਂ ਦੇ ਟੱਲ ਖੜਕਦੇ ਸੁਣੀਂਦੇ। ਅੱਜ ਮੁਸਲਮਾਨਾਂ ਦੇ ਜਥੇ ਦੇ ਹਮਲੇ ਦਾ ਖ਼ਤਰਾ ਸੀ ਤੇ ਸਾਰਾ ਹਜੂਮ ਸੜਕਾਂ 'ਤੇ ਮੁਕਾਬਲੇ ਲਈ ਖੜ੍ਹਾ ਸੀ। ਤਦੇ ਖ਼ਬਰ ਫੈਲ ਗਈ ਕਿ ਸ਼ਹਿਰ ਵਿੱਚ ਕਰਫਿਊ ਲੱਗ ਗਿਆ ਹੈ।

ਏਸ ਖ਼ਬਰ ਨੇ ਸਭ ਨੂੰ ਘਰਾਂ ਵਿੱਚ ਡੱਕ ਦਿੱਤਾ, ਪਰ ਫਿਰ ਵੀ ਉਹ ਕਦੇ ਕਦੇ ਗਲੀਆਂ ਵਿੱਚ ਨਿਕਲ ਪੈਂਦੇ। ਕੋਠੇ ਦੀਆਂ ਛੱਤਾਂ ਬਾਲਕੋਨੀਆਂ ਤੋਂ ਬਾਹਰ ਵੱਲ ਵੇਖਦੇ। ਤਦੇ ਸ਼ਾਮ ਨੂੰ ਇਕ ਮੋਟਰ ਦੀ ਘੂਕਰ ਸੁਣਾਈ ਦਿਤੀ। ਅਸੀਂ ਆਪਣੇ ਕੋਠੇ ਤੋਂ ਗਲੀ ਵੱਲ ਝਾਕ ਰਹੇ ਸਾਂ। ਕੀ ਵੇਖਦੇ ਹਾਂ ਕਿ ਗਲੀ ਦੇ ਸਿਰੇ 'ਤੇ ਇਕ ਦੌੜਦਾ ਹੋਇਆ ਗੋਰਖਾ ਫੌਜੀ ਆਇਆ। ਛੋਟੀਆਂ ਛੋਟੀਆਂ ਚਮਕਦੀਆਂ ਅੱਖਾਂ। ਸਿਰ 'ਤੇ ਵੱਡਾ ਸਾਰਾ ਹੈਟ। ਹੈਟ ਦੀ ਤਣੀ ਠੋਡੀ ਤੇ ਕੱਸੀ ਹੋਈ ਜਿਸ ਨਾਲ ਗੱਲ੍ਹਾਂ ਫੁਲੀਆਂ ਹੋਈਆਂ ਸਨ। ਉਸ ਨੇ ਬੰਦੂਕ ਦੀ ਨਾਲ਼ੀ ਸਿੱਧੀ ਗਲੀ ਵੱਲ ਕਰ ਦਿੱਤੀ ਅਤੇ ਹੱਥ ਘੋੜੇ 'ਤੇ ਰੱਖਿਆ। ਜਿੱਦਾਂ ਕਾਂ ਗੁਲੇਲ ਨੂੰ ਵੇਖਕੇ ਉੱਡਦਾ ਹੈ ਇਵੇਂ ਹੀ ਛੱਤਾਂ ਤੋਂ ਬਾਹਰ ਨਿਕਲੀਆਂ ਸਾਰੀਆਂ ਮੁੰਡੀਆਂ ਅੰਦਰ ਹੋ ਗਈਆਂ। ਹੁਣ ਪਤਾ ਲੱਗ ਗਿਆ ਕਿ ਕਰਫਿਊ ਕੀ ਹੁੰਦਾ ਹੈ।

ਕੁਝ ਦਿਨਾਂ ਬਾਅਦ ਕਰਫ਼ਿਊ ਤਾਂ ਹਟ ਗਿਆ। ਲੋਕ ਤੁਰਨ ਫਿਰਨ ਵੀ ਲੱਗ ਪਏ

ਪਰ ਕਤਲ ਹੋਣ ਦਾ ਡਰ ਬਣਿਆ ਰਿਹਾ। ਲੋਕ ਦੂਜੇ ਭਾਈਚਾਰੇ ਦੇ ਇਲਾਕੇ ਵਿੱਚ ਜਾਣ ਡਰਦੇ ਰਹੇ। ਹੁਣ ਖ਼ਬਰਾਂ ਦਾ ਜ਼ੋਰ ਸੀ। ਅੱਜ ਲਾਹੌਰ ਵਿੱਚ ਕਾਲਜ ਦੇ ਮੁੰਡਿਆਂ ਨੇ ਜਲੂਸ ਕੱਢਿਆ ਹੈ, ਅੱਜ ਪਾਕਿਸਤਾਨ ਦਾ ਝੰਡਾ ਫੂਕਿਆ ਹੈ। ਫਲਾਣੇ ਪਿੰਡ ਦੇ ਘਰ ਦੇ ਸਾਰੇ ਜੀਅ ਖ਼ਤਮ ਹੋ ਗਏ ਨੇ। ਹਥਿਆਰ ਜਮ੍ਹਾਂ ਹੋਣ ਲੱਗੇ। ਅਗਲੇ ਹੋਣ ਵਾਲੇ ਜੰਗ ਦੀਆਂ ਤਿਆਰੀਆਂ ਹੋਣ ਲੱਗੀਆਂ। ਪਿਤਾ ਜੀ ਹੋਲੇ ਤੋਂ ਵਾਪਸ ਆ ਗਏ ਸਨ। ਉਹਨਾਂ ਦਸਿਆ ਕਿ ਰਾਵਲਪਿੰਡੀ ਸਟੇਸ਼ਨ ਤੋਂ ਗੱਡੀ ਬੈਠਦਿਆਂ ਹੀ ਪਤਾ ਲੱਗ ਗਿਆ ਸੀ ਕਿ ਸ਼ਹਿਰ ਦੀ ਹਾਲਤ ਖ਼ਰਾਬ ਹੈ। ਸਾਰੀ ਯਾਤਰਾ ਸਮੇਂ ਹੀ ਤਣਾਓ ਬਣਿਆ ਰਿਹਾ ਹੋਲੇ 'ਤੇ ਵੀ ਗੁਰੂ ਸਾਹਿਬ ਨੇ ਕਿਹਾ ਸੀ ਕਿ ਅੱਗੋਂ ਦਿਨ ਬਹੁਤ ਖ਼ਰਾਬ ਆ ਰਹੇ ਹਨ। ਘੱਲੂਘਾਰਾ ਵਰਤਣ ਵਾਲਾ ਹੈ ਅਤੇ ਤੁਸੀਂ ਆਪਣੇ ਟੱਬਰਾਂ ਨੂੰ ਅਵਲ ਤਾਂ ਬਿਆਸਾ ਤੋਂ ਪਾਰ ਨਹੀਂ ਤਾਂ ਰਾਵੀਓ ਪਾਰ ਜ਼ਰੂਰ ਭੇਜ ਦਿਓ। ਇਸ ਹੋਲੇ ਤੋਂ ਬਹੁਤ ਸਾਰੀਆਂ ਸੰਗਤਾਂ ਸਿਆਲਕੋਟ ਜ਼ਿਲੇ ਵੱਲ ਪੈਦਲ ਹੀ ਗਈਆਂ ਸਨ, ਕਿਉਂਕਿ ਆਵਾਜਾਈ ਵਿੱਚ ਵਿਘਨ ਵੀ ਪੈ ਗਿਆ ਸੀ।

ਸਕੂਲ ਖੁੱਲ੍ਹ ਗਏ ਸਨ। ਕਾਹਦੇ ਖੁੱਲ੍ਹੇ ਸਨ ਬਸ ਦਰਵਾਜ਼ੇ ਹੀ ਖੁਲੇ ਸਨ। ਅਸੀਂ ਚੌਥੀ ਜਮਾਤ ਦਾ ਸਰਟੀਫੀਕੇਟ ਬਣਵਾਇਆ ਤੇ ਸਾਡੇ ਭਾਈਚਾਰੇ ਨੇ ਗੱਡੀ ਫੜੀ ਤੇ ਪਿੰਡ ਨੂੰ ਚਾਲੇ ਪਾ ਦਿਤੇ। ਵਾਪਸ ਆਉਣ ਵਾਲਿਆਂ ਦੀ ਬੜੀ ਭੀੜ ਸੀ। ਜਦੋਂ ਗੱਡੀ ਚੱਲੀ ਤਾਂ ਦਿਲ ਵਿੱਚ ਜ਼ਰਾ ਵੀ ਖ਼ਿਆਲ ਨਹੀਂ ਸੀ ਕਿ ਅਸੀਂ ਇਸ ਸ਼ਹਿਰ ਨੂੰ ਸਦਾ ਲਈ ਅਲਵਿਦਾ ਕਹਿ ਰਹੇ ਹਾਂ। ਸੱਚਮੁਚ ਕੋਈ ਜੁਗ ਬਦਲਣ ਵਾਲਾ ਹੈ। ਮੇਰੇ ਬੜੇ ਪਿਆਰੇ ਦੋਸਤ ਸਦਾ ਲਈ ਵਿਛੜ ਗਏ ਹਨ। ਗੱਡੀ ਦੇ ਡੱਬੇ ਵਿੱਚ ਵੀ ਤਣਾਓ ਸੀ। ਸੀਟਾਂ ਵਾਸਤੇ ਲੜਾਈਆਂ ਹੋ ਰਹੀਆਂ ਸਨ। ਸਾਡੇ ਟੱਬਰ ਦਾ ਵੀ ਮੁਸਲਮਾਨਾਂ ਨਾਲ ਝਗੜਾ ਹੋਇਆ। ਸਾਰੇ ਆਪਣੀ ਆਪਣੀ ਕੌਮੀ ਸ਼ਾਨ ਲਈ ਲੜ ਮਰਨ ਨੂੰ ਤਿਆਰ ਸਨ। ਗੱਲ ਵਾਹਵਾ ਵਧ ਗਈ ਅਤੇ ਕੁਝ ਵੀ ਮਾੜਾ ਵਾਪਰਨ ਦਾ ਅੰਦੇਸ਼ਾ ਵਧ ਗਿਆ। ਇਸ ਵੇਲ਼ੇ ਮੇਰੇ ਤਾਇਆ ਸ. ਖੜਕ ਸਿੰਘ ਜੀ ਨੇ ਜੇਬ ਵਿੱਚ ਹੱਥ ਪਾ ਕੇ ਟਟੋਲਣਾ ਸ਼ੁਰੂ ਕੀਤਾ ਸ਼ਾਇਦ ਉਸ ਵਿਚ ਪਏ ਪੈਸਿਆਂ ਬਾਰੇ ਉਹਨਾਂ ਦੀ ਕੋਈ ਫ਼ਿਕਰਮੰਦੀ ਸੀ। ਇਵੇਂ ਲਗਾ ਜਿਵੇਂ ਉਹ ਕੋਈ ਹਥਿਆਰ ਚਾਕੂ ਜਾਂ ਪਸਤੌਲ ਕੱਢਣ ਲੱਗੇ ਹਨ। ਇਸ ਗੱਲ ਨੇ ਸਥਿਤੀ ਸ਼ਾਂਤ ਕਰ ਦਿਤੀ।

ਗੱਡੀ ਲਾਹੌਰ ਪਹੁੰਚੀ ਤਾਂ ਇਕ ਸਵਾਰੀ ਚੜ੍ਹੀ। ਹੌਲ਼ੀ ਹੌਲ਼ੀ ਘੁਸਰ ਮੁਸਰ ਹੋਣ ਲੱਗੀ: ਸੰਤ ਆ ਗਏ, ਸੰਤ ਅਤਰ ਸਿੰਘ ਆ ਗਏ। ਸਚਮੁਚ ਸੰਤ ਅਤਰ ਸਿੰਘ ਗੱਡੀ ਵਿੱਚ ਬੈਠੇ ਸਨ। ਮੈਂ ਪਹਿਲੀ ਵਾਰ ਉਹਨਾਂ ਨੂੰ ਵੇਖਿਆ ਜਾਂ ਨੇੜਿਉਂ ਵੇਖਿਆ। ਉਹਨਾਂ ਦੀਆਂ ਗੱਲਾਂ ਨੇ ਬੜਾ ਸੁਖ ਦਿਤਾ। ਇਹ ਉਹ ਹੀ ਸੰਤ ਅਤਰ ਸਿੰਘ ਸਨ ਜਿਨ੍ਹਾਂ ਦੇ ਦੀਵਾਨ ਨੂੰ ਅੱਜ ਤੱਕ ਲੋਕ ਯਾਦ ਕਰਦੇ ਹਨ। ਨਾਰੋਵਾਲ ਦੇ ਸਟੇਸ਼ਨ 'ਤੇ ਉਤਰ ਕੇ ਜਦੋਂ ਅਸੀਂ ਪਿੰਡ ਜਾਣ ਵਾਸਤੇ ਟਾਂਗੇ 'ਤੇ ਚੜ੍ਹੇ ਤਾਂ ਪਿਤਾ ਜੀ ਨਾਲ ਨਾਲ ਸਾਈਕਲ 'ਤੇ ਜਾ ਰਹੇ ਸਨ ਜਿਹੜਾ ਉਹ ਨਾਲ ਹੀ ਗੱਡੀ ਵਿੱਚ ਧਰ ਲਿਆਏ ਸਨ। ਇਹ ਉਹੀ ਹੀ ਸਾਈਕਲ ਸੀ ਜਿਸ ਦਾ ਜ਼ਿਕਰ ਸ਼ੁਰੂ 'ਚ ਹੋਇਆ ਹੈ। ਇਸ ਨੂੰ ਵੇਖਕੇ ਇਕ ਇਤਿਹਾਸ ਆਪਣੇ ਆਪ ਯਾਦ ਆ ਜਾਂਦਾ ਹੈ।



(੫)

# ਮੇਰਾ ਪਿੰਡ

ਮੇਰਾ ਪਿੰਡ, ਮੇਰਾ ਜਨਮ ਨਗਰ, ਸੰਨ ਸੰਤਾਲੀ ਵਿਚ ਪਾਕਿਸਤਾਨ ਦਾ ਹਿੱਸਾ ਬਣ ਗਿਆ ਸੀ। ਮੇਰਾ ਪਿੰਡ ਅੱਧੀ ਸਦੀ ਤੋਂ ਪਹਿਲਾਂ ਦੇ ਦ੍ਰਿਸ਼ ਵਿਚ ਮੈਨੂੰ ਕਿਸੇ ਪੁਰਾਤਨ ਸਮੇਂ ਦਾ ਦੇਵ ਸਥਾਨ ਜਾਂ ਤਪੋ-ਭੂਮੀ ਲੱਗਦਾ ਸੀ। ਬਹੁਤ ਵੱਡੇ ਸਰੋਵਰ ਕਿਨਾਰੇ ਦਰਖਤਾਂ ਹੇਠਾਂ ਕੱਚੀ ਮਿੱਟੀ ਦੀਆਂ ਝੁੱਗੀਆਂ ਵਾਲਾ। ਪਿੰਡ ਦਾ ਛੱਪੜ ਜਿੰਨੇ ਕਾਜ ਸਵਾਰਦਾ ਸੀ ਉਸ ਵਾਸਤੇ ਸਰੋਵਰ ਸ਼ਬਦ ਕੋਈ ਗ਼ਲਤ ਬਿਆਨੀ ਨਹੀਂ। ਇਹ ਰਾਵੀ ਦਰਿਆ ਤੋਂ ਸ਼ਾਇਦ ਪੰਜ ਮੀਲ 'ਤੇ ਹੀ ਹੋਵੇ ਜਾਂ ਥੋਹੜਾ ਵੱਧ ਵੀ ਹੋ ਸਕਦਾ ਹੈ। ਮੇਰੇ ਪਿੰਡ ਦੀ ਤਹਿਸੀਲ (ਅੱਜ ਕਲ ਜ਼ਿਲਾ) ਤਾਂ ਨਾਰੋਵਾਲ ਸੀ ਅਤੇ ਜ਼ਿਲਾ ਸਿਆਲਕੋਟ, ਪਰ ਇਹਦੇ ਆਪਣੇ ਨਾਮ ਨਾਲ ਨਾ 'ਵਾਲ' ਲੱਗਦਾ ਸੀ ਨਾ 'ਕੋਟ'। ਇਹਦੇ ਨਾਲ ਤਾਂ 'ਨਗਰ', 'ਪੁਰ' ਜਾਂ 'ਬਾਦ' ਵੀ ਨਹੀਂ ਸੀ ਲਗਾ ਹੋਇਆ। ਮੇਰੇ ਪਿੰਡ ਨੂੰ ਤਾਂ ਪਿੰਡ ਜਿੰਨੇ ਅੱਖਰ ਵੀ ਨਹੀਂ ਸਨ ਲੱਗਦੇ। ਇਕ ਹੀ ਅੱਖਰ ਨੂੰ ਇਕ ਮਾਤਰਾ ਲਾਉਣ ਨਾਲ ਪਿੰਡ ਦਾ ਨਾਮ ਬਣ ਜਾਂਦਾ ਹੈ 'ਢੇ'। ਢੇ ਨਾਲੋਂ ਤਾਂ ਖੇਹ ਸ਼ਬਦ ਵਿਚ ਹੀ ਦੂਣੇ ਅੱਖਰ ਲਗਦੇ ਨੇ। ਉਂਝ ਢੇ ਨਾਲ ਖੇਹ ਦਾ ਤੁਕਾਂਤ ਵੱਖ ਨਹੀਂ ਹੋ ਸਕਿਆ। ਇਸ ਤੁਕਾਂਤ ਕਾਰਨ ਤਾਂ ਕਈ ਵਾਰ ਅਤਿ ਲੂੜੀਂਦੇ ਜ਼ਬਤ ਤੇ ਸਬਰ ਟੁੱਟੇ। ਮੇਰਾ ਤਾਇਆ, ਬਾਪੂ ਕਿਸ਼ਨ ਸਿੰਘ ਕਿਤੇ ਕੁੜਮਾਂ ਦੇ ਪਿੰਡ ਗਿਆ। ਉਥੇ ਹਰ ਗੱਲ ਸਹਿ ਕੇ ਗਾਲ੍ਹਾਂ ਤੇ ਸਿੱਠਣੀਆਂ ਸੁਨਣੀਆਂ ਹੁੰਦੀਆਂ ਹਨ। ਬਾਪੂ ਨੇ ਸੁਣੀਆਂ ਵੀ, ਪਰ ਜਦੋਂ ਕਿਸੇ ਨੇ ਕਿਹਾ ਕਿ "ਗਈ ਸਾਂ ਮੈਂ ਢੇ....ਜਿਥੇ ਗੋਡੇ ਗੋਡੇ ਖੇਹ" ਤਾਂ ਬਾਪੂ ਕਿਸ਼ਨ ਸਿੰਘ ਦੇ ਮੂੰਹੋਂ ਬਦੋਬਦੀ ਗ਼ਜ਼ਲ ਦੇ ਮਤਲੇ ਦੀ ਦੂਜੀ ਲਾਈਨ ਨਿਕਲ ਹੀ ਗਈਂ, "ਆਖਣ ਵਾਲੇ ਦੇ ਮੂੰਹ 'ਤੇ ਪਏ" ਜਦੋਂ ਕਿਹਾ ਤਾਂ ਚੁੱਪ ਵਰਤ ਗਈ। ਬਜ਼ੁਰਗ ਮਾਈਆਂ ਦਾ ਇਤਰਾਜ਼ ਸੀ ਕਿ—ਇਹ ਕੀ ਗੱਲ ਹੋਈ ਕੁੜੀਆਂ ਚਿੜੀਆਂ ਤਾਂ ਕਈ ਵਾਰ ਉਹ ਕੁਝ ਕਹਿ ਜਾਂਦੀਆਂ ਹਨ, ਜੋ ਸੁਣਿਆ ਨਾ ਜਾਵੇ। ਇਹ ਤਾਂ ਪਿੰਡ ਦਾ ਨਾਂਅ ਹੀ ਲਿਆ ਹੈ। ਪਰ ਉਹਨਾਂ ਨੂੰ ਕੀ ਪਤਾ ਸੀ ਕਿ ਢੇ ਦੀ ਖੇਹ ਨਾਲ ਮੁਹਾਰਣੀ ਕਿੰਨੀ ਪੁਰਾਣੀ ਸੀ। ਉਂਝ ਸ਼ਾਇਦ ਢੇ ਖੇਹ ਤੋਂ ਜਾਂ ਥੇਹ ਤੋਂ ਵਿਗੜਿਆ ਹੋਵੇ। ਹੋ ਸਕਦਾ ਹੈ ਪਿੰਡ ਨੂੰ ਢੇ ਜਾਂ ਥੇਹ ਬਨਾਉਣ ਵਿਚ ਰਾਵੀ ਦਰਿਆ ਦਾ ਵੀ ਯੋਗਦਾਨ ਹੋਵੇ। ਰਾਵੀ ਦੀ ਭੂਮਿਕਾ ਤਾਂ ਇਸ ਗੱਲ ਤੋਂ ਵੀ ਪ੍ਰਗਟ ਹੁੰਦੀ ਸੀ ਕਿ ਸਾਡੇ ਲਾਗੇ ਦੇ ਕਈ ਪਿੰਡਾਂ ਦੇ ਨਾਵਾਂ ਦਾ ਸੰਬੰਧ ਪਾਣੀ ਨਾਲ ਹੀ ਸੀ। ਨਾਲ ਦਾ ਮਸ਼ਹੂਰ ਕਸਬਾ ਤਾਂ 'ਗੋਤਾ' ਹੀ ਸੀ। ਸਾਹਮਣੇ ਪੂੰਗ ਸਨ, ਪਰੇਰੇ ਜਿਹੇ 'ਡੱਡੀਆਂ' ਵੀ ਸਨ। ਗੋਤੇ ਪਿੰਡ ਦੇ ਭਾਟੜੇ ਤਾਂ ਦੂਰ ਦੂਰ

ਤੱਕ ਜਾਂਦੇ ਸਨ ਅਤੇ ਆਪਣੇ ਨਗਰ ਦਾ ਨਾਉਂ ਇਉਂ ਦਸਦੇ' "ਗੌਤਮ ਨਗਰੀ ਧਾਰ ਨਦੀ ਕੇ ਕਿਨਾਰੇ" ਪਰ ਹੁਣ ਧਾਰਾ ਨਦੀ ਰਾਵੀ ਬਹੁਤ ਦੂਰ ਸੀ ਅਤੇ ਵਿਚਕਾਰ ਇਕ ਰੇਲ ਦੀ ਲਾਈਨ ਵੀ ਆ ਗਈ ਸੀ।

ਆਪਣੇ ਨਾਂਅ ਵਾਂਗ ਹੀ ਢੇ ਛੋਟਾ ਜਿਹਾ ਪਿੰਡ ਸੀ ਪਰ ਇਸ ਦੀ ਮਸ਼ਹੂਰੀ ਛੋਟੀ ਨਹੀਂ ਸੀ। ਆਪਣੇ ਇਲਾਕੇ ਦੜਪ ਵਿਚ ਇਹ ਜਾਣਿਆ ਪਛਾਣਿਆ ਨਾਂਅ ਸੀ। ਉਂਝ ਇਥੇ ਨਾ ਕੋਈ ਸਕੂਲ ਸੀ ਨਾ ਬਾਜ਼ਾਰ ਪਰ ਇਥੋਂ ਦੇ ਲੋਕ ਬੜੀ-ਬੜੀ ਦੂਰ ਫਿਰ ਆਏ ਸਨ। ਇਥੇ ਬਹੁਤ ਸਾਰੇ ਤਾਂ ਫੌਜੀ ਰਹਿੰਦੇ ਸਨ ਅਤੇ ਸੂਬੇਦਾਰ ਸਨ ਪੱਕੀਆਂ ਰਫਲਾਂ ਵਾਲੇ। ਜਿਥੇ ਇਕ ਫੌਜੀ ਹੋਵੇ ਉਥੇ ਤਾਂ ਅੰਤਰਰਾਸ਼ਟਰੀ ਐਨਟੀਨਾ ਲੱਗਾ ਹੁੰਦਾ ਹੈ। ਸੋ ਲਾਮ ਦੀਆਂ ਗੱਲਾਂ ਤੋਂ ਲੈ ਕੇ ਆਜ਼ਾਦ ਹਿੰਦ ਫੌਜ ਦੀਆਂ ਗੱਲਾਂ, ਮਲਾਇਆ ਹਾਂਗ ਕਾਂਗ ਦੀਆਂ ਬਾਤਾਂ ਤੇ ਚੀਨ ਜਪਾਨ ਦੀਆਂ ਕਹਾਣੀਆਂ ਸਰੋਤੇ ਨੂੰ ਹਿਲਣ ਨਾ ਦੇਂਦੀਆਂ। ਸਾਡੇ ਆਪਣੇ ਇਕ ਭਰਾ ਤਾਏ ਕਿਸ਼ਨ ਸਿੰਘ ਦੇ ਵੱਡੇ ਸਪੁੱਤਰ ਸ. ਸੇਵਾ ਸਿੰਘ ਕੋਲ ਤਾਂ ਇਹਨਾਂ ਗੱਲਾਂ ਅਤੇ ਅਜੋਕੇ ਹਾਲਾਤ ਤੇ ਖ਼ਬਰਾਂ ਅਤੇ ਤਬਸਰਿਆਂ ਦਾ ਭੰਡਾਰ ਹੁੰਦਾ। ਭਰਾ ਸੇਵਾ ਸਿੰਘ ਦੁਆਲੇ ਪਿੜ ਬੱਝ ਜਾਂਦਾ ਜਿਵੇਂ ਰੇਡੀਓ ਤੋਂ ਖ਼ਬਰਾਂ ਸੁਣ ਰਹੇ ਹੋਣ।

ਢੇ ਦੀ ਮਸ਼ਹੂਰੀ ਹੋਰ ਜੱਥਾ ਵੀ ਕਰਦਾ ਸੀ। ਇਹ ਸੀ ਵਿਦਿਆਰਥੀਆਂ ਦਾ ਜਥਾ, ਜੋ ਟੋਲੀ ਬਣਾ ਕੇ ਗੋਤੇ ਦੇ ਪ੍ਰਾਇਮਰੀ ਸਕੂਲ ਪੜ੍ਹਨ ਜਾਂਦਾ। ਇਹ ਪੈਦਲ ਹੀ ਪਿੰਡ ਦੇ ਛੱਪੜ ਦੁਆਲੇ ਮੋੜਾ ਕੱਟ ਕੇ ਤੁਰਦਾ। ਸਿਰ ਉਤੇ ਕਿਤਾਬਾਂ ਦੇ ਬਸਤੇ ਤੇ ਹੱਥਾਂ ਵਿਚ ਲਕੜ ਦੀਆਂ ਤਖਤੀਆਂ ਹੁੰਦੀਆਂ। ਇਹ ਜੱਥਾ ਜਾਣ ਕੇ ਬਿਖੜੇ ਰਾਹੀਂ ਲੰਘਦਾ। ਜੇ ਰਾਹ 'ਚ ਮੀਂਹ ਦਾ ਪਾਣੀ ਹੈ ਤਾਂ ਪਾਣੀ ਵਿਚੋਂ ਜ਼ਰੂਰ ਲੰਘਦਾ। ਤਪਦੇ ਦਿਨਾਂ ਵਿਚ ਵੀ ਇਹ ਨਾਲ ਦੇ ਪਿੰਡ ਸਰਾਜ ਦਾ ਵੀ ਵਲੇਵਾਂ ਪਾ ਕੇ ਚੱਕਰ ਲਾ ਆਉਂਦਾ। ਮੁਸਲਮਾਨ, ਸਿੱਖ, ਹਿੰਦੂ ਇਸ ਜੱਥੇ ਵਿਚ ਹੁੰਦੇ ਪਰ ਉਦੋਂ ਬਹੁਤਾ ਪਤਾ ਨਹੀਂ ਸੀ ਕਿ ਇਹ ਵੱਖ-ਵੱਖ ਧਰਮ ਨੇ। ਸਾਨੂੰ ਤਾ ਇਹ ਹੀ ਪਤਾ ਲੱਗਦਾ ਜਦੋਂ ਲੋਕ ਕਹਿੰਦੇ ਕਿ ਢੇ ਵਾਲੇ ਆ ਗਏ ਨੇ। ਢੇ ਜਿਵੇਂ ਕੌਮ ਜਾਂ ਰਿਆਸਤ ਹੋਵੇ। ਜੱਥੇ ਦੇ ਬਹੁਤਿਆਂ ਮੁੰਡਿਆਂ ਦੇ ਪੈਰੀਂ ਤਾਂ ਜੁੱਤੀ ਵੀ ਨਾ ਹੁੰਦੀ। ਤੇ ਕਮੀਜ਼ ? ਉਦੋਂ ਇਹ ਘਰੀਂ ਬਣਾਏ ਖੱਦਰ ਦਾ ਝੱਗਾ ਹੁੰਦਾ ਸੀ ਜੋ ਪਜਾਮੇ ਦਾ ਕੰਮ ਵੀ ਦਿੰਦਾ ਤੇ ਨੱਕ ਪੂੰਝਣ ਲਈ ਰੁਮਾਲ ਵੀ ਹੁੰਦਾ। ਸਿਆਲ ਵਿਚ ਗੋਡੇ ਕੱਜਣ ਦੇ ਵੀ ਕੰਮ ਆਉਂਦਾ ਤੇ ਹੁਨਾਲ ਵਿਚ ਪੱਖੀ ਦਾ ਕੰਮ ਵੀ ਦਿੰਦਾ।

ਚਾਰ ਜਮਾਤਾਂ ਪਾਸ ਕਰ ਲੈਣੀਆਂ ਤਾਂ ਪਿੰਡ ਵਿਚ ਮਾਣ ਵਾਲੀ ਗੱਲ ਸੀ। ਇੱਕ ਹੋਰ ਵਿਦਿਆਰਥੀਆਂ ਦਾ ਜੱਥਾ ਜ਼ਿਆਦਾ ਸਤਿਕਾਰ ਅਤੇ ਹੈਸੀਅਤ ਰੱਖਦਾ ਵੀ ਸੀ। ਇਹ ਅੱਗੋਂ ਪੜ੍ਹਾਈ ਵਾਸਤੇ ਨਾਰੋਵਾਲ ਜਾਂਦਾ ਸੀ। ਇਹ ਵਧੀਆ ਕੱਪੜਿਆਂ ਭਾਵ ਪਜਾਮਿਆਂ ਨਾਲ ਜਾਂਦਾ। ਚਾਰ ਮੀਲ ਪੈਦਲ ਚੱਲ ਕੇ ਜਾਂਦਾ ਤੇ ਵੇਖਦਿਆਂ ਵੇਖਦਿਆਂ ਕਈਆਂ ਕੋਲ ਸਾਈਕਲ ਵੀ ਆ ਗਏ। ਇਹ ਸਾਈਕਲਾਂ ਵਾਲੇ ਤਾਂ ਇਵੇਂ ਹੁੰਦੇ ਜਿਵੇਂ ਅੱਜ ਕਲ ਮਾਰੂਤੀ ਦੇ ਸਵਾਰ ਹੋਣ। ਨਾਰੋਵਾਲ ਹੋ ਕੇ ਆਉਣਾ ਇਕ ਰੁਤਬਾ ਹੁੰਦਾ ਸੀ। ਨਾਰੋਵਾਲ ਇਕ ਪੂਰੇ ਸ਼ਹਿਰ ਦੀ ਖਿੱਚ ਰੱਖਦਾ ਸੀ। ਨਾਰੋਵਾਲ ਰੇਲ ਦਾ ਸਟੇਸ਼ਨ ਹੀ ਨਹੀਂ ਜੰਕਸ਼ਨ ਵੀ ਸੀ। ਸਿਆਲਕੋਟ, ਅੰਮ੍ਰਿਤਸਰ ਤੇ ਲਾਹੌਰ ਦੀਆਂ ਵੱਖ-ਵੱਖ ਦਿਸ਼ਾਵਾਂ ਨੂੰ

ਇਥੋਂ ਰੇਲ ਜਾਂਦੀ ਆਉਂਦੀ ਸੀ। ਅੱਗ ਬਾਲਦਾ ਤੇ ਧੂੰਏ ਦੀ ਇਕ ਲੰਮੀ ਬਦਲੀ ਛਡਦਾ ਕਾਲਾ ਕਲੂਤ ਇੰਜਨ ਗੱਡੀ ਦੇ ਡੱਬਿਆਂ ਨੂੰ ਧੂਹ ਕੇ ਜਦੋਂ ਖੜਦਾ ਤਾਂ ਤਿੰਨਾਂ ਜ਼ਿਲਿਆਂ ਵਿਚ ਲੋਕਾਂ ਨੇ ਗੀਤ ਵੀ ਬਣਾ ਲਏ।

ਗੱਡੀ ਆਈ ਗੱਡੀ ਆਈ ਨਾਰੋਵਾਲ ਦੀ
ਬੁੱਢੇ ਦੀ ਦਾਹੜੀ ਵਿਚ ਅੱਗ ਬਾਲਦੀ।

ਸਿਆਲਕੋਟ ਤੋਂ ਜਲੰਧਰ ਤੱਕ ਰੇਲ ਪਟੜੀ ਤੇ ਚੱਲਣ ਵਾਲਾ ਇੱਕ ਡੀਜ਼ਲ ਵਾਲਾ ਡੱਬਾ ਵੀ ਸੀ। ਚਿੱਟੇ ਜਿਹੇ ਰੰਗ ਦਾ ਖ਼ੂਬਸੂਰਤ ਬਾਂਕਾ ਡੱਬਾ। ਇਹ ਵੀ ਨਾਰੋਵਾਲ ਆਉਂਦਾ ਜਾਂਦਾ। ਨਾਰੋਵਾਲ ਦੀ ਸ਼ਾਨ ਨੂੰ ਦੋਬਾਲਾ ਕਰਦਾ ਸੀ ਇਹ ਡੱਬਾ। ਇਹਦੇ ਬਾਰੇ ਵੀ ਗੀਤ ਬਣੇ ਸਨ—

"ਦਿਨੇ ਹੀ ਤਾਰੇ ਵਿਖਾਉਂਦਾ ਜਲੰਧਰ ਵਾਲਾ ਡੱਬਾ ਡੱਬਾ।"

ਢੇ ਦੀ ਮਸ਼ਹੂਰੀ ਦਾ ਇੱਕ ਕਾਰਨ ਇਥੋਂ ਦਾ ਭੰਗੜੇ ਵਾਲਾ ਜੱਥਾ ਸੀ। ਜਿਵੇਂ ਪਹਿਲਾਂ ਜ਼ਿਕਰ ਆ ਚੁੱਕਾ ਹੈ, ਮੈਂ ਸਿਆਲਕੋਟੀਆਂ ਦਾ ਭੰਗੜਾ ਰਾਵਲਪਿੰਡੀ ਤਾਂ ਦੇਖਿਆ ਪਰ ਢੇ ਵਿਚ ਅਜੇ ਵੇਖਣਾ ਸੀ (ਜਲੰਧਰ ਵਿਚ ਵੀ ਆ ਕੇ ਵੇਖਿਆ। ਕੋਈ ਦਰਸ਼ਕ ਨੱਚਣੋਂ ਰਹਿ ਨਹੀਂ ਸੀ ਸਕਦਾ) ਭੰਗੜੇ ਵਿਚ ਅਕਸਰ ਲੜਾਈਆਂ ਹੋ ਜਾਂਦੀਆਂ ਸਨ ਪਰ ਇਹ ਹੀ ਤਾਂ ਕਮਾਲ ਸੀ ਢੇ ਵਾਲਿਆਂ ਦਾ ਕਿ ਇਹਨਾਂ ਦੇ ਭੰਗੜੇ ਦੀ ਕਲਾ ਤਾਂ ਮਾਨਣ ਵਾਲੀ ਹੁੰਦੀ ਪਰ ਸਿਆਣੇ ਬੰਦੇ ਹਮੇਸ਼ਾ ਹੀ ਲੜਾਈ ਤੋਂ ਬਚਾ ਲੈਂਦੇ। ਇਹ ਭਾਂਗੜੀ ਜਥਾ ਮਹੀਨਾ ਮਹੀਨਾ ਪਹਿਲਾਂ ਤੇਲ ਮਲਦਾ ਡੰਡ ਬੈਠਕਾਂ ਕੱਢਦਾ ਭੰਗੜਾ ਪਾਉਂਦਾ ਤੇ ਅੰਤ ਵਿਸਾਖੀ ਨੂੰ ਨੱਚਦਾ ਹੋਇਆ ਲਾਗਲੇ ਪਿੰਡ ਚਿੜੀਆਂ ਦੀ ਝੰਗੀ ਜਾਂਦਾ ਜਿਥੇ ਹੋਰ ਪਿੰਡਾਂ ਤੋਂ ਵੀ ਭੰਗੜੇ ਵਾਲਿਆਂ ਦੇ ਜੱਥੇ ਆਉਂਦੇ। ਧਾਰਮਕ ਦੀਵਾਨ ਵੀ ਲੱਗਦੇ ਤੇ ਖਾਣ ਪੀਣ ਦੀਆਂ ਦੁਕਾਨਾਂ ਵੀ ਹੁੰਦੀਆਂ। ਇਥੇ ਢੇ ਵਾਲਿਆਂ ਦੇ ਭੰਗੜੇ ਦੀ ਡਾਹਢੀ ਉਡੀਕ ਹੁੰਦੀ।

ਇਕ ਹੋਰ ਜੱਥਾ ਸੀ ਜਿਸ ਨੇ ਢੇ ਦੇ ਨਾਮ ਨੂੰ ਚਾਰ ਚੰਨ ਲਾਏ। ਇਹ ਸੀ ਵਧੀਆ ਢੋਲਕੀ ਛੈਣੇ ਵਜਾਉਣ ਵਾਲਾ ਸ਼ਬਦੀ ਜੱਥਾ। ਸਿੱਧੀਆਂ ਸਿੱਧੀਆਂ ਧਾਰਨਾਂ ਨਾਲ ਸ਼ਬਦ ਪੜ੍ਹਨ ਵਾਲਾ ਤੇ ਹੁੰਮਹੁਮਾ ਕੇ ਮੇਲਿਆਂ 'ਤੇ ਪੁੱਜਣ ਵਾਲਾ। ਜਿਸ ਦਿਨ ਰਾਵਲਪਿੰਡੀ ਤੋਂ ਮੇਰੇ ਪਿਤਾ ਜੀ ਨੇ ਪਿੰਡ ਆ ਜਾਣਾ, ਉਸੇ ਸ਼ਾਮ ਨੂੰ ਸਾਡੇ ਘਰ ਸਾਹਮਣੇ ਵਾਲੇ ਗੁਰਦੁਆਰੇ ਦੀ ਛੱਤ 'ਤੇ ਇਹ ਢੋਲਕੀ ਛੈਣੇ ਵੱਜਣੇ ਸ਼ੁਰੂ ਹੋ ਜਾਣੇ ਅਤੇ ਨਾਲ ਹੀ 'ਤੀਨ ਲੋਕ ਦੇ ਪਤੀ ਪ੍ਰਮਾਤਮਾ ਮੇਰੀ ਆ ਡੰਡਾਉਤ ਬੰਦਨਾ' ਦੀ ਧਾਰਨਾ ਸੁਣਾਈ ਦੇਣੀ। ਫੇਰ ਦੋ ਕੁ ਮੁੰਡੇ ਘਰ ਆਉਣੇ ਤੇ 'ਚਾਚਾ ਜੀ' (ਮੇਰੇ ਪਿਤਾ ਜੀ) ਨੂੰ ਗੁਰਦੁਆਰੇ ਲੈ ਜਾਣਾ ਫੇਰ ਪਤਾ ਨਹੀਂ ਰਾਤ ਦੇ ਕਿੰਨੇ ਵੱਜ ਜਾਣੇ। ਜਦੋਂ ਲਾਗਲੇ ਪਿੰਡਾਂ ਵਿਚ ਟਿਕੀ ਹੋਈ ਰਾਤ ਵਿਚ ਕੋਠਿਆਂ 'ਤੇ ਪਏ ਲੋਕਾਂ ਨੂੰ ਢੇ ਵਲੋਂ ਢੋਲਕੀ ਦੀ ਆਵਾਜ਼ ਆਉਣੀ ਤਾਂ ਪਤਾ ਲਗਾ ਜਾਣਾ ਕਿ ਜਥੇਦਾਰ ਨੱਥਾ ਸਿੰਘ ਪਿੰਡ ਆ ਗਿਆ ਹੈ।

ਇਹ ਸ਼ਾਇਦ ਸਿਆਲਕੋਟੀਆਂ ਦੇ ਖ਼ਮੀਰ ਵਿਚ ਹੈ ਕਿ ਤਾਲ 'ਤੇ ਇਹਨਾਂ ਦਾ ਪੈਰ ਉਠਣੋਂ ਨਹੀਂ ਰਹਿੰਦਾ। ਢੋਲ ਹੋਵੇ ਜਾਂ ਢੋਲਕੀ ਇਹਨਾਂ ਦੇ ਦਿਲਾਂ ਨੂੰ ਧੂਹ ਪਾਉਂਦੇ ਹਨ। ਇਸੇ ਵਾਸਤੇ ਭੰਗੜਾ ਹੋਵੇ ਜਾਂ ਨਾਮਧਾਰੀਆਂ ਦਾ ਦੀਵਾਨ ਉਸ ਦੇ ਗੱਭਰੂ ਸਾਂਝੇ ਹੀ ਹੁੰਦੇ।

ਇੱਕ ਵੇਲੇ ਦੀ ਗੱਲ ਬਹੁਤ ਮਸ਼ਹੂਰ ਹੈ– ਢੇ ਵਾਲਿਆਂ ਦਾ ਭੰਗੜਾ ਚਿੜੀਆਂ ਦੀ ਝੰਗੀ। ਵਿਸਾਖੀ 'ਤੇ ਗਿਆ। ਖੁੰਡੇ ਉੱਲਰ ਰਹੇ ਸਨ ਤੇ ਬੱਕਰੇ ਬੁਲਾਏ ਜਾ ਰਹੇ ਸਨ। ਪੈਰਾਂ 'ਚੋਂ ਉਡਦੀ ਧੂੜ 'ਚੋ ਬੰਦਾ ਪਛਾਨਣਾ ਮੁਸ਼ਕਲ ਸੀ। ਚੜ੍ਹਦੀਆਂ ਗਰਮੀਆਂ ਵਿਚ ਨੱਚਦਿਆਂ ਪਿੰਡਿਆਂ 'ਚੋਂ ਪਸੀਨਾ ਫੁਆਰੇ ਬਣ ਕੇ ਨਿਕਲ ਰਿਹਾ ਸੀ। ਬੁੱਲ੍ਹਾਂ ਉੱਤੇ ਅਤੇ ਸੰਘਾਂ ਵਿਚ ਚੀਕਣੀ ਧੂੜ ਦੀ ਪਰਤ ਜੰਮੀ ਹੋਈ ਸੀ ਕਿ ਅੱਗੇ ਪਿੰਡ ਡੱਡੀਆਂ ਦੇ ਨਾਮਧਾਰੀ ਜਥੇਦਾਰ ਨਰੈਣ ਸਿੰਘ ਹੋਰਾਂ ਦੀਵਾਨ ਲਾਇਆ ਹੋਇਆ ਸੀ। ਢੇ ਵਾਲੇ ਭੰਗੜੇ ਦੇ ਜੱਥੇ ਦਾ ਨਾਂ ਸੁਣ ਕੇ ਉਹਨਾਂ ਨੂੰ ਚਾਅ ਚੜ੍ਹ ਗਿਆ। ਉਹਨਾਂ ਇੱਕ ਇਸ਼ਾਰਾ ਕੀਤਾ ਤੇ ਭੰਗੜੇ ਵਾਲੇ ਗੱਭਰੂਆਂ ਨੇ ਲਾਚੇ (ਚਾਦਰਾਂ) ਲਾਹ ਕੇ ਮੋਢਿਆਂ ਤੇ ਰੱਖ ਲਏ। ਥੈਲਿਓਂ ਗੁਰਮੁਖੀ ਕਛਹਿਰੇ ਨਿਕਲ ਆਏ। ਧਾਈ ਕਰਕੇ ਕਿਸੇ ਨੇ ਢੋਲਕੀ ਕਿਸੇ ਨੇ ਛੈਣੇ ਤੇ ਕਿਸੇ ਖੜਤਾਲਾਂ ਫੜ ਲਈਆਂ ਤੇ ਫੇਰ...... ਚਲ ਸੋ ਚਲ। ਤਾਲ ਚਾਹੀਦਾ ਹੈ ਢੋਲ ਦਾ ਹੋਵੇ ਜਾਂ ਢੋਲਕੀ ਦਾ। ਵੇਖਣ ਵਾਲੇ ਹੈਰਾਨ ਵੀ ਤੇ ਖ਼ੁਸ਼ ਵੀ।

ਇਹ ਤਾਂ ਉੱਪਰ ਹੋਈ ਨਾ ਜੱਥਿਆਂ ਦੀ ਗੱਲ। ਹੁਣ ਇਕ ਇਕੱਲੇ ਬੰਦੇ ਦੀ ਗੱਲ ਕਰਦੇ ਹਾਂ। ਇਕ ਗਰੀਬ ਕਿਸਾਨ ਦੀ ਗੱਲ। ਸਾਧਾਰਣ ਬੰਦਾ ਜਿਸ ਦੀ ਕੱਛ ਪਾਟੀ ਵੀ ਹੁੰਦੀ, ਇਕ ਪਹੁੰਚਾ ਉਪਰ ਇੱਕ ਥੱਲੇ ਹੁੰਦਾ। ਥੋੜ੍ਹੀ ਜ਼ਮੀਨ ਦਾ ਮਾਲਕ ਪਰ ਬੇਪ੍ਰਵਾਹ। ਇਹ ਸੀ ਬਾਬਾ ਰੂਸ ਵਾਲਾ। ਬਾਬੇ ਦਾ ਨਾਂਅ ਵੀ ਸ਼ਾਇਦ ਹੀ ਕਿਸੇ ਨੂੰ ਪਤਾ ਹੋਵੇ, ਤੇ ਟੱਬਰ.... ? ਟੱਬਰ ਸਾਧ ਸੰਗਤ ਹੀ ਸੀ। ਬਾਬਾ ਰੂਸ ਵਾਲਾ ਨਾਂਅ ਕਿਉਂ ਪਿਆ ? ਉਹ ਨਿਸਚਿਤ ਤੌਰ 'ਤੇ ਕਮਿਊਨਿਸਟ ਨਹੀਂ ਸੀ। ਗੁਰੂ ਰਾਮ ਸਿੰਘ ਅਧੀਨ ਚੱਲੇ ਨਾਮਧਾਰੀ ਕੂਕਾ ਅੰਦੋਲਨ ਸਮੇਂ ਨਾਮਧਾਰੀਆਂ ਨੇ ਰੂਸ ਵੱਲ ਆਪਣੇ ਵਫਦ ਭੇਜੇ ਸਨ। ਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਬਾਅਦ ਵੀ ਇਹ ਸਰਗਰਮੀ ਜਾਰੀ ਰਹੀ ਸੀ। ਕੂਕਿਆਂ ਦੇ ਬਾਰਾਂ ਮਾਹਾਂ ਅਤੇ ਭੌਵਿਖ ਬਾਣੀਆਂ ਵਿੱਚ ਰੂਸ ਦੀ ਬੜੇ ਜੋਸ਼ ਨਾਲ ਉਡੀਕ ਕੀਤੀ ਜਾਂਦੀ ਸੀ। 'ਜਦ ਰੂਸ ਪੰਜਾਬੇ ਆਵੇ' ਤਾਂ ਘਰ-ਘਰ ਗਾਇਆ ਜਾਂਦਾ ਸੀ। ਰੂਸ ਆਵੇ ਫਰੰਗੀਆਂ ਦਾ ਬਿਸਤਰਾ ਗੋਲ ਹੋਵੇ। ਸੰਤ ਖਾਲਸੇ ਦਾ ਪ੍ਰਕਾਸ਼ ਹੋਵੇ ਇਹ ਆਸ ਕੀਤੀ ਜਾਂਦੀ ਸੀ। ਇਹ ਬਾਬਾ ਵੀ ਕਿਤੇ ਰੂਸ ਦੀਆਂ ਗੱਲਾਂ ਦਿਲਚਸਪੀ ਨਾਲ ਕਰਦਾ ਰਿਹਾ ਤੇ ਇਹਦਾ ਨਾਮ ਬਾਬਾ ਰੂਸ ਵਾਲਾ ਪੈ ਗਿਆ। ਬਾਬੇ ਦੀ ਥੋੜ੍ਹੀ ਜ਼ਮੀਨ ਵਿਚੋਂ ਜੋ ਵੀ ਕਣਕ ਹੁੰਦੀ ਉਹ ਸੰਭਾਲ ਲੈਂਦਾ। ਕਮਾਦ ਵੀ ਰਹੁ ਵਾਸਤੇ ਸੰਭਾਲ ਰੱਖਣਾ, ਘਰ ਦੇ ਦਾਣੇ ਘਰ ਦਾ ਗੁੜ ਤੇ ਸਾਲ ਬਾਅਦ ਇੱਕ ਤਗੜਾ ਮੇਲਾ ਪਿੰਡ ਵਿਚ ਕਰਨਾ– ਉਸ ਵਿਚ ਨਾਮਧਾਰੀਆਂ ਦੇ ਸਮੇਂ ਦੇ ਗੁਰੂ, ਸਤਿਗੁਰੂ ਪ੍ਰਤਾਪ ਸਿੰਘ ਮਹਾਰਾਜ ਵੀ ਆਉਂਦੇ ਤੇ ਹੋਰ ਜਥੇ ਦੀਵਾਨ ਲਾਉਣ ਵਾਲੇ ਵੀ। ਸਾਰੀ ਕਮਾਈ ਇਸ ਮੇਲੇ 'ਤੇ ਲਾ ਦੇਣੀ। ਕਹਿੰਦੇ ਨੇ ਉਹਦੇ ਖੇਤਾਂ ਵਿਚ ਬਰਕਤ ਬਹੁਤ ਸੀ। ਬਹੁਤ ਵਧੀਆ ਦਾਣੇ ਨਿਕਲਦੇ। ਇਸ ਮੇਲੇ ਕਰਕੇ ਬਾਬਾ ਰੂਸ ਵਾਲਾ ਤੇ ਢੇ ਪਿੰਡ ਸਾਰੇ ਦੜਪ ਵਿੱਚ ਆਪਣੇ ਕੱਦ-ਕਾਠ ਨਾਲੋਂ ਕਿਤੇ ਜ਼ਿਆਦਾ ਮਸ਼ਹੂਰ ਹੋ ਗਏ ਸਨ।

ਇਥੋਂ ਦੇ ਇੱਕ ਮੁਸਲਮਾਨ ਫ਼ਕੀਰ ਬਾਰੇ ਇਹ ਗੱਲ ਮਸ਼ਹੂਰ ਸੀ ਕਿ ਰਾਤ ਨੂੰ ਉਹਦੇ ਅੰਗ ਵੱਖ-ਵੱਖ ਹੋ ਜਾਂਦੇ ਨੇ ਅਤੇ ਦਿਨ ਨੂੰ ਫੇਰ ਇਕੱਠੇ। ਇਹੋ ਜਿਹੀਆਂ ਹੋਰ ਗੱਲਾਂ ਵੀ

ਚਲਦੀਆਂ ਸਨ। ਦੁਪਹਿਰੀਂ ਤੁਰਦੇ ਬਢਾਵਿਆਂ, ਛਲੇਡਿਆਂ ਬਾਰੇ ਅਤੇ ਪਿਛਲ ਪੈਰੀਂ ਡੈਣਾਂ ਬਾਰੇ ਵੀ।

ਜਿਸ ਦਿਨ ਮੇਰੀ ਮਾਂ ਨੇ ਫੁੱਲੀਆਂ ਪਤਾਸੇ ਮੌਲਵੀ ਜੀ ਨੂੰ ਦੇ ਕੇ ਮੈਨੂੰ ਪਿੰਡ ਗੋਤੇ ਦੇ ਸਕੂਲ ਵਿਚ ਪਹਿਲੀ ਕੱਚੀ ਵਿੱਚ ਦਾਖ਼ਲ ਕਰਵਾਇਆ, ਉਸ ਦਿਨ ਤੋਂ ਹੀ ਮੇਰਾ ਇੱਕ ਗੁਵਾਂਢੀ ਮੁੰਡਾ ਪਰਛਾਵੇਂ ਵਾਂਗ ਮੇਰੇ ਨਾਲ ਜੁੜ ਗਿਆ। ਇਹ ਸੀ ਗੋਭਲਾ ਜਿਹਾ ਸਲੀਮਾ। ਅਸਲੀ ਨਾਂਅ ਭਾਵੇਂ ਮੁਹੰਮਦ ਸਲੀਮ ਹੋਵੇ ਜਾਂ ਸਲੀਮ ਅਹਿਮਦ, ਪਰ ਉਹਦੀ ਮਾਂ ਵੀ ਉਚੀਆਂ ਟਾਹਰਾਂ ਮਾਰ ਕੇ, ਵੇ ਸਲੀਮਿਆਂ ਤੂੰ ਕਿਥੇ ਐਂ, ਕਹਿੰਦੀ ਤੇ ਬਾਕੀ ਸਾਰੇ ਵੀ। ਉਹਨੇ ਮੂੰਹ ਹਨੇਰੇ ਹੀ ਸਾਡੇ ਘਰ ਆ ਕੇ ਊਂਘਦੇ ਹੋਏ ਨੇ ਬਹਿ ਜਾਣਾ। ਨਾ ਦੱਸਣਾ ਪੁੱਛਣਾ। ਮੈਂ ਜੂੜਾ ਕਰਵਾ ਤਿਆਰ ਹੋ ਘਰੋਂ ਨਿਕਲ ਜਾਣਾ ਤਾਂ ਮੇਰੀ ਮਾਂ ਨੇ ਉਹਨੂੰ ਵੇਖਣਾ "ਵੇ ਸਲੀਮਿਆਂ ਤੂੰ ਏਥੇ ਈ ਬੈਠਾ ਏਂ। ਦੀਸ਼ਾ ਤਾਂ ਚਲਾ ਵੀ ਗਿਆ।" ਫੇਰ ਸਲੀਮੇ ਦੀ ਅੱਖ ਉਘੜਣੀ ਉਸ ਸ਼ੂਟ ਵੱਟ ਕੇ ਛੱਪੜ ਦੇ ਉਰਲੇ ਕੰਢੇ ਹੀ ਮੈਨੂੰ ਮਿਲ ਜਾਣਾ। ਫੇਰ ਭਾਵੇਂ ਸਾਡੇ ਗੁਰਦਵਾਰੇ ਵਿੱਚ ਸੰਗਰਾਂਦ ਦਾ ਕੜਾਹ ਪ੍ਰਸ਼ਾਦ ਹੋਣਾ ਜਾਂ ਉਹਨਾਂ ਦੀ ਕਿਸੇ ਦਰਗਾਹ 'ਤੇ ਮਿਠਾ ਚੂਰਮਾ ਵੰਡਿਆ ਜਾਣਾ ਜਾਂ ਕਿਸੇ ਜੱਟ ਦੇ ਖਰਬੂਜ਼ਿਆਂ ਦਾ ਉਜਾੜਾ ਪੈਣਾ, ਸਲੀਮਾ ਤੇ ਮੈਂ ਇੱਕਠੇ ਹੀ ਹੋਣੇ। ਸਾਡੀ ਬੜੀ ਪੱਕੀ ਯਾਰੀ ਸੀ। ਅਸੀਂ ਉਸ ਦੇ ਘਰ ਵੀ ਜਾਣਾ। ਸਲੀਮੇ ਦੇ ਮੁਸਲਮਾਨ ਮਾਪੇ ਇਸ ਗੱਲ ਦਾ ਖ਼ਾਸ ਖ਼ਿਆਲ ਰੱਖਦੇ ਕਿ ਆਪਣੇ ਘਰੋ ਕੋਈ ਚੀਜ਼ ਮੈਨੂੰ ਨਾ ਖਾਣ ਦਿੰਦੇ। ਜਦੋਂ ਉਹਨਾਂ ਦੇ ਘਰ ਵਿਆਹ ਸ਼ਾਦੀ ਹੁੰਦੀ ਤੱਦ ਸਾਂਝੀ ਰੌਣਕ ਤਾਂ ਲੱਗਦੀ, ਕੁੜੀਆਂ ਦੇ ਗੌਣ ਵੀ ਸਾਂਝੇ ਹੀ ਹੁੰਦੇ ਪਰ ਉਹ ਸੁੱਕੀ ਰਸਦ ਹੀ ਸਾਨੂੰ ਦਿੰਦੇ।

ਸਕੂਲ ਜਾਣ ਨਾਲ ਨਵਾਂ ਚਾਨਣ ਸਾਡੇ ਵਿਚ ਆਉਣ ਲੱਗਾ। ਜਿਹੜੀਆਂ ਗੱਲਾਂ ਘਰ ਵਿਚ ਕਰਨੀਆਂ ਪਾਪ ਸਮਝਿਆ ਜਾਂਦਾ ਸੀ ਉਸ ਦੀ ਤਾਲੀਮ ਘਰੋਂ ਬਾਹਰ ਪੈਰ ਧਰਦਿਆਂ ਹੀ ਸ਼ੁਰੂ ਹੋ ਗਈ। ਇਕ ਵਿਸ਼ਾਲ ਜਾਣਕਾਰੀ ਦਾ ਸਮੁੰਦਰ ਸਾਡੇ ਸਾਹਮਣੇ ਸੀ। ਸਕੂਲ ਵਿਚ ਦੋ ਕਿਸਮ ਦਾ ਅਨੁਭਵ ਸੀ—ਇਕ ਤਾਂ ਮੌਲਵੀ ਜੀ ਦੇ ਆਤੰਕ ਦਾ ਅਤੇ ਦੂਸਰਾ ਦੋਸਤਾਂ ਯਾਰਾਂ ਨਾਲ ਖੇਡਣ ਦਾ। ਦੋਸਤਾਂ ਦੀ ਮੇਰੇ ਵਿਚ ਦਿਲਚਸਪੀ ਏਸ ਕਰਕੇ ਵੀ ਸੀ ਕਿ ਮੈਂ ਰਾਵਲਪਿੰਡੀ ਦੇ ਆਪਣੇ ਅਨੁਭਵ ਦੱਸ ਕੇ ਉਹਨਾਂ ਨੂੰ ਹੈਰਾਨ ਕਰਦਾ ਸਾਂ। ਉਥੇ ਦੀਵੇ ਨਹੀਂ ਹੁੰਦੇ ਤੇਲ ਵਾਲੇ...ਬਲਬ ਹੁੰਦੇ ਹਨ ਤੇ ਬਟਨ ਦਬਾਇਆਂ ਜਗ ਪੈਂਦੇ ਹਨ, ਬਟਨ ਦਬਾਇਆਂ ਬੁਝ ਜਾਂਦੇ ਹਨ...ਪਾਣੀ ਲੋਹੇ ਦੀਆਂ ਨਾਲੀਆਂ 'ਚੋਂ ਹੋ ਕੇ ਟੂਟੀਆਂ 'ਚੋਂ ਨਿਕਲਦਾ ਹੈ....ਬਗੈਰ ਘੋੜੇ ਦੇ ਗੱਡੀਆਂ ਚਲਦੀਆਂ ਹਨ, ਕਾਰਾਂ ਮੋਟਰਾਂ ਚਲਦੀਆਂ ਹਨ। ਇਹਨਾਂ ਮੁੰਡਿਆਂ ਨੇ ਤਾਂ ਅਜੇ ਰੇਲ ਵੀ ਨਹੀਂ ਸੀ ਵੇਖੀ। ਦੀਵੇ ਦੀ ਥਾਂ ਲਾਲਟੈਣ ਜਾਂ ਵੱਡਾ ਲੈਂਪ ਤਾਂ ਅਮੀਰੀ ਦੀ ਨਿਸ਼ਾਨੀ ਸੀ। ਮੋਟਰਾਂ ਤਾਂ ਹੁੰਦੀਆਂ ਹੀ ਨਹੀਂ ਸਨ ਪਿੰਡਾਂ 'ਚ। ਸੜਕਾਂ ਦੀ ਥਾਂ ਪਹੇ ਹੀ ਸਨ। ਪਰ ਇਕ ਦਿਨ ਇਕ ਮਾਮੂਲੀ ਗੱਲ, ਘਟਨਾ ਦਾ ਰੂਪ ਧਾਰਨ ਕਰ ਗਈ। ਬਾਹਰ ਮੈਦਾਨ ਵਿਚ ਹੀ ਜਮਾਤਾਂ ਲੱਗੀਆਂ ਸਨ। ਇਕ ਦੂਣੀ ਦੂਣੀ, ਦੋ ਦੂਣੀ ਚਾਰ ਦੀਆਂ ਮੁਹਾਰਨੀਆਂ ਦਾ ਉੱਚੀ ਉੱਚੀ ਸੁਰਮਈ ਮੁਕਾਬਲਾ ਹੋ ਰਿਹਾ ਸੀ ਪਤਾ ਨਹੀਂ ਕਿਥੋਂ ਇਕ ਟਰੱਕ ਆ ਗਿਆ। ਉਸ ਦੀ ਘੂਕਰ ਸਰਾਜ ਪਿੰਡ ਵਲੋਂ ਆਉਣੀ

ਸ਼ੁਰੂ ਹੋਈ ਸੀ ਅਤੇ ਉਹ ਸਿੱਧਾ ਸਾਡੇ ਸਕੂਲ ਵੱਲ ਹੀ ਆ ਰਿਹਾ ਸੀ। ਇਸ ਟਰੱਕ ਨੇ ਸਾਰੇ ਸਕੂਲ ਦਾ ਜ਼ਬਤ ਤੋੜ ਦਿੱਤਾ। ਉਹਨੂੰ ਵੇਖ ਕੇ ਸਾਰਾ ਸਕੂਲ ਹੀ ਸਣੇ ਮਾਸਟਰਾਂ ਦੇ ਉੱਠ ਕੇ ਮੈਦਾਨ ਦੀ ਬਾਹਰਲੀ ਹੱਦ ਤੇ ਤਾਰ ਵਲ ਵਾਹੋਦਾਹੀ ਦੌੜ ਪਿਆ। ਟਰੱਕ ਆਇਆ, ਮੋੜ ਕੱਟਿਆ ਅਤੇ ਸਕੂਲ ਦੇ ਕੋਲੋਂ ਦੀ ਹੋ ਕੇ ਅਗਾਂਹ ਪਿੰਡ ਵੱਲ ਪਤਾ ਨਹੀਂ ਕਿਧਰ ਨੂੰ ਚਲਾ ਗਿਆ। ਇਸ ਟਰੱਕ ਨੇ ਇਕ ਛੁੱਟੀ ਵਾਲਾ ਮਾਹੌਲ ਹੀ ਬਣਾ ਦਿੱਤਾ। ਇਹਦੀਆਂ ਗੱਲਾਂ ਹੀ ਹੁੰਦੀਆਂ ਰਹੀਆਂ। ਮੈਨੂੰ ਇਵੇਂ ਲੱਗਾ ਜਿਵੇਂ ਸ਼ਹਿਰੀ ਜੀਵਨ ਦੀ ਜਿਹੜੀ ਜਾਣਕਾਰੀ ਮੁੰਡਿਆਂ ਨੂੰ ਮੇਰੇ ਕੋਲੋਂ ਹੀ ਮਿਲਦੀ ਸੀ ਇਹ ਤਾਂ ਹੁਣ ਸਿੱਧੀ ਪਿੰਡ ਵੀ ਪਹੁੰਚ ਗਈ ਹੈ। ਇਹ ਹੁਣ ਮੇਰੇ ਕੋਲੋਂ ਕਿਉਂ ਸੁਣਨਗੇ ? ਸਮਝੋ ਮੇਰੀ ਸ੍ਰੇਸ਼ਟਤਾ ਨੂੰ ਸਨ੍ਹ ਲੱਗ ਗਈ ਸੀ। ਨਿਸਚਿਤ ਤੌਰ 'ਤੇ ਇਹ ਸੰਕੇਤ ਸੀ ਕਿ ਸ਼ਹਿਰ ਦੀ ਹਵਾ ਪਿੰਡ ਵਿਚ ਪੁੱਜ ਗਈ ਹੈ। ਸਾਡੀ ਪੜ੍ਹਾਈ ਅਲਫ ਬੇ ਪੜ੍ਹਾਉਣ ਨਾਲ ਉਰਦੂ ਦੀ ਹੀ ਸ਼ੁਰੂ ਹੋਈ ਸੀ। ਕਲਮਾਂ ਘੜਾਉਣੀਆਂ, ਕਾਲ੍ਹੀ ਸਿਆਹੀ ਨਾਲ ਲੱਕੜ ਦੀਆਂ ਫੱਟੀਆਂ 'ਤੇ ਲਿਖਦੇ ਰਹਿਣਾ। ਇਹ ਫੱਟੀਆਂ ਕਈ ਵਾਰ ਸ਼ਸਤਰਾਂ ਦਾ ਕੰਮ ਦਿੰਦੀਆਂ ਜਦੋਂ ਆਪਸੀ ਜੰਗ ਹੋਣੀ। ਬਹੁਤੀ ਪੜ੍ਹਾਈ ਘੋਟੇ ਦੀ ਹੀ ਹੁੰਦੀ। ਅੱਗੇ ਅੱਗੇ ਮਾਸਟਰ ਜੀ ਬੋਲਦੇ ਪਿੱਛੇ ਪਿੱਛੇ ਅਸੀਂ। ਆਪਣੇ ਉਰਦੂ ਦੇ ਕਾਇਦੇ ਵਿਚੋਂ ਇਕ ਲਤੀਫਾ ਸਾਨੂੰ ਸਭ ਨੂੰ ਯਾਦ ਹੋ ਗਿਆ। ਲਤੀਫ਼ਾ 'ਲਤੀਫ਼' ਸ਼ਬਦ ਤੋਂ ਬਣਿਆ ਹੈ। ਲਤੀਫ਼ ਭਾਵ ਬਰੀਕ, ਬਹੁਤ ਹੀ ਬਾਰੀਕ ਗੱਲ। ਲਤੀਫਾ ਸਭ ਨੇ ਸੁਣਿਆ ਹੈ ਪਰ ਉਸ ਦੀ ਸ਼ਿੱਦਤ ਅਜੇ ਤਕ ਕਾਇਮ ਹੈ। ਕੁਝ ਇਸ ਤਰ੍ਹਾਂ ਦਾ ਸੀ।

ਏਕ ਦੋਸਤ (ਯਾਦ ਨਹੀਂ ਕਿ ਨਾਲ ਬੇਵਕੂਫ ਲਫਜ਼ ਵਰਤਿਆ ਕਿ ਨਹੀਂ) ਨੇ ਦੂਸਰੇ ਸੇ ਪੂਛਾ।

"ਅਗਰ ਦਰਿਆ ਕੋ ਆਗ ਲਗ ਜਾਏ ਤੋ ਮਛਲੀਆਂ ਕਹਾਂ ਜਾਏਂਗੀ।"

ਦੂਸਰੇ ਨੇ ਜਵਾਬ ਦੀਆ "ਦਰਖਤੋਂ ਪਰ ਚੜ੍ਹ ਜਾਏਂਗੀ।"

ਪਹਿਲਾ, ਬੋਲਾ "ਯਹ ਭੀ ਕੋਈ ਗਾਏਂ ਬੈਂਸੇਂ ਹੈਂ ਜੋ ਦਰਖਤੋਂ ਪਰ ਚੜ੍ਹ ਜਾਏਂਗੀ।"

ਇਕ ਲਤੀਫ਼ਾ ਨਾਰੋਵਾਲ ਜਾਣ ਵਾਲੇ ਵੱਡੇ ਮੁੰਡੇ ਸੁਣਾਉਂਦੇ। ਇਹ ਉਹਨਾਂ ਦੀ ਅੰਗਰੇਜ਼ੀ ਦੀ ਕਿਤਾਬ ਵਿਚ ਸੀ। ਨਾਲ ਹੀ ਤਸਵੀਰ ਵੀ ਸੀ। ਇਕ ਅੰਗਰੇਜ਼ ਵਕੀਲ ਦੀ ਤਸਵੀਰ ਉਸ ਨੂੰ ਆਪ ਬਹੁਤ ਪਸੰਦ ਸੀ। ਜਿਸ ਵਿੱਚ ਉਹ ਬੂਟ ਸੂਟ ਪਾ ਕੇ ਪੈਂਟ ਦੀਆਂ ਜੇਬਾਂ ਵਿੱਚ ਹੱਥ ਪਾ ਕੇ ਖੜ੍ਹਾ ਸੀ। ਉਹ ਹਰ ਇਕ ਨੂੰ ਇਹ ਵਿਖਾਉਂਦਾ ਤੇ ਸਾਰੇ ਉਸ ਤਸਵੀਰ ਦੀ ਬਹੁਤ ਸਿਫ਼ਤ ਕਰਦੇ। ਉਸ ਵਕੀਲ ਦਾ ਇਕ ਪਠਾਨ ਮੁਅੱਕਲ (ਗਾਹਕ) ਸੀ। ਵਕੀਲ ਨੇ ਉਹ ਹੀ ਤਸਵੀਰ ਉਸ ਪਠਾਨ ਨੂੰ ਦਿਖਾਈ ਤਾਂ ਉਹ ਸੋਚੀਂ ਪੈ ਗਿਆ। ਸੋਚ ਸੋਚ ਕੇ ਕਹਿਣ ਲੱਗਾ ਸਾਹਿਬ ਇਹ ਤਸਵੀਰ ਹੈ ਤਾਂ ਬਹੁਤ ਖ਼ੂਬਸੂਰਤ, ਬਹੁਤ ਚੰਗੀ ਪਰ ਇਸ ਵਿਚ ਇਕ ਨੁਕਸ ਹੈ।

ਵਕੀਲ ਹੈਰਾਨੀ ਨਾਲ ਪੁਛਣ ਲੱਗਾ ਕੀ ਨੁਕਸ ਹੈ ?

ਪਠਾਨ ਨੇ ਕਿਹਾ ਇਸ ਤਸਵੀਰ ਵਿਚ ਤੁਸੀਂ ਆਪਣੇ ਹੱਥ ਆਪਣੀਆਂ ਜੇਬਾਂ ਵਿਚ ਪਾ ਕੇ ਖੜੇ ਹੋ ਜਦੋਂ ਕਿ ਹੋਣੇ ਚਾਹੀਦੇ ਹਨ ਕਿਸੇ ਦੂਸਰੇ ਦੀ ਜੇਬ ਵਿਚ।



(੬)

# ਮੇਰੇ ਪਿੰਡ ਦਾ ਆਲ਼ਾ-ਦੁਆਲ਼ਾ

ਮੇਰੇ ਮਾਤਾ ਜੀ (ਭਾਬੀ ਜੀ) ਜਦੋਂ ਪੁਰਾਣਿਆਂ ਸਮਿਆਂ ਦੀਆਂ ਗੱਲਾਂ ਬੱਚਿਆਂ ਨੂੰ ਸੁਣਾਉਂਦੇ ਹਨ ਤਾਂ ਉਹਨਾਂ ਦੇ ਇਕ ਵਾਰਤਾਲਾਪ (ਡਾਇਲਾਗ) ਦਾ ਬੱਚੇ ਪਹਿਲੋਂ ਹੀ ਅਨੁਮਾਨ ਲਾ ਲੈਂਦੇ ਹਨ 'ਮੈਂ ਜਗਦੀਸ਼ ਨੂੰ ਇਕ ਪੈਸਾ ਖਰਚਣ ਨੂੰ ਦੇਂਦੀ ਹੁੰਦੀ ਸਾਂ। ਉਹ ਇਸ ਨਾਲ ਦੋ ਚੀਜ਼ਾਂ ਖਰੀਦਦਾ ਹੁੰਦਾ ਸੀ।' ਅੱਜ ਕੱਲ੍ਹ ਦੇ ਬੱਚੇ, ਪੰਜ ਦਸ ਰੁਪਏ ਰੋਜ਼ ਆਰਾਮ ਨਾਲ ਖਰਚਣ ਵਾਲੇ ਇਸ ਗੱਲ ਦਾ ਕਿਉਂ ਨਾ ਮਖੌਲ ਉਡਾਉਣ। ਉਹਨਾਂ ਨੂੰ ਨਹੀਂ ਪਤਾ ਕਿ ਇਹ ਅਸਲੀਅਤ ਹੈ ਕਿ ਮੈਨੂੰ ਬਚਪਨ ਵਿਚ ਇਕ ਪੈਸਾ ਮਿਲਦਾ ਸੀ ਤੇ ਇਹ ਪੈਸਾ ਭਾਰ ਵਲੋਂ ਵੀ ਆਕਾਰ ਵਲੋਂ ਵੀ ਅਤੇ ਸਿਫ਼ਤ ਵਲੋਂ ਵੀ ਬਹੁਤ ਹੈਸੀਅਤ ਰਖਦਾ ਸੀ। ਇਕ ਪੈਸਾ ਜੇਬ ਵਿਚ ਹੁੰਦਾ ਤਾਂ ਤੁਸੀਂ ਭੁੱਖੇ ਨਹੀਂ ਸੀ ਰਹਿ ਸਕਦੇ। ਇਹ ਵੀ ਗੱਲ ਸੱਚੀ ਹੈ ਕਿ ਬਹੁਤ ਬੱਚਿਆਂ ਕੋਲ ਇਹ ਇਕ ਪੈਸਾ ਵੀ ਨਹੀਂ ਸੀ ਹੁੰਦਾ। ਉਸ ਵੇਲੇ ਪਿੰਡਾਂ ਵਿਚ ਘਰ ਦੀ ਕਣਕ ਦੇ ਕੇ ਬੇਰ ਖ਼ਰੀਦੇ ਜਾਂਦੇ ਸਨ। ਸੁੱਕੇ ਬੇਰ ਮਠਿਆਈ ਸਮਝ ਕੇ ਖਾਧੇ ਜਾਂਦੇ ਸਨ। ਪੈਸਾ ਰੁਪਏ ਦਾ ਸਭ ਤੋਂ ਹੇਠਲਾ ਸਿੱਕਾ ਨਹੀਂ ਸੀ। ਉਸ ਦੇ ਅੱਗੇ ਹੋਰ ਭਾਗ ਸਨ, ਜੋ ਆਮ ਪ੍ਰਚਲਨ ਚੋਂ ਹਟ ਗਏ ਸਨ। ਇਕ ਦਮੜੀ ਵੀ ਸੀ ਜੋ ਪੈਸੇ ਦਾ ਚੌਥਾ ਹਿੱਸਾ ਸੀ। ਇਸ ਦਮੜੀ ਦੇ ਤਾਂ ਗੀਤ ਵੀ ਬਣੇ ਸਨ 'ਲੈ ਦਮੜੀ ਹਲਵਾਈ ਹੱਟ ਜਾਨੀ ਆਂ', 'ਮੁੰਡਾ ਮੋਹ ਲਿਆ ਤਵੀਤਾਂ ਵਾਲਾ ਦਮੜੀ ਦਾ ਸੱਕ ਮਲ਼ ਕੇ' ਅਤੇ ਹੋਰ ਵੀ। ਰੁਪਏ ਨੂੰ ਦਮੜਾ ਆਮ ਕਿਹਾ ਜਾਂਦਾ ਸੀ ਅਤੇ ਅਕਸਰ ਰਾਗੀ ਰੁਪਿਆਂ ਦੀ ਅਰਦਾਸ ਕਰਦੇ ਸ਼ਬਦ ਦਮੜੇ ਹੀ ਵਰਤਦੇ ਸਨ। ਗੁਰੂ ਨਾਨਕ ਦੇਵ ਜੀ ਦੀ ਕਹੀ ਜਾਂਦੀ ਇਕ ਰਚਨਾ ਗੁਰਬਾਣੀ ਤੋਂ ਬਾਹਰ ਦੀ ਵੀ ਹੈ ਜਿਸ ਵਿੱਚ ਆਉਂਦਾ ਹੈ "ਦਮੜਾ ਤਿਸੀ ਕਾ ਜੋ ਖਰਚੇ ਔਰ ਖਾਏ" ਪੈਸੇ ਦਾ ਤੀਜਾ ਹਿੱਸਾ ਪਾਈ ਸੀ। ਸਕੂਲ ਦੀ ਪੜ੍ਹਾਈ ਵਿਚ ਅਤੇ ਆਮ ਹਿਸਾਬ ਕਿਤਾਬ ਦੀਆਂ ਕਿਤਾਬਾਂ ਵਿਚ ਰੁਪਏ, ਆਨੇ, ਪੈਸੇ, ਪਾਈ ਵਰਤਿਆ ਜਾਂਦਾ ਸੀ, 'ਮੈਂ ਤੁਹਾਡਾ ਪਾਈ ਪਾਈ ਦਾ ਹਿਸਾਬ ਦਿਆਂਗਾ' ਵਰਗੇ ਬੋਲ ਬੋਲੇ ਜਾਂਦੇ। ਵਿਦਿਆਰਥੀ ਨੂੰ ਇਸ ਪਾਈ ਨੇ ਵਖਤ ਪਾਈ ਰੱਖਿਆ ਸੀ। ਅੱਜ ਕਲ੍ਹ ਵਾਂਗ ਸਿੱਧਾ ਹਿਸਾਬ ਤਾਂ ਨਹੀਂ ਸੀ ਕਿ ਰੁਪਏ ਤੇ ਪੈਸੇ ਆਰਾਮ ਨਾਲ ਜਮ੍ਹਾਂ ਕਰੋ ਜਾਂ ਗੁਣਾ ਕਰੋ ਤੇ ਸਿਰਫ ਇਕ ਇਸ਼ਾਰੀਆ (ਦਸ਼ਮਲਵ) ਦੀ ਬਿੰਦੀ ਨਾਲ ਸਾਰ ਲਵੋ। ਉਸ ਵੇਲੇ ਪਾਈਆਂ ਦੇ ਪੈਸੇ ਬਨਾਉਣ ਲਈ ਪਹਿਲਾਂ ਤਿੰਨ ਨਾਲ ਤਕਸੀਮ ਕਰੋ, ਪੈਸਿਆਂ ਦੇ ਆਨੇ ਬਨਾਉਣ ਲਈ ਚਾਰ ਨਾਲ ਅਤੇ ਆਨਿਆਂ ਦੇ ਰੁਪਏ ਬਨਾਉਣ ਲਈ ਸੋਲਾਂ ਨਾਲ ਤਕਸੀਮ ਕਰੋ।

ਇਸ ਤਰ੍ਹਾਂ ਹਿਸਾਬ ਦੇ ਵੱਡੇ ਵੱਡੇ ਸਵਾਲਾਂ ਨੂੰ ਹੱਲ ਕਰਨ ਵਾਸਤੇ ਕਦੇ ਜ਼ਰਬ (ਗੁਣਾਂ) ਕਦੇ ਤਕਸੀਮ (ਵੰਡ) ਕਦੇ ਜਮਾਂ ਕਦੇ ਤਫਰੀਕ (ਘਟਾਉਣ) ਵਾਸਤੇ ਬਹੁਤ ਉਲ਼ਝਿਆ ਕੰਮ ਹੁੰਦਾ ਸੀ। ਇਸੇ ਕਰਕੇ ਹੀ ਚਾਰ ਜਮਾਤਾਂ ਪੜ੍ਹਿਆ ਬੰਦਾ ਹਿਸਾਬ ਕਿਤਾਬ ਵਿਚ ਤਾਕ ਹੁੰਦਾ ਸੀ। ਤਾਂਬੇ ਦੇ ਪੈਸੇ ਦਾ ਆਪਣਾ ਇਕ ਪ੍ਰਤੀਰੂਪ ਹੁੰਦਾ ਸੀ ਮੋਰੀ ਵਾਲਾ ਪੈਸਾ। ਵਾਸ਼ਰ ਵਰਗਾ ਪੈਸਾ। ਉਸ ਤੋਂ ਬਾਅਦ ਲਗਾਤਾਰ ਪੈਸੇ ਦਾ ਪਤਨ ਹੋਇਆ ਤੇ ਅੰਤ ਅਲੋਪ ਹੋ ਗਿਆ। ਮੈਂ ਇਕ ਹੀ ਪੈਸਾ ਲੈ ਕੇ ਗੋਤੇ ਪਿੰਡ ਦੇ ਬਾਜ਼ਾਰ ਵਿਚ ਮਾਣ ਨਾਲ ਘੁੰਮ ਸਕਦਾ ਸਾਂ।

ਗੋਤਾ ਪਿੰਡ ਆਲੇ-ਦੁਆਲ਼ੇ ਦੇ ਹੋਰ ਪਿੰਡਾਂ ਵਾਸਤੇ ਇਕ ਛੋਟਾ ਜਿਹਾ ਸ਼ਹਿਰ ਹੀ ਸੀ। ਮੁਢਲੀਆਂ ਜ਼ਰੂਰੀ ਸਹੂਲਤਾਂ ਵਾਲਾ, ਜਿਥੇ ਅਸੀਂ ਪੜ੍ਹਦੇ ਵੀ ਸਾਂ ਅਤੇ ਮਾਸਟਰਾਂ ਦੇ ਘਰ ਦੇ ਕੰਮ ਵੀ ਕਰਦੇ ਸਾਂ। ਇਥੇ ਇਕ ਛੋਟਾ ਜਿਹਾ ਬਾਜ਼ਾਰ ਸੀ ਜਿਥੇ ਕੱਪੜਾ-ਲੱਤਾ, ਗਹਿਣਾ-ਗੱਟਾ ਦੁਕਾਨਾਂ ਤੋਂ ਮਿਲ ਜਾਂਦਾ। ਲੋਕਾਂ ਦੀਆਂ ਵਿਆਹ ਸ਼ਾਦੀਆਂ ਦੀਆਂ ਲੋੜਾਂ ਪੂਰੀਆਂ ਹੋ ਜਾਂਦੀਆਂ। ਮਖਾਣੇ, ਪਤਾਸੇ ਤੇ ਹੋਰ ਖਾਣ-ਪੀਣ ਦੀਆਂ ਚੀਜ਼ਾਂ ਵੀ ਮਿਲ ਜਾਂਦੀਆਂ।

ਗੋਤੇ ਪਿੰਡ ਦੇ ਨਾਲ ਜਾਂ ਵਿਚ ਹੀ ਇਕ ਛੋਟੀ ਜਿਹੀ ਪਹਾੜੀ ਵਰਗਾ ਪੁਰਾਣਾ ਥੇਹ ਸੀ। ਰਾਮ ਲੀਲਾ ਦੇ ਦਿਨਾਂ ਵਿਚ ਇਸ ਥੇਹ ਵਲੋਂ ਹੀ ਰਾਵਣ ਆਉਂਦਾ ਹੁੰਦਾ ਸੀ। ਇਸ ਥੇਹ ਬਾਰੇ ਬਹੁਤ ਗੱਲਾਂ ਮੁੰਡਿਆਂ ਵਿਚ ਮਸ਼ਹੂਰ ਸਨ। "ਇਸ ਵਿਚ ਗੁਪਤ ਗੁਫ਼ਾਵਾਂ ਹਨ ਜਿਥੇ ਮਾੜੇ ਕੰਮ ਹੁੰਦੇ ਹਨ, ਰਾਤ ਨੂੰ ਚੋਰ-ਲੁਟੇਰੇ ਵੀ ਇਥੇ ਰਹਿੰਦੇ ਹਨ"। ਸਾਡੇ ਨਾਲ ਕੁਝ ਦਲੇਰ ਮੁੰਡੇ ਵੀ ਹੁੰਦੇ ਸਨ ਜੋ ਸਦਾ ਪੁੱਠੇ ਕੰਮ ਕਰਨ ਵਿਚ ਹੀ ਮੋਹਰੀ ਹੁੰਦੇ। ਇਹਨਾਂ ਦਲੇਰ ਸੂਰਬੀਰਾਂ ਦੀ ਅਗਵਾਈ ਵਿਚ ਇਕ ਦਿਨ ਛੋਟੇ ਖੋਜੀਆਂ ਦਾ ਇਕ ਦਲ ਥੇਹ ਦੀ ਖੋਜ ਵਾਸਤੇ ਨਿਕਲ ਪਿਆ। ਭਰ ਗਰਮੀਆਂ ਦੇ ਦਿਨ ਸਨ ਤੇ ਸਾਰੀ ਛੁੱਟੀ ਬਾਦ ਸਿਖਰ ਦੀ ਭਖਦੀ ਦੁਪਹਿਰ ਸੀ। ਅਸੀਂ ਥੇਹ ਦੀ ਚੋਟੀ 'ਤੇ ਝਖਾਂ ਤਾਂ ਮਾਰਦੇ ਰਹੇ ਪਰ ਅਸਾਂ ਖੋਜ ਵੀ ਜ਼ਰੂਰ ਕੀਤੀ। ਥੇਹ ਵਿਚ ਸੱਚ ਮੁੱਚ ਗੁਫਾਵਾਂ ਸਨ। ਅਸਲ ਵਿਚ ਇਹ ਕਿਸੇ ਵੇਲੇ ਦੇ ਵਸਦੇ ਰਸਦੇ ਘਰਾਂ ਦੇ ਕਮਰੇ ਸਨ। ਇਹਨਾਂ ਦੀਆਂ ਛੱਤਾਂ ਵਿਚੋਂ ਮਘੋਰੇ ਕਰਕੇ ਰਾਹ ਬਣਾਏ ਹੋਏ ਸਨ। ਅਸਾਂ ਬਹੁਤ ਸਾਰੇ ਮਘੋਰਿਆਂ ਵਿਚੋਂ ਧੜਕਦੇ ਦਿਲਾਂ ਨਾਲ ਝਾਤੀਆਂ ਮਾਰ ਕੇ ਵੇਖਿਆ। ਕੀ ਪਤਾ ਇਥੋਂ ਕੋਈ ਚੋਰ ਡਾਕੂ ਹੀ ਨਾ ਬੈਠਾ ਹੋਵੇ। ਚੋਰ ਡਾਕੂ ਦਾ ਤਸੱਵਰ ਇਕ ਆਮ ਬੰਦੇ ਨਾਲੋਂ ਖੂੰਖਾਰ ਜਿਹੀ ਚੀਜ਼ ਦਾ ਸੀ। ਤਪਦੇ ਥੇਹ 'ਤੇ ਸਾਡਾ ਪਸੀਨਾ ਵੀ ਸੁੱਕ ਗਿਆ ਸੀ ਤੇ ਪੀਣ ਵਾਸਤੇ ਪਾਣੀ ਤਾਂ ਵਾਪਸ ਥੱਲੇ ਹੀ ਜਾ ਕੇ ਮਿਲਣਾ ਸੀ। ਸਾਨੂੰ ਖੁਸ਼ਕਿਸਮਤੀ ਨਾਲ ਚੋਰ ਡਾਕੂ ਤਾਂ ਕੋਈ ਨਾ ਮਿਲਿਆ ਪਰ ਉਹਨਾਂ ਦੇ ਅਵਿਸ਼ੇਸ਼ ਜ਼ਰੂਰ ਮਿਲੇ। ਨਿਸ਼ਾਨੀਆਂ ਸਨ। ਕਿਤੇ ਖੁਲੇ ਟਰੰਕ ਅਤੇ ਖਿਲਰੇ ਕੱਪੜੇ ਪਏ ਸਨ ਕਿਤੇ ਛੱਤਰੀਆਂ, ਜੁੱਤੀਆਂ ਤੇ ਹੋਰ ਨਿਕ ਸੁੱਕ। ਇਹ ਗੱਲ ਨਿਸਚਤ ਸੀ ਕਿ ਇਹ ਭਾਈ ਲੋਕ ਇਸ ਖੇਹ ਨੂੰ ਆਪਣੀ ਪਨਾਹ ਗਾਹ ਅਤੇ ਮਾਲ ਦੀ ਨਿਰਖ ਪਰਖ ਅਤੇ ਵੰਡ ਵੰਡਾਈ ਵਾਸਤੇ ਜ਼ਰੂਰ ਹੀ ਵਰਤਦੇ ਸਨ। ਇਹ ਨਿਰਨਾ ਸਰਬ ਸੰਮਤੀ ਨਾਲ ਕਰ ਕੇ ਅਸੀਂ ਯਾਤਰਾ ਨੂੰ ਮੋੜ ਪਾਇਆ। ਇਵੇਂ ਲੱਗ ਰਿਹਾ ਸੀ ਜਿਵੇਂ ਅੱਜ ਐਵਰਸਟ ਦੀ ਚੋਟੀ ਸਰ ਕਰ ਕੇ ਆਏ ਸਾਂ।

ਥੇਹ ਤੋਂ ਥੱਲੇ ਹੀ ਭਾਟੜੇ ਸਿੰਘਾਂ ਦਾ ਗੁਰਦੁਆਰਾ ਸੀ। ਗੋਤਾ ਧਾਰੀਵਾਲ ਆਦਿ ਪਿੰਡਾਂ ਵਿਚ ਭਾਟੜਾ ਬਰਾਦਰੀ ਦੀ ਕਾਫੀ ਵੱਡੀ ਗਿਣਤੀ ਸੀ। ਇਹ ਹਰ ਸਾਲ ਇਕ ਵੱਡਾ ਮੇਲਾ ਕਰਦੇ ਸਨ ਜਿਦ੍ਹੇ ਵਿਚ ਬਹੁਤ ਰੌਣਕਾਂ ਲੱਗਦੀਆਂ। ਸਾਲ ਭਰ ਦੇਸ਼ਾਂ ਦੇਸ਼ਾਂਤਰਾਂ ਵਿਚ ਆਪਣੀ ਕਲਾ ਦੇ ਜੌਹਰ ਸਦਕਾ ਕਮਾਈਆਂ ਕਰਕੇ ਆਏ ਭਾਟੜੇ ਸਿੰਘ ਅਖੰਡ ਪਾਠ ਕਰਾਉਂਦੇ ਤੇ ਤਿੰਨ ਦਿਨ ਦੀਵਾਨ ਸਜਾਉਂਦੇ। ਕੇਲਿਆਂ ਦੇ ਤਣਿਆਂ ਦੇ ਦਰਵਾਜ਼ੇ ਬਣਾਉਂਦੇ ਝੰਡੀਆਂ ਤੇ ਚੂਨੇ ਵਾਲੀਆਂ ਲੀਹਾਂ ਨਾਲ ਪਿੰਡ ਸਜਾਉਂਦੇ। ਆਮ ਲੋਕ ਵੀ ਮੇਲਾ ਵੇਖਣ ਆਉਂਦੇ। ਬਰਫ ਦੇ ਗੋਲਿਆਂ ਵਾਲੇ, ਫਲੂਦਿਆਂ ਵਾਲੇ ਭਗਾਨੇ ਅਤੇ ਗਰਮ ਗਰਮ ਜਲੇਬੀਆਂ ਵਾਲੇ ਵੱਡੀ ਗਿਣਤੀ ਵਿਚ ਹਾਜ਼ਰ ਹੁੰਦੇ। ਰਾਗੀ ਢਾਡੀ ਦਿਨ ਰਾਤ ਠੱਠ ਬੰਨ੍ਹੀ ਰੱਖਦੇ ਪਰ ਜਦੋਂ ਖਾਰੇ ਪਿੰਡ ਵਾਲੇ ਨਾਮਧਾਰੀ ਜਥੇਦਾਰ ਈਸ਼ਰ ਸਿੰਘ ਦਾ ਦੀਵਾਨ ਲੱਗਦਾ ਤਾਂ ਖਲਕਤ ਦੇ ਬੰਨ ਟੁੱਟ ਜਾਂਦੇ। ਮੇਰੀਆਂ ਯਾਦਾਂ ਦੇ ਭੰਡਾਰ ਵਿਚ ਅਜੇ ਤਕ ਜਥੇਦਾਰ ਈਸ਼ਰ ਸਿੰਘ ਦੇ ਉਹ ਦੀਵਾਨ ਸੁਰਖਿਅਤ ਹਨ। ਜਥੇਦਾਰ ਖੜਤਾਲਾਂ ਵਜਾ ਕੇ ਦੀਵਾਨ ਲਾਉਂਦਾ। ਜਦੋਂ ਖੜਤਾਲਾਂ ਦੇ ਘੁੰਗਰੂਆਂ ਅਤੇ ਛੈਣਿਆਂ ਦੇ ਤਾਲ ਦਾ ਸੁਮੇਲ ਹੁੰਦਾ ਤਾਂ ਅਦਭੁਤ ਰਸ ਨਿਕਲਦਾ। ਜਥੇਦਾਰ ਦੀ ਆਪਣੀ ਆਵਾਜ਼ ਬਹੁਤ ਸੁਰੀਲੀ ਸੀ ਅਤੇ ਉਹ ਵੈਰਾਗ ਵਿਚ ਭਿੱਜ ਕੇ ਧਾਰਨਾ ਪੜ੍ਹਦਾ। ਪੁਰਾਤਨ ਅਤੇ ਪੌਰਾਣਕ ਕਥਾਵਾਂ ਦੇ ਪਰਸੰਗ ਤਾਂ ਵਿਸ਼ੇਸ਼ ਖਿੱਚ ਰੱਖਦੇ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਜਥੇਦਾਰ ਦੇ ਖ਼ੂਬਸੂਰਤ ਵਾਲ ਪਿਛੇ ਨਾਗਾਂ ਵਾਂਗ ਲਟਕ ਰਹੇ ਸਨ। ਖੜਤਾਲਾਂ ਨੂੰ ਬਾਹਾਂ ਤੇ ਲੰਮੀਆਂ ਪਾ ਕੇ ਉਪਰ ਕੱਪੜਾ ਦਿੱਤਾ ਹੋਇਆ ਸੀ ਜਿਵੇਂ ਕੋਈ ਮੁਰਦਾ ਬੱਚਾ ਚੁੱਕਿਆ ਹੋਵੇ। ਜਥੇਦਾਰ ਤੁਰ ਕੇ ਪ੍ਰਸੰਗ ਸੁਣਾਉਂਦਾ ਕਦੇ ਏਸ ਸਿਰੇ ਨੂੰ ਜਾਂਦਾ ਕਦੇ ਦੂਸਰੇ ਵੱਲ। ਉਹ ਰਾਜਾ ਹਰੀ ਚੰਦ (ਹਰੀਸ਼ ਚੰਦਰ) ਤੇ ਰਾਣੀ ਤਾਰਾ ਮਤੀ ਦਾ ਪ੍ਰਸੰਗ ਸੁਣਾ ਰਿਹਾ ਸੀ। ਇਸ ਵਕਤ ਉਹ ਤਾਰਾ ਰਾਣੀ ਦਾ ਸਵਾਂਗ ਹੀ ਬਣਿਆ ਹੋਇਆ ਸੀ। ਵਾਰਤਾਲਾਪ ਤੋਂ ਬਾਅਦ ਉਹਨੇ ਇਕ ਧਾਰਨ ਉੱਚੀ ਸੁਰ ਵਿਚ ਪੜੀ "ਪਿਤਾ ਹੋਇਆ ਮੜ੍ਹੀਆਂ ਦਾ ਰਾਖਾ ਲੰਬੂ ਬੱਚਾ ਕੌਣ ਲਾਵੇਗਾ" ਢੋਲਕੀ ਵੱਜੀ ਤੇ ਵੀਹ ਪਿੰਡਾਂ ਦੇ ਮੁੰਡੇ ਮਗਰ ਧਾਰਨਾ ਪੜ੍ਹਨ ਵਾਲੇ ਸਨ। ਸਾਰੇ ਦੀਵਾਨ ਵਿਚ ਵਜਦ ਅਤੇ ਬੇਖ਼ੁਦੀ ਦੀ ਹਾਲਤ ਸੀ। ਹਰ ਅੱਖ ਵਿਚ ਪਾਣੀ ਆ ਗਿਆ ਸੀ। ਜਥੇਦਾਰ ਈਸ਼ਰ ਸਿੰਘ ਦੀ ਉਸ ਵੇਲੇ ਬੜੀ ਚੜ੍ਹਤ ਅਤੇ ਮਾਨਤਾ ਸੀ।

ਸਾਹਮਣੇ ਅੱਖੀਆਂ ਰਾਹੀਂ ਦਿਸਦਾ ਪਿੰਡ ਪੂੰਗ ਸੀ। ਪੂੰਗ ਦੀ ਸ਼ੋਹਰਤ ਨੂੰ ਚਹੁੰ ਕੂਟੀਂ ਰੌਸ਼ਨ ਕੀਤਾ ਸੰਤ ਪੂੰਗਾਂ ਵਾਲਿਆਂ ਨੇ। ਅਸਲੀ ਨਾਮ ਸੰਤ ਸੁੰਦਰ ਸਿੰਘ। ਇਹਨਾਂ ਨੂੰ ਸੰਤ ਪਹੂ ਸਿੰਘ ਵੀ ਕਿਹਾ ਜਾਂਦਾ। ਇਹਨਾਂ ਦੀਆਂ ਧੁੱਮਾਂ ਇਲਾਕੇ ਤੋਂ ਬਾਹਰ ਵੀ ਸਨ। ਪਿੰਡਾਂ ਦੇ ਪਿੰਡ ਇਹਨਾਂ ਕੂਕੇ ਬਣਾ ਦਿੱਤੇ ਸਨ। ਇਹਨਾਂ ਦੀ ਬੰਦਗੀ ਦੀਆਂ ਗੱਲਾਂ ਤਾਂ ਚਲਦੀਆਂ ਹੀ ਨਾਲ ਹੀ ਇਹਨਾਂ ਦਾ ਰਸ ਭਰਪੂਰ ਕੀਰਤਨ ਸੁਨਣ ਵਾਸਤੇ ਲੋਕ ਕਨਸੋਅ ਹੀ ਲਭਦੇ। ਜਿਥੇ ਸੰਤ ਪੂੰਗਾਂ ਵਾਲੇ ਚਲੇ ਜਾਂਦੇ ਸਮਝੋ ਸਾਰਾ ਇਲਾਕਾ ਆਪਣੇ ਆਪ ਆ ਗਿਆ। ਇਹ ਬਹੁਤ ਸੁਰੀਲੇ ਸਨ ਅਤੇ ਢੋਲਕ ਛੈਣਿਆਂ ਨਾਲ ਨਵੀਨ ਤਰਜ਼ 'ਤੇ ਜੰਗਨਾਮਾ ਪੜ੍ਹਦੇ। ਇਕ ਵਿਸ਼ੇਸ਼ ਸ਼ੈਲੀ ਹੀ ਇਹਨਾਂ ਦੇ ਨਾਮ 'ਤੇ ਚਲ ਪਈ। ਸੁੱਖਾ ਸਿੰਘ ਮਤਾਬ ਸਿੰਘ ਵਲੋਂ ਮੱਸੇ ਰੰਗੜ ਦਾ ਸਿਰ ਵੱਢਣ ਦਾ ਪਰਸੰਗ ਮੁਸਲਮਾਨ ਵੀ

ਦਿਲਚਸਪੀ ਨਾਲ ਸੁਣਦੇ। ਮੱਸੇ ਦਾ ਸਿਰ ਲਾਹੁਣ ਲਈ ਮਤਾਬ ਸਿੰਘ ਵਲੋਂ ਚਲਾਈ ਤਲਵਾਰ ਦਾ ਜ਼ਿਕਰ ਗਾ ਕੇ ਕਰਦੇ। ਬਾਰ-ਬਾਰ ਇਹ ਪੜ੍ਹ ਕੇ 'ਮਾਰੀ ਖਿੱਚ ਤਲਵਾਰ ਮਤਾਬ ਸਿੰਘ ਨੇ।' ਫੇਰ 'ਮਾਰੀ ਖਿੱਚ ਤਲਵਾਰ।' ਸੁਰਾਂ ਦੇ ਉਤਾਰ ਚੜ੍ਹਾਅ ਦੁਆਰਾ ਉਹ ਐਸਾ ਨਜ਼ਾਰਾ ਖਿਚਦੇ ਅਤੇ ਜਦੋਂ ਬਾਰ ਬਾਰ ਸਥਾਈ ਦੇ ਟੋਟੇ ਕਰਕੇ ਦੁਹਰਾਉਂਦੇ ਮਾਰੀ ਖਿੱਚ, ਮਾਰੀ ਖਿੱਚ ਤਲਵਾਰ ਮਤਾਬ ਸਿੰਘ ਨੇ ਤਾਂ ਇਵੇਂ ਦ੍ਰਿਸ਼ਟਮਾਨ ਹੁੰਦਾ ਜਿਵੇਂ ਭਾਈ ਮਤਾਬ ਸਿੰਘ ਸਾਹਮਣੇ ਤਲਵਾਰ ਖਿੱਚ ਰਿਹਾ ਹੈ ਅਤੇ ਫੇਰ ਅਗਲੀ ਤੁਕ ਆਉਂਦੀ 'ਸਿਰ ਮੱਸੇ ਦਾ ਲਾਹ ਕੇ ਰੱਖ ਦਿੱਤਾ।' ਇਸ ਤਰ੍ਹਾਂ ਸਾਰਾ ਮਾਹੌਲ ਸੂਰਬੀਰਤਾ ਦੇ ਰੰਗ ਨਾਲ ਮੱਚ ਉਠਦਾ। ਹੋਰ ਵੀ ਅਨੇਕਾਂ ਪਰਸੰਗ ਉਹ ਇਸੇ ਰੌਂ ਵਿਚ ਸੁਣਾਉਂਦੇ। ਵਹੀਰਾਂ ਦੀਆਂ ਵਹੀਰਾਂ ਉਹਨਾਂ ਦੇ ਦੀਵਾਨ ਸੁਨਣ ਆਉਂਦੀਆਂ। ਉਹ ਆਮ ਰਵਾਇਤੀ ਨਾਮਧਾਰੀ ਜਥੇਦਾਰਾਂ ਨਾਲੋਂ ਹੱਲੇ ਦੀਆਂ ਧਾਰਨਾ ਹਟ ਕੇ ਪੜ੍ਹਦੇ। ਭਾਵ ਉਹਨਾਂ ਵਿਚ ਰਾਗਾਤਮਕਤਾ ਵੱਧ ਹੁੰਦੀ। ਬਹੁਤ ਹੀ ਮਿੱਠੀਆਂ ਗੀਤਾਂ (ਤਰਜ਼ਾਂ) ਸੁਣਾਉਂਦੇ ਇਕ ਪਰਬੀਨ ਰਾਗੀ ਵਾਂਗ। ਆਸਾ ਦੀ ਵਾਰ ਵੀ ਲਾਉਂਦੇ। ਬਹੁਤ ਲਾਉਂਦੇ ਅਤੇ ਆਮ ਹੱਲੇ ਦੇ ਦੀਵਾਨ ਵਿਚ ਜਿਹੜੀਆਂ ਗੀਤਾਂ ਪੜ੍ਹਦੇ ਉਹ ਵੀ ਲੱਗਦਾ ਜਿਵੇਂ ਆਸਾ ਦੀ ਵਾਰ ਹੀ ਲੱਗੀ ਹੈ। ਉਹਨਾਂ ਦੇ ਦੀਵਾਨ ਸੁਣਨ ਹਰ ਤਰ੍ਹਾਂ ਦੇ ਲੋਕ ਆਉਂਦੇ। ਭੰਡ ਵੀ ਮਿਰਾਸੀ ਵੀ ਜੋ ਰਾਗ ਦੇ ਜਾਣੂ ਹੁੰਦੇ। ਇਕ ਵਾਰ ਭੰਡਾਂ ਨੇ ਨਕਲਾਂ ਕਰਦਿਆਂ ਸੰਤ ਪੂੰਗਾਂ ਵਾਲਿਆਂ ਦੀ ਹੀ ਨਕਲ ਲਾਹ ਸੁੱਟੀ।

ਮਜਮੇ 'ਚ ਇਕ ਭੰਡ ਕੁੜੀ ਬਣ ਗਿਆ। ਉਹ ਕੁੜੀ, ਲੁਕਦੀ ਫਿਰੇ ਕਦੇ ਇਥੇ ਕਦੇ ਉਥੇ। ਇਕ ਹੋਰ ਭੰਡ ਨੇ ਡਾਂਟਿਆ :- "ਕੁੜੀਏ ਤੂੰ ਕੌਣ ਏਂ ?" ਉਹਨੇ ਕੰਬਦੀ ਹੋਈ ਨੇ ਦੱਸਿਆ :- "ਜੀ ਮੈਂ 'ਆਸਾ ਦੀ ਵਾਰ ਹਾਂ।" "ਆਸਾ ਦੀ ਵਾਰ ਹੈਂ ਤਾਂ ਇਥੇ ਲੁਕਦੀ ਕਿਉਂ ਫਿਰਦੀ ਏਂ ?" ਸਹਿਮੀ ਹੋਈ ਕੁੜੀ ਨੇ ਆਜਜ਼ੀ ਨਾਲ ਕਿਹਾ :- "ਜੀ ਮੈਂ ਪੂੰਗਾਂ ਵਾਲੇ ਤੋਂ ਲੁਕਦੀ ਫਿਰਦੀ ਆਂ।"

ਜਦੋਂ ਸੰਤਾਂ ਪੂੰਗਾਂ ਵਾਲਿਆਂ ਸਰੀਰ ਛੱਡਿਆ ਤਾਂ ਬਹੁਤ ਭਾਰੀ ਮੇਲਾ ਹੋਇਆ ਸੀ। ਇਲਾਕੇ ਦੀ ਖਲਕਤ ਦਾ ਕੋਈ ਪਾਰਾਵਾਰ ਨਹੀਂ ਸੀ। ਇਸ ਮੇਲੇ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਆਏ ਸਨ। ਸਾਡਾ ਸਾਰਾ ਪਿੰਡ ਹੀ ਪੂੰਗੀਂ ਗਿਆ ਸੀ। ਅਸੀਂ ਜਦੋਂ ਪੂੰਗਾਂ ਤੋਂ ਥੋਹੜੀ ਕੁ ਦੀ ਵਿੱਥ 'ਤੇ ਸਾਂ ਤ੍ਹਾਂ ਜੀਪਾਂ ਦੀ ਘੂਕਰ ਸੁਣੀ ਅਤੇ ਕੱਚਿਆਂ ਰਾਹਾਂ ਤੋਂ ਮਿੱਟੀ ਉਡਦੀ ਦਿਸੀ। ਰੌਲ਼ਾ ਪੈ ਗਿਆ-ਮ੍ਹਾਰਾਜ ਆ ਗਏ, ਮ੍ਹਾਰਾਜ ਆ ਗਏ। ਅਸੀਂ ਕੁਝ ਦੌੜ ਕੇ ਅੱਗੇ ਹੋਏ। ਗੱਡੀਆਂ ਆਪਣੇ ਟਿਕਾਣੇ ਵਲ ਲੱਗ ਚੁਕੀਆਂ ਸਨ, ਪਰ ਖ਼ਬਰ ਇਹ ਸੀ ਕਿ ਮਹਾਰਾਜ ਅਜੇ ਨਹੀਂ ਆਏ। ਫੇਰ ਰੌਲਾ ਪੈ ਗਿਆ—ਆ ਗਏ ਮਹਾਰਾਜ, ਆ ਗਏ ਸਤਿਗੁਰੂ ਜੀ। ਹੁਣ ਉਹ ਸੱਚਮੁੱਚ ਆ ਰਹੇ ਸਨ, ਪਰ ਉਹ ਤਾਂ ਓਧਰੋਂ ਆ ਰਹੇ ਸਨ ਜਿਧਰੋਂ ਅਸੀਂ ਆਏ ਸਾਂ, ਸਾਡੇ ਹੀ ਪਿੰਡਾਂ ਵਲੋਂ ਬਹੁਤ ਸਾਰੇ ਘੋੜੇ ਘੋੜੀਆਂ ਉੱਤੇ ਸਵਾਰ ਸੇਵਕਾਂ ਨਾਲ। ਜਿਵੇਂ ਪ੍ਰਭਾਤ ਵੇਲੇ ਸੂਰਜ ਦਾ ਰੱਥ ਆਉਂਦਾ ਹੈ, ਹੌਲੀ ਹੌਲੀ ਪਾਨਣ ਖਿਲਾਰਦਾ, ਕੁਝ ਇਦਾਂ ਦਾ ਪ੍ਰਕਾਸ਼ ਸੀ ਜੋ ਨੇੜੇ ਆਈ ਜਾ ਰਿਹਾ ਸੀ ਅਤੇ ਆਕਾਰ ਵਿਚ ਫੈਲਦਾ ਜਾ ਰਿਹਾ ਸੀ। ਨਾਲ ਸੈਂਕੜੇ ਲੋਕ ਪੈਦਲ ਚਲ ਰਹੇ ਸਨ। ਪਿਤਾ ਜੀ ਨੂੰ ਤਸੱਲੀ ਸੀ ਕਿ ਅਸਾਂ ਆਉਂਦਿਆਂ ਸਤਿਗੁਰਾਂ ਦੇ ਦਰਸ਼ਨ ਘੋੜੇ 'ਤੇ ਸਵਾਰ ਹੋਇਆਂ ਦੇ ਕੀਤੇ ਹਨ

ਧੰਨ ਭਾਗ, ਪਰ ਮਨ ਵਿਚ ਇਕ ਭਰਮ ਵੀ ਲੱਗ ਗਿਆ—ਜੇ ਕਿਤੇ ਪਹਿਲਾਂ ਪਤਾ ਲੱਗ ਜਾਂਦਾ ਕਿ ਉਹਨਾਂ ਇਸ ਰਸਤੇ ਹੀ ਆਉਣਾ ਹੈ ਤਾਂ ਅਸੀਂ ਆਪਣੇ ਪਿੰਡੋਂ ਹੀ ਨਾਲ-ਨਾਲ ਆਉਂਦੇ।

ਸਾਰਾ ਦਿਨ ਦੀਵਾਨ ਲੱਗਾ ਰਿਹਾ। ਇਕ ਉੱਚੇ ਵੱਡੇ ਥੜ੍ਹੇ ਵਰਗੇ ਮੈਦਾਨ ਵਿਚ ਦੀਵਾਨ ਸਜਿਆ ਸੀ। ਸੁਣਿਆ ਸੀ ਕਿ ਆਲਮ ਜੀ ਵੀ ਆਏ ਹਨ। ਅਸੀਂ ਰਾਗੀਆਂ ਦਾ ਦੀਵਾਨ ਵੀ ਸੁਣਿਆ। ਪਰ ਮੇਰੇ ਜ਼ਿਹਨ ਵਿਚ ਸਤਿਗੁਰੂ ਜੀ ਦਾ ਚਿਹਨ-ਚੱਕਰ ਨਹੀਂ ਸੀ ਉਭਰਿਆ। ਮੈਨੂੰ ਸਾਰੇ ਇਕੋ ਜਿਹੇ ਲੱਗ ਰਹੇ ਸਨ। ਉਹ ਬੈਠੇ ਵੀ ਸਫਾਂ ਉਤੇ ਇਕੋ ਜਿਹੇ ਸਨ। ਕੱਪੜੇ ਵੀ ਸਭ ਦੇ ਇਕੋ ਜਿਹੇ ਸਨ। ਮੋਟੇ ਖੱਦਰ ਦੇ ਸਾਦੇ ਜਹੇ। ਸਤਿਗੁਰੂ ਜੀ ਦੀ ਪਹਿਚਾਣ ਮਨ ਵਿਚ ਸੁਰੱਖਿਅਤ ਨਾ ਹੋਣ ਦਾ ਇਕ ਕਾਰਨ ਇਹ ਵੀ ਸੀ ਕਿ ਮੈਥੋਂ ਉਹਨਾਂ ਦੇ ਚਿਹਰੇ ਵੱਲ ਚੰਗੀ ਤਰ੍ਹਾਂ ਵੇਖਿਆ ਹੀ ਨਾ ਗਿਆ।

ਇਹ ਸ਼ਾਇਦ ਸੰਤ ਪੂੰਗਾਂ ਵਾਲਿਆਂ ਦੇ ਧੁਰ ਅੰਦਰ ਵਸੀ ਸੁਰ ਅਤੇ ਸੰਗੀਤ ਦੀ ਵਿਰਾਸਤ ਹੈ ਕਿ ਉਹਨਾਂ ਦਾ ਇਕ ਪੋਤਰਾ ਸ. ਗੁਰਦਿਆਲ ਸਿੰਘ ਜਲੰਧਰ ਵਿਚ ਸਿਤਾਰ ਸਾਜ਼ ਬਨਾਉਣ ਦਾ ਬਹੁਤ ਮਸ਼ਹੂਰ ਕਾਰੀਗਰ ਸਥਾਪਤ ਹੋਇਆ ਹੈ। ਇਸ ਦੇ ਹੱਥ ਦੀਆਂ ਬਣੀਆਂ ਸਿਤਾਰਾਂ ਦੇਸ ਵਿਚ ਹੀ ਨਹੀਂ ਬਦੇਸ਼ਾਂ ਵਿਚ ਵੀ ਪ੍ਰਸਿੱਧ ਹਨ। ਗੁਰਦਿਆਲ ਸਿੰਘ ਨੇ ਸਿਤਾਰ ਬਨਾਉਣ ਦਾ ਹੁਨਰ ਤਾਂ ਆਪਣੇ ਮਾਮਾ ਸ. ਮੋਹਨ ਸਿੰਘ ਤੋਂ ਲਿਆ, ਪਰ ਸੰਤ ਪੂੰਗਾਂ ਵਾਲਿਆਂ ਤੋਂ ਮਿਲੀ ਸੁਰ ਦੀ ਗੁੜ੍ਹਤੀ ਨੇ ਆਪਣਾ ਰੰਗ ਵਿਖਾਇਆ ਹੈ।

ਸਾਡੇ ਲਾਗਦਾ ਇਕ ਪਿੰਡ ਸਰਾਜ ਸੀ। ਸਰਾਜ ਪਿੰਡ ਦੀ ਇਕੋ ਇਕ ਯਾਦ ਹੈ ਜੋ ਪੁਰਾਣੇ ਖ਼ਤਮ ਹੋ ਚੁੱਕੇ ਰਿਵਾਜਾਂ ਦੀ ਆਖ਼ਰੀ ਕੜੀ ਹੀ ਲੱਗਦੀ ਹੈ ਅਤੇ ਜਿਸ ਨੂੰ ਯਾਦ ਕਰਨ ਵਾਲੇ ਬਜ਼ੁਰਗ ਵੀ ਹੁਣ ਥੋਹੜੇ ਹੀ ਰਹਿ ਗਏ ਹਨ। ਇਹ ਇਕ ਵਿਆਹ ਦੀ ਯਾਦ ਹੈ। ਬਰਾਤ ਆਈ ਸੀ। ਮਿੱਟੀ ਦੇ ਤੇਲ ਨਾਲ ਜਗਣ ਵਾਲੇ ਗੈਸਾਂ ਦੇ ਭਰਪੂਰ ਚਾਨਣ ਵਿਚ ਉਹ ਰੋਟੀ ਖਾਣ ਇਵੇਂ ਆਈ ਜਿਵੇਂ ਅੱਜ ਕੱਲ ਸਟੇਡੀਅਮ ਵਿਚ ਖਿਡਾਰੀਆਂ ਦੀ ਟੀਮ ਆਉਂਦੀ ਹੈ। ਉਹਨਾਂ ਨੂੰ ਵੇਖਣ ਵਾਸਤੇ ਆਲ਼ੇ ਦੁਆਲ਼ੇ ਦੇ ਸਾਰੇ ਕੋਠੇ ਕੁੜੀਆਂ ਚਿੜੀਆਂ ਬੀਬੀਆਂ ਰਾਣੀਆਂ ਨਾਲ ਭਰੇ ਹੋਏ ਸਨ। ਉਹਨਾਂ ਨੇ ਗੱਲਾਂ ਨਾਲ ਤੇ ਗੀਤਾਂ ਨਾਲ ਜਾਂਞੀਆਂ ਨੂੰ ਖ਼ੂਬ ਠਿੱਠ ਕੀਤਾ। ਵੱਡੇ ਵੱਡੇ ਖੱਬੀ ਖਾਨਾਂ ਨੂੰ ਵੀ ਉਹਨਾਂ ਜਿੱਚ ਕੀਤਾ। ਵਿਚੋਂ ਵਿਚੋਂ ਕਿਸੇ ਬੰਦੇ ਦੀ ਆਵਾਜ਼ ਆਉਂਦੀ ਤੁਸੀਂ ਮੁੜਦੀਆਂ ਕਿ ਨਈਂ, ਫੇਰ ਬਸ ਕਰੋ ਬਸ ਕਰੋ ਤੇ ਇਸ ਰੌਲੇ ਰੱਪੇ ਵਿਚ ਇਕ ਬੰਦਾ ਬਾਲਟੀ ਲੈ ਕੇ ਆ ਗਿਆ। ਇਕ ਪਾਣੀ ਦਾ ਜੱਗ ਅਤੇ ਤੀਸਰਾ ਤੌਲੀਆ ਲੈ ਕੇ। ਬੈਠੀ ਹੋਈ ਬਰਾਤ ਦੇ ਹੱਥ ਧੁਆਏ ਗਏ। ਥਾਲੀਆਂ ਧਰੀਆਂ ਗਈਆਂ ਅਤੇ ਮਹਿਕ ਵਾਲੇ ਬਾਸਮਤੀ ਦੇ ਚੌਲ ਪਰੋਸੇ ਗਏ। ਇਕ ਬੰਦਾ ਪੀਸ ਪੀਸ ਕੇ ਬਰੀਕ ਕੀਤੀ ਹੋਈ ਖੰਡ ਪਾਉਂਦਾ ਗਿਆ। ਉਸ ਤੋਂ ਪਿਛੇ ਗਰਮ ਘਿਓ ਦੀ ਬਾਲਟੀ ਵਾਲਾ ਇਕ ਕੌਲੀ ਵਾਲੀ ਕੜਛੀ ਨਾਲ ਘਿਓ ਪਾ ਰਿਹਾ ਸੀ। ਆਹ ਹੀ ਗੱਲ ਹੈ ਜਿਸਨੂੰ ਬਜ਼ੁਰਗ ਯਾਦ ਕਰਦੇ ਨੇ ਅਤੇ ਕਹਿੰਦੇ ਨੇ ਜਿੰਨਾ ਚਿਰ 'ਬਸ....ਬਸ' ਨਾ ਅਗਲਾ ਆਖ ਦੇਵੇ ਘਿਓ ਪਾਉਣ ਵਾਲਾ ਹਟਦਾ ਹੀ ਨਾ ਅਤੇ ਕਈ ਮਨਚਲੇ ਜਦੋਂ ਘਿਓ ਪੈ ਰਿਹਾ ਹੁੰਦਾ। ਧਿਆਨ ਦੂਸਰੇ ਪਾਸੇ ਹੀ ਕਰੀ ਰੱਖਦੇ।

ਹੁਣ ਬਰਾਤ ਵਾਲਿਆਂ ਸ਼ਬਦ ਪੜ੍ਹਨਾ ਸ਼ੁਰੂ ਕਰ ਦਿੱਤਾ "ਪਾਈਆਂ ਪਾਈਆਂ ਜੀ

ਥਾਲ ਵਿਚ ਤ੍ਰੈ ਵਸਤੂ" ਇਸ ਸ਼ਬਦ ਨੇ ਬੀਬੀਆਂ ਦਾ ਦੀਵਾਨ ਖਤਮ ਤਾਂ ਨਾ ਕੀਤਾ ਮੱਠਾ ਜ਼ਰੂਰ ਪਾ ਦਿੱਤਾ। ਹੁਣ ਜਾਂਞੀਆਂ ਨੇ ਲੰਗਰ ਛਕਣਾ ਸ਼ੁਰੂ ਕੀਤਾ। ਬਾਦ ਵਿਚ ਅਸੀਂ ਵੀ ਇਹ ਘਿਓ ਮਿੱਠਾ ਚੌਲ ਖਾਧਾ ਜਿਸ ਦੀ ਤਰਾਵਤ ਅਤੇ ਮਹਿਕ ਅਜੇ ਤਕ ਕਾਇਮ ਹੈ।

ਨਜ਼ਾਰਿਆਂ 'ਚੋਂ ਨਜ਼ਾਰਾ ਸੀ ਪਿੰਡ ਪੱਖੋਕੇ ਦਾ ਮੇਲਾ। ਪੱਖੋਕੇ ਸਰਾਜ ਤੋਂ ਅੱਗੇ ਸੀ। ਸਾਡੇ ਪਿਤਾ ਜੀ ਦਾ ਸਾਈਕਲ ਉਹ ਹੀ ਸੀ ਜਿਹੜਾ ਰਾਵਲਪਿੰਡੀ ਤੋਂ ਪਿੰਡ ਲਿਆਂਦਾ ਹੋਇਆ ਸੀ। ਸਾਈਕਲ 'ਤੇ ਬਿਠਾ ਕੇ ਸ਼ਾਮ ਨੂੰ ਪੱਖੋਕੇ ਲੈ ਗਏ। ਉਥੇ ਇਕ ਬਹੁਤ ਵੱਡੇ ਮੈਦਾਨ ਵਿਚ ਨਾਮਧਾਰੀਆਂ ਦੇ ਸਭ ਤੋਂ ਮਸ਼ਹੂਰ ਜਥੇਦਾਰ ਅਤਰ ਸਿੰਘ ਦਾ ਦੀਵਾਨ ਲਗਾ। ਇਹ ਸਾਰੀ ਰਾਤ ਹੀ ਚਲਦਾ ਰਿਹਾ। ਕੋਠਿਆਂ 'ਤੇ, ਥੱਲੇ ਆਲ਼ੇ-ਦੁਆਲ਼ੇ ਸਭ ਪਾਸੇ ਲੋਕ ਬੈਠੇ ਸਨ। ਜਥੇਦਾਰ ਅਤਰ ਸਿੰਘ ਦਾ ਪਤਲਾ ਤੇ ਗੱਠਵਾਂ ਸਰੀਰ ਸੀ। ਨਿਮ੍ਹੀ ਨਿਮ੍ਹੀ ਲੋਅ ਤੇ ਗਰਮੀਆਂ ਦੀ ਰੁੱਤ। ਜਥੇਦਾਰ ਅਤਰ ਸਿੰਘ ਦੀਆਂ ਗੱਲਾਂ ਸੁਣ ਕੇ ਹੱਸਦਿਆਂ ਲੋਕਾਂ ਦੇ ਢਿੱਡੀਂ ਪੀੜਾਂ ਪੈ ਰਹੀਆਂ ਸਨ। ਫੇਰ ਉਹਨਾਂ ਕ੍ਰਿਸ਼ਨ ਤੇ ਗੋਪੀਆਂ ਦਾ ਪ੍ਰਸੰਗ ਸ਼ੁਰੂ ਕੀਤਾ। ਸਿਰ ਉੱਤੇ ਗੜਵਾ ਰੱਖ ਕੇ ਉਹ ਨ੍ਰਿਤ ਕਰਨ ਤੇ ਨਾਲ ਪੜ੍ਹਨ "ਮੇਰੇ ਸਿਰ ਤੇ ਮਟਕੀ ਵੇ, ਵੇਚਾਂ ਦੁੱਧ ਦਹੀਂ"। ਗੋਪੀਆਂ ਅਤੇ ਕ੍ਰਿਸ਼ਨ ਜੀ ਦਾ ਵਿਛੋੜਾ ਸੁਣਾਇਆ ਤੇ ਫੇਰ ਗੁਰੂ ਰਾਮ ਸਿੰਘ ਜੀ ਦਾ ਸੰਗਤਾਂ ਤੋਂ ਵਿਛੜਨ ਦਾ ਪ੍ਰਸੰਗ। ਉਹਨਾਂ ਧਾਰਨ ਪੜ੍ਹੀ—'ਤੱਪ ਹੋ ਗਿਆ ਤਪੱਸੀਆ ਪੂਰਾ...ਮੁੜ ਆ ਪੰਜਾਬ ਦੇਸ ਨੂੰ।' ਹੁਣ ਸਾਰੇ ਲੋਕ ਰੋ ਰਹੇ ਸਨ, ਕੂਕ ਰਹੇ ਸਨ ਅਤੇ ਮਸਤਾਨੇ ਹੋ ਕੇ ਵਾਲ ਖਲਾਰ ਕੇ ਬਹੁਤ ਸਾਰੇ ਲੋਕ ਲੇਟਣੀਆਂ ਲੈ ਰਹੇ ਸਨ। ਮੈਨੂੰ ਨਹੀਂ ਪਤਾ ਇਹ ਕਦੋਂ ਤਕ ਲੱਗੇ ਰਹੇ। ਮੈਂ ਸੌਂ ਗਿਆ ਹੋਵਾਂਗਾ। ਸਵੇਰ ਵੇਲੇ ਜਦੋਂ ਮੁੜ ਅਸੀਂ ਦੀਵਾਨ ਵਿਚ ਗਏ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਲੱਗੀ ਆਸਾ ਦੀ ਵਾਰ ਦਾ ਕੀਰਤਨ ਸਮਾਪਤ ਹੋ ਹੀ ਰਿਹਾ ਸੀ ਵਾਤਾਵਰਨ ਵਿਚ ਸ਼ਾਂਤੀ ਖ਼ਾਮੋਸ਼ੀ ਅਤੇ ਠਹਿਰਾਓ ਸੀ। ਫੇਰ ਤਕਰੀਰ ਜਿਹੀ ਸ਼ੁਰੂ ਹੋਈ। ਰਾਤ ਵਾਲੀ ਆਵਾਜ਼ ਨਾਲੋਂ ਵੱਖਰੀ ਕਿਸਮ ਦੀ ਆਵਾਜ਼ ਆ ਰਹੀ ਸੀ। ਸਾਫ਼ ਆਵਾਜ਼ ਨੂੰ ਚੁੱਪ ਕਰਕੇ ਸੰਗਤਾਂ ਸੁਣ ਰਹੀਆਂ ਸਨ। ਕੋਈ ਹਿਲ ਜੁਲ ਨਹੀਂ ਸੀ। ਗੱਲ ਕਰਨ ਵਾਲਾ ਨੌਜਵਾਨ ਮੁੰਡਾ ਸੀ ਉੱਚਾ-ਲੰਮਾ, ਗੋਰਾ ਤੇ ਸੋਹਣਾ। ਆਵਾਜ਼ ਵਿਚ ਭਰਵਾਂਪਨ। ਉਹ ਕੁਝ ਇਸ ਤਰ੍ਹਾਂ ਕਹਿ ਰਿਹਾ ਸੀ :- "ਸਾਧ ਸੰਗਤ, ਸਮਾਂ ਭਿਆਨਕ ਆ ਰਿਹਾ ਹੈ...ਪਾਕਿਸਤਾਨ ਬਣਨ ਵਾਲਾ ਹੈ। ਸਤਿਗੁਰੂ ਜੀ ਦਾ ਹੁਕਮ ਹੈ ਕਿ ਆਪਣੇ ਬਾਲ ਬੱਚਿਆਂ ਨੂੰ ਬਿਆਸ ਤੋਂ ਪਾਰ ਜਾਂ ਘਟੋ-ਘੱਟ ਰਾਵੀ ਤੋਂ ਪਾਰ ਜ਼ਰੂਰ ਕਰ ਦਿਓ। ਇਸ ਸਮੇਂ ਵਾਸਤੇ ਨੌਜਵਾਨ ਆਪਣੇ ਨਾਮ ਜ਼ਰੂਰ ਲਿਖਵਾਓ, ਲੋੜ ਪੈਣ 'ਤੇ ਤੁਹਾਨੂੰ ਬੁਲਾਇਆ ਜਾਵੇਗਾ।" ਮੇਰੇ ਪਿਤਾ ਜੀ ਨੇ ਵੀ ਸੁਰੱਖਿਆ ਦਸਤੇ ਵਾਸਤੇ ਨਾਂਅ ਲਿਖਾ ਦਿੱਤਾ। ਸਾਨੂੰ ਸਾਈਕਲ 'ਤੇ ਬੈਠਾ ਕੇ ਵਾਪਸ ਪਿੰਡ ਢੇ ਨੂੰ ਚੱਲ ਪਏ ਤਾਂ ਮੈਂ ਪੁੱਛਿਆ—ਭਾਪਾ ਜੀ! ਉਹ ਮੁੰਡਾ ਕੌਣ ਸੀ, ਜੋ ਬੋਲ ਰਿਹਾ ਸੀ ? ਕਹਿਣ ਲੱਗੇ—ਉਹਨੂੰ ਪੰਡਤ ਗੋਪਾਲ ਸਿੰਘ ਆਖਦੇ ਨੇ।



(੭)

# ਭਾਣੇ ਤੋਂ ਪਹਿਲਾਂ

ਮੇਰੇ ਖਿਲਾਫ਼ ਲੱਗੀ ਸ਼ਿਕਾਇਤ ਨੇ ਸਾਡੇ ਸਾਰੇ ਘਰ ਵਾਲਿਆਂ ਨੂੰ ਪਰੇਸ਼ਾਨ ਕੀਤਾ ਸੀ। ਸਾਰੀ ਰਾਤ ਤਾਂ ਮੈਂ ਬਹਾਦਰੀ ਦੇ ਭੁਲੇਖੇ ਵਿਚ ਫੁਲਿਆ ਰਿਹਾ ਪਰ ਦਿਨ ਚੜ੍ਹਦੇ ਨੂੰ ਇਸ ਬਹਾਦਰੀ ਨੇ ਬਿਲਕੁਲ ਪੁੱਠਾ ਗੇੜ ਦੇ ਦਿੱਤਾ। ਗੱਲ ਤਾਂ ਬਹੁਤੀ ਗੰਭੀਰ ਨਹੀਂ ਸੀ ਪਰ ਸਾਡੇ ਘਰ ਦੇ ਸਾਊਪੁਣੇ ਦੀ ਚਿੱਟੀ ਚਾਦਰ ਤੇ ਦਾਗ਼ ਜ਼ਰੂਰ ਲੱਗ ਗਿਆ ਸੀ। ਹੋਇਆ ਇਹ ਕਿ ਮੈਂ ਇਕ ਅਸਲੋਂ ਹੀ ਮਾਸੂਮ ਜਿਹੇ ਮੁਸਲਮਾਨ ਮੁੰਡੇ ਦੇ ਨੱਕ 'ਤੇ ਮੁੱਕਾ ਮਾਰ ਦਿੱਤਾ ਸੀ। ਉਹਨੇ ਜ਼ਰਾ ਵੀ ਕੋਈ ਵਿਰੋਧ ਨਾ ਕੀਤਾ, ਪਰ ਬਰੀਕ ਆਵਾਜ਼ ਵਿਚ ਬਹੁਤ ਕੜਵਾ ਰੋਣ ਰੋਂਦਾ ਘਰ ਨੂੰ ਦੌੜ ਗਿਆ ਸੀ। ਉਹਦੀ ਮਾਂ ਨੇ ਮੇਰੀ ਮਾਂ ਨੂੰ ਉਲਾਹਮਾ ਦਿੱਤਾ "ਭਾਬੀ ਅਸਾਂ ਤੁਹਾਡਾ ਕੀ ਵਿਗਾੜਿਆ ਸੀ ਜੋ ਦੀਸ਼ੇ ਨੇ ਮੇਰੇ ਪੁੱਤ ਨੂੰ ਮਾਰਿਆ ਹੈ।" ਇਹ ਗੱਲ ਮੇਰੀ ਮਾਂ ਵਾਸਤੇ ਭਾਰੀ ਨਿਮੋਸ਼ੀ ਵਾਲੀ ਸੀ। ਇਸੇ ਕਰਕੇ ਮੇਰੀ ਬਹੁਤ ਝੰਭ ਝਾੜ ਵੀ ਹੋਈ ਸੀ।

ਸਾਡੇ ਘਰ ਦੇ ਸਾਹਮਣੇ ਖੁਲ੍ਹਾ ਰਾਹ ਸੀ। ਇਥੇ ਇੱਕ ਬਰਨੇ ਦਾ ਰੁੱਖ ਸੀ ਜਿਸਦੀਆਂ ਸ਼ਾਖਾਂ ਸਾਡੇ ਕੋਠੇ ਤੱਕ ਜਾਂਦੀਆਂ ਸਨ। ਜਦੋਂ ਇਸ ਬਰਨੇ ਨੂੰ ਫੁਲ ਲੱਗਦੇ ਤਾਂ ਬਹੁਤ ਖ਼ੂਬਸੂਰਤ ਦਿਖਾਈ ਦਿੰਦੇ। ਸਾਡੇ ਘਰ ਦੇ ਸਾਹਮਣੇ ਹੀ ਤਾਂ ਪਿੰਡ ਦਾ ਭਾਈਚਾਰਾ ਹਿੰਦੂ ਸਿੱਖ ਮੁਸਲਮਾਨ' ਕੱਠੇ ਬੈਠ ਕੇ ਗੱਪਾਂ ਮਾਰਦੇ ਸਨ। ਇਸ ਸਾਰੇ ਕਾਸੇ ਵਿੱਚ ਸਾਡੇ ਘਰ ਦੀ ਸੁਹਿਰਦਤਾ ਤੇ ਸਾਂਝੀਵਾਲਤਾ ਦਾ ਵੀ ਹਿੱਸਾ ਸੀ। ਸਾਡੇ ਘਰ ਦੇ ਸਾਹਮਣੇ ਗੁਰਦਵਾਰੇ ਦੇ ਖੁੱਲ੍ਹੇ ਵਿਹੜੇ ਵਿਚ ਦਿਵਾਨਾਂ ਵਿਚ ਸਾਰੇ ਹੀ ਮੁਸਲਮਾਨ ਮੁੰਡੇ ਆਉਂਦੇ ਹੁੰਦੇ ਸਨ। ਇਕ ਸੰਤ ਜਗੀਰੀ ਸੀ ਜੋ ਹੱਥ ਵਿਚ ਛੋਟੀ ਸੱਪ ਵਰਗੀ ਵਿੰਗੀ ਸੋਟੀ ਰੱਖਦਾ ਸੀ ਤੇ ਨਾਲੋਂ ਨਾਲ ਕਵਿਤਾ ਜੋੜ ਕੇ ਸੁਣਾਉਂਦਾ ਤੇ ਹਸਾਉਂਦਾ ਵੀ। "ਕੱਤ ਚਰਖਾ ਹੋ ਨਿਰਬਾਣ ਕੁੜੇ" ਵਰਗੀਆਂ ਸੂਫੀਆਨਾਂ ਰਚਨਾਵਾਂ ਵੀ ਸੁਣਾਉਂਦਾ, ਜੋ ਸਾਰੇ ਹੀ ਬਹੁਤ ਪਸੰਦ ਕਰਦੇ ਸਨ। ਗੁਰਦੁਆਰੇ ਦੇ ਪਰਲੇ ਪਾਸੇ ਇਕ ਖੂਹ ਸੀ ਅਤੇ ਨਾਲ ਹੀ ਪਿੱਪਲ। ਉਸ ਖੂਹ ਅਗੇ ਸਵੇਰੇ-ਸਵੇਰੇ ਬੈਲਾਂ ਦੀ ਜੋੜੀ ਪਾਣੀ ਖਿੱਚਣ ਲੱਗਦੀ। ਟਿੰਡਾਂ ਪਾਣੀ ਨਾਲ ਭਰ-ਭਰ ਕੇ ਆਉਂਦੀਆਂ ਨਸਾਰ ਵਿਚ ਖ਼ਾਲੀ ਹੋ ਹੋ ਜਾਂਦੀਆਂ। ਗਰਮੀਆਂ ਵਿਚ ਠੰਡਾ ਅਤੇ ਸਰਦੀਆਂ ਵਿਚ ਨਿਘਾ ਪਾਣੀ ਵਲੇਵੇਂ ਖਾਂਦੀ ਆਢ ਵਿਚੋਂ ਜਾਂਦਾ ਬੜਾ ਪਿਆਰਾ ਲੱਗਦਾ। ਵੱਡਾ ਪਿਪਲ ਸਭ ਦੇ ਲਈ ਸੁਖਾਵੀਂ ਥਾਂ ਸੀ। ਤੇਲ ਮਲ ਕੇ ਡੰਡ ਬੈਠਕਾਂ ਕੱਢਣ ਵਾਸਤੇ ਨਹਾਉਣ ਲਈ ਤੇ ਪਾਣੀ ਪੀਣ ਵਾਸਤੇ। ਉਥੇ ਬੈਠ ਕੇ ਹੁੱਕਾ ਪੀਣ ਵਾਲੇ ਵੀ ਹੁੰਦੇ। ਹੁੱਕੇ ਵਿਚੋਂ ਆਉਂਦੀ ਗੁੜ-ਗੁੜ ਦੀ ਆਵਾਜ਼ ਮੇਰੇ ਵਾਸਤੇ ਬੜੀ ਹੈਰਾਨੀ ਦਾ ਕਾਰਨ ਸੀ। ਇੱਕ ਦਿਨ ਆਲ਼ਾ ਦੁਆਲ਼ਾ ਖ਼ਾਲੀ ਵੇਖ ਕੇ ਮੈਂ ਉਸ ਹੁੱਕੇ ਵਿਚ ਫੂਕ ਮਾਰ ਦਿੱਤੀ। ਗੁੜ-ਗੁੜ ਆਵਾਜ਼ ਕਢਣ ਵਾਸਤੇ। ਮੇਰੇ ਘਰ ਸੂਚਨਾ ਬੜੀ ਖ਼ੁਸ਼ੀ ਨਾਲ ਪਹੁੰਚਾਈ ਗਈ।...

ਭਾਬੀ ਵੇਖ ਦੀਸ਼ਾ ਕੀ ਕਰ ਰਿਹਾ ਸੀ। ਮੈਨੂੰ ਅੱਗੋਂ ਤੋਂ ਅਜਿਹੀ ਹਰਕਤ ਤੋਂ ਸੁਚੇਤ ਕ. ਦਿੱਤਾ ਗਿਆ ਅਤੇ ਹੁੱਕਾ ਪੀਣ ਵਾਲਿਆਂ ਨੂੰ ਵੀ ਸੁਚੇਤ ਕੀਤਾ ਗਿਆ ਕਿ ਤੁਸੀਂ ਇੰਜ ਕਿਉਂ ਹੋਣ ਦਿੱਤਾ। ਪਰ ਮੇਰੀ ਇਹ ਗੱਲ ਵਾਹਵਾ ਚਰਚਾ ਦਾ ਵਿਸ਼ਾ ਬਣੀ।

ਇਕ ਦਿਨ ਮੈਂ ਇਸੇ ਪਿੱਪਲ ਦੇ ਥੱਲੇ ਬੈਠੇ ਆਪਣੇ ਪਿੰਡ ਦੇ ਵਡੇਰਿਆਂ ਨੂੰ ਗੱਲਾਂ ਕਰਦਿਆਂ ਸੁਣਿਆ। ਮੁਸਲਮਾਨ ਵੀ ਸਨ ਤੇ ਸਿੱਖ ਵੀ। ਉਹ ਗੱਲਾਂ ਇਹ ਕਰ ਰਹੇ ਸਨ ਕਿ ਅੱਗੋਂ ਸਮਾਂ ਬੜਾ ਮਾੜਾ ਆ ਰਿਹਾ ਹੈ। ਲੋਕ ਇਕ ਦੂਜੇ 'ਤੇ ਹਮਲੇ ਕਰ ਰਹੇ ਹਨ ਤੇ ਸਾਡੇ ਪਿੰਡ ਅਜਿਹੀ ਗੱਲ ਨਹੀਂ ਹੋਣੀ ਚਾਹੀਦੀ। ਇਹ ਵੀ ਉਹਨਾਂ ਗੱਲ ਕੀਤੀ ਕਿ ਜੇ ਬਾਹਰੋਂ ਮੁਸਲਮਾਨ ਹਮਲਾ ਕਰਨ ਤਾਂ ਪਿੰਡ ਦੇ ਮੁਸਲਮਾਨ ਉਹਨਾਂ ਦਾ ਬਿਲਕੁਲ ਸਾਥ ਨਹੀਂ ਦੇਣਗੇ, ਸਗੋਂ ਅੱਗੋਂ ਦੀ ਹੋ ਕੇ ਆਪ ਰੋਕਣ ਗੇ ਅਤੇ ਜੇਕਰ ਸਿੱਖਾਂ ਦਾ ਜੱਥਾ ਬਾਹਰੋਂ ਆਵੇ ਤਾਂ ਉਹਨਾਂ ਨੂੰ ਸਾਡੇ ਪਿੰਡ ਦੇ ਸਿੱਖ ਇਕੱਠੇ ਹੋ ਕੇ ਰੋਕਣ ਗੇ। ਸਾਡੇ ਪਿੰਡ ਦੀ ਏਕਤਾ ਅਤੇ ਅਮਨ ਇਲਾਕੇ ਵਾਸਤੇ ਮਿਸਾਲ ਹੋਣਾ ਚਾਹੀਦਾ ਹੈ।

ਇਕ ਵਾਰ ਮੈਂ ਵੇਖਿਆ ਸਾਡੇ ਪਿੰਡ ਦੇ ਜੱਟ ਸਿੱਖਾਂ ਦੀ ਆਪਸ ਵਿਚ ਲੜਾਈ ਹੋ ਪਈ। ਅਸੀਂ ਬੱਚੇ ਜਦੋਂ ਲੜਾਈ ਵਾਲੀ ਥਾਂ ਗਏ ਤਾਂ ਸ਼ਾਇਦ ਠੰਡ-ਠੰਡਾਅ ਹੋ ਚੁੱਕਾ ਸੀ ਪਰ ਪਾਰਟੀਆਂ ਅਜੇ ਵੀ ਖੜ੍ਹੀਆਂ ਤਕਰਾਰ ਕਰ ਰਹੀਆਂ ਸਨ। ਮੇਰੇ ਇਕ ਜਾਣੂ ਬਜ਼ੁਰਗ ਦੀ ਲੱਤ 'ਚੋਂ ਲਹੂ ਵਗ ਰਿਹਾ ਸੀ ਅਤੇ ਬਹੁਤ ਸਾਰੇ ਜਵਾਨ ਨੰਗੀਆਂ ਤਲਵਾਰਾਂ ਲੈ ਕੇ ਖੜ੍ਹੇ ਸਨ। ਦੋਵੇਂ ਧਿਰਾਂ ਹੀ ਇਕ ਦੂਜੇ ਤੇ ਸਾਨੂੰ ਪਿਆਰ ਕਰਨ ਕਰਨ ਵਾਲੀਆਂ ਸਨ ਪਰ ਅਜ ਲੜ ਪਈਆਂ ਸਨ। ਮੈਨੂੰ ਵੇਖ ਕੇ ਫੱਟ ਖਾਧੇ ਸਿੰਘ ਨੇ ਕਿਹਾ, 'ਉਹ ਕਾਕਾ ਤੁਸੀਂ ਇਥੇ ਕੀ ਕਰ ਰਹੇ ਓ ? ਜਾਓ ਚਲੇ ਜਾਓ ਘਰ ਆਪਣੇ।' ਅਸਲ ਵਿਚ ਸਾਡੇ ਘਰ ਨੂੰ ਇਕ ਸਾਂਝਾ ਤੇ ਨਿਰਲੇਪ ਗਿਣਦੇ ਸਨ ਮੁਸਲਮਾਨ ਵੀ ਤੇ ਸਿੱਖ ਵੀ। ਇਸੇ ਕਰਕੇ ਹੀ ਕਿਤੋਂ ਇਸ ਕਿਸਮ ਦਾ ਉਲ੍ਹਾਮਾ ਬਹੁਤ ਮਾੜੀ ਗੱਲ ਹੀ ਸੀ।

ਜਦੋਂ ਅਸੀਂ ਸਕੂਲ ਜਾਂਦੇ ਤਾਂ ਪਹਿਲਾਂ ਅਸੀਂ ਸਾਰੇ ਹੀ ਢੇ ਵਾਲੇ ਹੁੰਦੇ ਸਾਂ, ਪਰ ਹੁਣ ਮੁਸਲਮਾਨ ਤੇ ਸਿੱਖ ਹੁੰਦੇ ਜਾ ਰਹੇ ਸਾਂ। ਆਲੇ-ਦੁਆਲੇ, ਰਾਵਲਪਿੰਡੀ, ਲਾਹੌਰ, ਅੰਮ੍ਰਿਤਸਰ ਤੋਂ ਖ਼ਬਰਾਂ ਵੀ ਪੁੱਜ ਜਾਂਦੀਆਂ। ਮਰਨ ਮਾਰਨ ਦੀਆਂ, ਬਹਾਦਰੀ ਦੀਆਂ ਅਤੇ ਸ਼ਹੀਦੀਆਂ ਦੀਆਂ ਵੀ। ਜਾਂਦੇ ਭਾਵੇਂ ਇਕੱਠੇ, ਪਰ ਵੋਟਾਂ ਵੱਖ-ਵੱਖ ਹੋਣ ਲੱਗ ਪਈਆਂ। ਇਕ ਦਿਨ ਇਕ ਮੁੰਡੇ ਨੇ ਗੱਲ ਸੁਣਾਈ ਕਿ ਕੁਝ ਮੁਸਲਮਾਨਾਂ ਨੇ ਇਕ ਨਿਹੱਥੇ ਸਿੱਖ ਮੁੰਡੇ ਨੂੰ ਘੇਰ ਲਿਆ। ਉਹ ਉਹਨੂੰ ਤਲਵਾਰ ਨਾਲ ਮਾਰਨ ਹੀ ਵਾਲੇ ਸਨ ਤਾਂ ਉਸ ਦੀ ਆਖ਼ਰੀ ਖ਼ਾਹਸ਼ ਪੁੱਛੀ ਗਈ। ਉਹਨੇ ਆਖਿਆ ਕਿ ਮੈਨੂੰ ਅਖ਼ੀਰੀ ਵਾਰ ਇਕ ਗੰਨਾ ਚੂਪ ਲੈਣ ਦਿਓ। ਖੇਤ ਵਿਚੋਂ ਗੰਨਾ ਲਿਆ ਕੇ ਉਹਨੂੰ ਦਿੱਤਾ ਤੇ ਮਰਨ ਵਾਲੇ ਦੀ ਆਖਰੀ ਖਾਹਿਸ਼ ਪੂਰੀ ਕਰ ਦਿੱਤੀ ਗਈ। ਜਦੋਂ ਗੰਨਾ ਚੂਪਦਿਆਂ ਹੱਥ ਵਿਚ ਮੁੱਢ ਜਿਹਾ ਰਹਿ ਗਿਆ ਤਾਂ ਉਸ ਸਿੱਖ ਮੁੰਡੇ ਨੇ ਫੁਰਤੀ ਨਾਲ ਉਸ ਮੁੱਢ ਦਾ ਅਜਿਹਾ ਵਾਰ ਤਲਵਾਰ ਵਾਲੇ ਦੀ ਗੁੱਟ ਤੇ ਕੀਤਾ ਕਿ ਤਲਵਾਰ ਉਹਦੇ ਹੱਥ ਵਿਚੋਂ ਡਿੱਗ ਪਈ। ਸਿੱਖ ਨੇ ਮੁਸਲਮਾਨ ਦੀ ਤਲਵਾਰ ਖੋਹ ਕੇ ਉਸੇ ਨਾਲ ਹੀ ਖ਼ਤਮ ਕਰ ਦਿੱਤਾ ਅਤੇ ਬਾਕੀ ਸਾਥੀ ਦੌੜ ਗਏ। ਇਸ ਦਿਲਚਸਪ ਕਹਾਣੀ ਦਾ ਹੋਰ ਵੀ ਦਿਲਚਸਪ ਪਹਿਲੂ ਇਹ ਸੀ ਕਿ ਮੁਸਲਮਾਨ ਮੁੰਡੇ ਕਹਿਣ ਕਿ ਇਹ ਕਹਾਣੀ ਤਾਂ ਬਿਲਕੁਲ ਸੱਚੀ ਹੈ, ਪਰ ਅਸਲ ਵਿਚ ਮੁਸਲਮਾਨ ਘੇਰਿਆ ਗਿਆ ਸੀ ਅਤੇ ਉਹਨੇ ਸਿੱਖ ਕੋਲੋਂ ਤਲਵਾਰ ਖੋਹ ਕੇ ਉਹਨੂੰ ਖ਼ਤਮ ਕੀਤਾ ਸੀ। ਦੋਵੇਂ ਧਿਰਾਂ ਹੀ ਆਪਣੇ ਹੱਕ ਵਿਚ ਗਵਾਹੀਆਂ ਭੁਗਤਾਉਂਦੀਆਂ "ਨਹੀਂ ਓਏ, ਨਹੀਂ ਓਏ" ਕਰਦੀਆਂ ਸਕੂਲੇ ਪਹੁੰਚ ਗਈਆਂ।

ਕਈ ਵਾਰ ਘਟਨਾਵਾਂ ਵਾਪਰਦੀਆਂ ਹਨ, ਪਰ ਹਾਲਾਤ ਨਹੀਂ ਬਦਲਦੇ। ਅਤੇ ਕਈ

ਵਾਰ ਘਟਨਾ ਕੋਈ ਨਹੀਂ ਵਾਪਰਦੀ, ਪਰ ਸਮੇਂ ਦੀਆਂ ਹਾਲਤਾਂ ਬਦਲ ਰਹੀਆਂ ਹੁੰਦੀਆਂ ਹਨ। ਹਾਂਡੀ ਵਿਚ ਪਈ ਦਾਲ ਖ਼ਾਮੋਸ਼ ਰਿੱਝਦੀ ਰਹਿੰਦੀ ਹੈ ਅਤੇ ਅੰਤ ਉਤੇ ਆਪਣੇ ਪਹਿਲੇ ਵਜੂਦ ਤੋਂ ਹੋਰ ਦੀ ਹੋਰ ਬਣ ਚੁੱਕੀ ਹੁੰਦੀ ਹੈ। ਸ਼ਾਂਤ ਪਾਣੀਆਂ 'ਚੋਂ ਅਚਾਨਕ ਤੁਫਾਨ ਉਠ ਪੈਂਦੇ ਹਨ।

ਸਾਂਝੀ ਸੱਥ ਵਿਚ ਅਮਨ ਦੀਆਂ ਗੱਲਾਂ ਹੁੰਦੀਆਂ, ਪਰ ਇਕ ਭੈਅ ਦਿਨੋ-ਦਿਨ ਮਨਾਂ ਵਿਚ ਵਧ ਰਿਹਾ ਸੀ — ਜੇ ਹਮਲਾ ਹੋ ਗਿਆ ਤਾਂ ਅਮਨ ਕਮੇਟੀਆਂ ਕੀ ਕਰਨਗੀਆਂ ? ਹਰ ਘਰ ਵਿਚ ਛੱਵੀ ਕਿਰਪਾਨ, ਬਰਛਾ ਜਾਂ ਗੰਡਸਾ ਜਮ੍ਹਾ ਹੋ ਰਿਹਾ ਸੀ। ਘਟੋਂ-ਘੱਟ ਡਾਂਗਾਂ ਤੇ ਸੋਟੀਆਂ ਦਾ ਪ੍ਰਬੰਧ ਤਾਂ ਹਰ ਇਕ ਨੇ ਕੀਤਾ ਸੀ।

ਸਕੂਲ ਵਿਚ ਵੀ ਹੁਣ ਵਿਚੋ-ਵਿਚ ਮੌਸਮ ਬਦਲ ਰਿਹਾ ਸੀ। ਸਵੇਰੇ ਮੁੰਡੇ ਆਪਣੀ ਰੋਟੀ ਨਾਲ ਲੈ ਕੇ ਜਾਂਦੇ ਸਨ, ਪਰ ਮੁਸਲਮਾਨ ਮੁੰਡੇ, ਸਿੱਖਾਂ ਦੀਆਂ ਰੋਟੀਆਂ ਨੂੰ ਹੱਥ ਨਹੀਂ ਸਨ ਲਾਉਂਦੇ ਤਾਂ ਕਿ ਉਹ ਭਿੱਟੀਆਂ ਨਾ ਜਾਣ। ਹੁਣ ਮੁਸਲਮਾਨ ਮੁੰਡੇ ਇਹਨਾਂ ਰੋਟੀਆਂ ਨੂੰ ਜਾਣ ਬੁੱਝ ਕੇ ਹੱਥ ਲਾ ਦਿੰਦੇ ਸਨ ਅਤੇ ਇਕ ਦਿਨ ਤਾਂ ਹੱਦ ਹੀ ਹੋ ਗਈ। ਕਿਸੇ ਨੇ ਇਕ ਗਰੀਬ ਦੀ ਰੋਟੀ, ਜੋ ਰੁਮਾਲ ਵਿਚ ਬੱਧੀ ਸੀ, ਉਤੇ ਪੇਸ਼ਾਬ ਕਰ ਦਿੱਤਾ। ਰੋਟੀ ਭਿੱਟੀ ਜਾਣ 'ਤੇ ਰੋਟੀ ਵਾਲੇ ਨੂੰ ਸਾਰਾ ਦਿਨ ਭੁੱਖੇ ਰਹਿਣਾ ਪੈਂਦਾ। ਆਪਣੇ-ਆਪਣੇ ਗਰੁਪ ਦੇ ਜਾਇਜ਼ੇ ਵੀ ਲਏ ਜਾਣ ਲੱਗ ਪਏ ਅਤੇ ਜੱਥੇ ਬਣਾ ਕੇ ਹੀ ਘਰ ਆਇਆ ਜਾਂਦਾ।

ਸਕੂਲ ਵਿਚ ਉਰਦੂ ਹੀ ਪੜ੍ਹਾਇਆ ਜਾਂਦਾ ਪਰ ਮਾਧਿਅਮ ਪੰਜਾਬੀ ਹੁੰਦਾ। ਮੌਲਵੀ ਸਾਹਿਬ ਪੰਜਾਬੀ ਬੋਲ ਕੇ ਅਤੇ ਪੰਜਾਬੀ ਵਿਚ ਹੀ ਗਾਹਲਾਂ ਕੱਢ ਕੇ ਉਰਦੂ ਪੜ੍ਹਾਉਂਦੇ। ਉਰਦੂ ਵਿਚ ਹਿਸਾਬ ਸੀ ਪਰ ਪਹਾੜਿਆਂ ਦੀ ਮੁਹਾਰਨੀ ਦੇ ਮੁਕਾਬਲੇ ਵਿਚ ਜ਼ੋਰ ਲਾ-ਲਾ ਕੇ ਮੁੱਕੇ ਵਖਾ-ਵਖਾ ਕੇ ਇਕ ਦੂਣੀ-ਦੂਣੀ ਦੋ ਦੂਣੀ ਚਾਰ ਕਿਹਾ ਜਾਂਦਾ। ਉਰਦੂ ਵਿਚ ਕੁਝ ਸ਼ਬਦ ਐਸੇ ਸਨ ਜੋ ਇਸ ਦੀ ਖ਼ੂਬਸੂਰਤੀ ਵਿਚ ਵਾਧਾ ਕਰਦੇ। ਚੂੰਕਿ ਚੁਨਾਚਿ, ਅਗਰਚਿ ਮਗਰਚਿ, ਵਰਨਾ ਗੋਇਆ ਅਲਬਤਾ ਅਗਰ ਮਗਰ ਅਜਿਹੇ ਸ਼ਬਦ ਵਰਤੇ ਜਾਂਦੇ ਸਨ। ਇਹਨਾਂ ਦਾ ਪੰਜਾਬੀ ਕਰਨ ਕਰਕੇ ਵੀ ਫਿਕਰੇ ਬਣਾਏ ਜਾਂਦੇ ਜਿਵੇਂ, 'ਅਗਰਚੇ ਮਗਰਚੇ ਚੂੰਕੇ ਚੁਨਾਚੇ ਅਲਬਤਾ ਵਰਨਾ ਮਗਰਾ ਗੋਹਿਆਂ ਦਾ।' ਮਗਰ ਤੇ ਗੋਇਆ ਦਾ ਮਗਰਾ ਗੋਹਿਆਂ ਦਾ ਮੁੰਡੇ ਹੀ ਬਣਾ ਸਕਦੇ ਸਨ। ਅਗਰਚਿ ਮਗਰਚਿ ਦਾ ਮਖੌਲ ਉਡਾਂਦਿਆਂ ਬੇ-ਤੁਕੇ ਸ਼ਿਅਰ ਵੀ ਘੜੇ ਜਾਂਦੇ ਅਤੇ ਪੜ੍ਹੇ ਜਾਂਦੇ।

ਅਗਰਚੇ ਮਗਰਚੇ ਕਿਆ ਹਾਲ ਹੈ
ਛੁੱਟੀ ਨਹੀਂ ਮਿਲਤੀ ਬੁਰਾ ਹਾਲ ਹੈ

ਅਗਰਚੇ ਮਗਰਚੇ ਕਿਆ ਹੋ ਗਿਆ।
ਸਿਕੰਦਰ ਕਾ ਬੇਟਾ ਤਬਾਹ ਹੋ ਗਿਆ।

ਅਗਰਚੇ ਮਗਰਚੇ ਹੂਈ ਲੜਾਈ।
ਸਿਕੰਦਰ ਕੇ ਬੇਟੇ ਨੇ ਗੋਲੀ ਚਲਾਈ।

ਸਿਕੰਦਰ ਕੇ ਬੇਟੇ ਦੀ ਗੋਲੀ ਅਤੇ ਉਸ ਦੀ ਤਬਾਹੀ ਹੁਣ ਨਿਰਾ ਕਾਵਿ ਅਭਿਆਸ ਨਹੀਂ ਸੀ ਰਹਿ ਗਿਆ ਉਸ ਦੇ ਖ਼ਾਸ ਅਰਥ ਵੀ ਬਣਦੇ ਜਾ ਰਹੇ ਸਨ। ਬਾਵਜੂਦ ਇਸ ਗੱਲ ਦੇ ਕੇ ਸਿੱਖ ਮੁਸਲਮਾਨ ਮੁੰਡੇ ਇੱਕਠੇ ਰਹਿੰਦੇ ਯਾਰ ਵੀ ਸਨ ਪਰ ਫੇਰ ਵੀ ਵੱਖ-ਵੱਖ ਸਨ। ਹੌਲ਼ੀ-ਹੌਲ਼ੀ ਪਾਕਿਸਤਾਨ ਦਾ ਚਰਚਾ ਸ਼ੁਰੂ ਹੋ ਗਿਆ ਫੇਰ ਇਹ ਮੁੰਡਿਆਂ ਵਿਚ ਬਹਿਸ ਦਾ

ਮੁੱਦਾ ਬਣਿਆ। ਫੇਰ ਪਾਕਿਸਤਾਨ ਜ਼ਿੰਦਾਬਾਦ ਦੇ ਨਾਅਰੇ ਵੀ ਸੁਣਾਈ ਦੇਣ ਲੱਗੇ ਖ਼ਾ ਕਰਕੇ ਰਾਤ ਦੇ ਸਮੇਂ ਇਹ ਆਵਾਜ਼ਾਂ ਆਉਂਦੀਆਂ। ਇਕ ਪਾਸੇ ਪਾਕਿਸਤਾਨ ਸੀ ਅ ਦੂਸਰੇ ਪਾਸੇ ਹਿੰਦੁਸਤਾਨ ਹੀ ਸਮਝਿਆ ਜਾਂਦਾ ਸੀ।

ਭਿਆਨਕ ਸਮਾਂ ਆਉਣ ਵਾਲਾ ਸੀ। ਬੜੇ ਚਿਰ ਤੋਂ ਇਸ ਦੀ ਉਡੀਕ ਕੀਤੀ ਜਾ ਰਹੀ ਸੀ। ਭਾਣਾ ਵਰਤ ਕੇ ਹੀ ਰਹਿਣਾ ਹੈ। ਨਾਮਧਾਰੀ ਜੱਥੇਦਾਰ ਤਾਂ ਬੜੇ ਚਿਰ ਤੋਂ ਭਾਣਾ ਵਰਤਨ ਦੀ ਭਵਿੱਖ ਬਾਣੀ ਕਰਦੇ ਆ ਰਹੇ ਸਨ। "ਬਾਰੀਂ ਕੋਹੀਂ ਦੀਵਾ ਬਲੇਗਾ ਧਰਤੀ ਦਾ ਮੈਦਾ ਦਲੀਆ ਹੋਵੇਗਾ।' ਕਈ ਵਾਰ ਇਹ ਧਾਰਨ ਵੀ ਜੋਸ਼ ਨਾਲ ਪੜ੍ਹੀ ਜਾਂਦੀ 'ਨੰਗੀ ਪੈਰੀਂ ਤੁਰਨਾ ਪੈ ਜਉ ਜ਼ਮਾਨਾ ਬਦਲਣ ਵਾਲਾ ਏ"। ਸਾਡੇ ਪਿੰਡ ਕੇ ਕੁਝ ਵਡੇਰੀ ਉਮਰ ਦੇ ਗਭਰੂ ਸਾਡੇ ਪਿਤਾ ਜੀ ਦੀ ਕਮਾਨ ਵਿਚ ਤੇਲ ਮਾਲਸ਼ ਕਰਕੇ ਡੰਡ ਬੈਠਕਾਂ ਕੱਢਦੇ ਅਤੇ ਗਤਕਾ ਸਿਖਦੇ ਹੁੰਦੇ ਸਨ। ਛੋਟੀ ਬੱਚਾ ਪਾਰਟੀ ਵੀ ਕੁਝ-ਕੁਝ ਪੈਂਤੜੇ ਸਿਖਦੀ ਸੀ।

ਆਲ਼ੇ ਦੁਆਲ਼ੇ ਦੇ ਪਿੰਡਾਂ ਦੇ ਸਿੱਖਾਂ ਨਾਲ ਮੇਲ ਕਰਕੇ ਇਹ ਗੱਲ ਤੈਅ ਹੋ ਗਈ ਸੀ ਕਿ ਜੇ ਕਿਸੇ ਪਿੰਡ 'ਤੇ ਹਮਲਾ ਹੋਵੇ ਤਾਂ ਉਹ ਗੁਰਦੁਆਰੇ ਦਾ ਸੰਖ ਪੂਰ ਦੇਣ। ਉਦੋਂ ਲਾਊਡ ਸਪੀਕਰ ਨਹੀਂ ਸਨ ਹੁੰਦੇ ਅਤੇ ਇਕ ਸੰਖ ਵਿਚ ਫੂਕ ਮਾਰੀ ਜਾਂਦੀ ਸੀ। ਉਸ ਦੀ ਆਵਾਜ਼ ਦੂਰ-ਦੂਰ ਤੱਕ ਜਾਂਦੀ ਹੁੰਦੀ ਸੀ। ਇਸ ਨੂੰ ਸੰਖ ਪੂਰਨਾ ਆਖਦੇ ਸਨ ਅਤੇ ਇਹ ਰੋਜ਼ ਸ਼ਾਮ ਨੂੰ ਪੂਰਿਆ ਜਾਂਦਾ ਸੀ। ਇਸ ਸੰਖ ਦੀ ਆਵਾਜ਼ ਨਾਲ ਆਲੇ ਦੁਆਲੇ ਦੇ ਪਿੰਡਾਂ ਵਿਚ ਖ਼ਤਰੇ ਵਾਲੇ ਪਿੰਡ ਦੀ ਨਿਸ਼ਾਨਦੇਹੀ ਹੋਣੀ ਸੀ। ਇਹ ਨੀਤੀ ਤੈਅ ਹੋ ਗਈ ਸੀ ਅਤੇ ਸੰਖ ਅੱਗੇ ਤੋਂ ਅੱਗੇ ਪੂਰਿਆ ਹੀ ਜਾਣਾ ਸੀ।

ਭਰ ਗਰਮੀਆਂ ਦੇ ਦਿਨ ਸਨ। ਕਾਫੀ ਰਾਤ ਗਈ ਤੱਕ ਵੀ ਲੋਅ ਹੁੰਦੀ ਹੈ। ਸ਼ਾਮ ਰਾਤ ਵਿਚ ਬਦਲ ਰਹੀ ਸੀ। ਸਾਡੇ ਸਾਹਮਣੇ ਵਾਲੇ ਖੂਹ ਦੀ ਪੱਕੀ ਮਣ 'ਤੇ ਭੁਝੰਗੀ ਜੱਥਾ ਬੈਠਾ ਸੀ। ਉਹਨਾਂ ਨਾਅਰੇ ਮਾਰਨੇ ਸ਼ੁਰੂ ਕਰ ਦਿੱਤੇ– 'ਪਾਕਿਸਤਾਨ ਮੁਰਦਾਬਾਦ.... ਹਿੰਦੋਸਤਾਨ ਜ਼ਿੰਦਾਬਾਦ'। ਅਤੇ ਫੇਰ ਜ਼ਰਾ ਨਾਅਰਾ ਭਰਵਾਂ ਕਰਨ ਵਾਸਤੇ– 'ਖਾਲਿਸਤਾਨ ਜ਼ਿੰਦਾਬਾਦ'। ਇਸੇ ਤਰ੍ਹਾਂ 'ਪਾਕਿਸਤਾਨ ਮੁਰਦਾਬਾਦ..... ਖਾਲਿਸਤਾਨ ਜ਼ਿੰਦਾਬਾਦ' ਹੁੰਦਾ ਰਿਹਾ। ਅਸੀਂ ਨਾਅਰੇ ਲਾ ਕੇ ਆ ਰਹੇ ਸਾਂ। ਸਿੱਖੀ ਜੋਸ਼ ਠਾਠਾਂ ਮਾਰ ਰਿਹਾ ਸੀ। ਅੱਗੋਂ ਮੁਸਲਮਾਨਾਂ ਦਾ ਉਹ ਮੁੰਡਾ ਮਿਲ ਪਿਆ। ਉਹਨੂੰ ਵਿਚਾਰੇ ਨੂੰ ਕੁਛ ਪਤਾ ਹੀ ਨਹੀਂ ਸੀ, ਉਹ ਤਾਂ ਰੌਣਕ ਵੇਖਣ ਆ ਗਿਆ। ਉਹ ਸਾਡੇ ਨਾਲ ਹੀ ਤਾਂ ਫਿਰਦਾ ਹੁੰਦਾ ਸੀ। ਬਿਲਕੁਲ ਮਾਸੂਮ ਕਦੇ ਕਿਸੇ ਨਾਲ ਬੋਲਣ ਵਾਲਾ ਜਾਂ ਝਗੜਨ ਵਾਲਾ ਵੀ ਨਾ। ਮੈਂ ਨਾਅਰਾ ਮਾਰਿਆ ਤੇ ਇਸੇ ਜੋਸ਼ ਵਿਚ ਕੱਸ ਕੇ ਇਕ ਮੁੱਕਾ ਉਹਦੇ ਨੱਕ 'ਤੇ ਦੇ ਮਾਰਿਆ। ਆਵਾਜ਼ ਤਾਂ ਉਹਦੀ ਨਿਕਲੇ ਨਾ ਬਰੀਕ ਸੀ। ਪਰ ਉਸ ਬਾਰੀਕ ਆਵਾਜ਼ ਦੀ ਗੀਂ ਗੀਂ ਵਿਚ ਵੀ ਬੜੀ ਭਾਰੀ ਨਫ਼ਰਤ ਸੀ। ਉਹਨੂੰ ਸਮਝ ਵੀ ਨਾ ਆਈ ਕਿ ਕਿਉਂ ਮਾਰਿਆ ਗਿਆ ਹੈ ? ਅਤੇ ਮਾਰਨ ਵਾਲਾ ਇਕ ਸ਼ਰੀਫ਼ ਤੋਂ ਬਦਮਾਸ਼ ਕਿਵੇਂ ਬਣ ਗਿਆ ? ਸਾਡੇ ਪਿੰਡ ਦੇ ਨਵੇਂ ਦੌਰ ਵਿੱਚ ਵੱਜਣ ਵਾਲਾ ਸ਼ਾਇਦ ਇਹ ਪਹਿਲਾ ਮੁੱਕਾ ਸੀ ਜਿਸ ਦੀ ਸ਼ੁਰੂਆਤ ਹੋਈ ਇਹ ਅਸਲੋਂ ਹੀ ਮਾਸੂਮ ਅਤੇ ਬੇਗੁਨਾਹ ਉਤੇ। ਇਹ ਬੇਗੁਨਾਹੀ ਅਤੇ ਮਾਸੂਮੀਅਤ ਸਦਾ ਹੀ ਅਸਲ ਸ਼ਿਕਾਰ ਬਣਦੀ ਰਹੀ ਹੈ। ਜਦੋਂ ਉਹਦੀ ਮਾਂ ਨੇ ਮੇਰੀ ਮਾਂ ਨੂੰ ਕਿਹਾ– 'ਭਾਬੀ ਅਸਾਂ ਤੁਹਾਡਾ ਕੀ ਵਿਗਾੜਿਆ ਸੀ, ਜੋ ਮੇਰੇ ਗਰੀਬ ਮੁੰਡੇ ਨੂੰ ਦੀਸ਼ੇ ਨੇ ਮਾਰਿਆ ਹੈ'– ਤਾਂ ਮੇਰੀ ਮਾਂ ਨੂੰ ਖਲੋਣ ਜੋਗੀ ਥਾਂ ਨਹੀਂ ਸੀ ਲੱਭਦੀ!

(੮)

# ਛਵ੍ਹੀਆਂ ਦੀ ਰੁੱਤ

ਮੇਰੇ ਹੱਥ ਵਿੱਚ ਇਕ ਕਰਦ ਵਰਗੀ ਛੋਟੀ ਜਿਹੀ ਬਰਛੀ ਵੇਖ ਕੇ ਮੁੰਡੇ ਹੈਰਾਨ ਹੋ ਗਏ। ਉਹ ਛੋਟੀ ਤਾਂ ਸੀ, ਪਰ ਬਣੀ ਹੋਈ ਬਹੁਤ ਖ਼ੂਬਸੂਰਤ ਸੀ। ਪਿੰਡ ਵਿੱਚ ਹਥਿਆਰ ਲੈ ਕੇ ਚੱਲਣ ਦਾ ਰਿਵਾਜ ਵਧਦਾ ਜਾ ਰਿਹਾ ਸੀ। ਕਿਰਪਾਨ, ਗੰਡਾਸਾ, ਬਰਛਾ, ਛਵੀ ਜਾਂ ਘਟੋ-ਘਟ ਡਾਂਗ ਤਾਂ ਕੋਲ ਚਾਹੀਦੀ ਸੀ, ਪਰ ਇਹਨਾਂ ਦੇ ਆਮ ਬਾਜ਼ਾਰ ਤਾਂ ਹੈ ਨਹੀਂ ਸਨ। ਪਿੰਡ ਦਾ ਮੁਸਲਮਾਨ ਲੁਹਾਰ ਤਾਂ ਜੱਟਾਂ ਦੇ ਸੰਦ—ਹਲ, ਫਾਲੇ ਆਦਿ ਚੰਡਣ ਵਾਸਤੇ ਸੀ। ਵਿਚੋ-ਵਿੱਚ ਉਹ ਕੋਈ ਬਰਛਾ ਆਦਿ ਵੀ ਤਿਆਰ ਕਰ ਦੇਂਦਾ, ਪਰ ਉਹਨੇ ਖੁੱਲ੍ਹੇ-ਆਮ ਕਾਰਖਾਨਾ ਤਾਂ ਲਾਇਆ ਨਹੀਂ ਸੀ। ਅੰਮ੍ਰਿਤਸਰੋਂ ਜਾ ਕੇ ਕਿਰਪਾਨ ਕੋਈ-ਕੋਈ ਹੀ ਲਿਆ ਸਕਦਾ। ਜਿਵੇਂ ਰਾਮ ਲੀਲਾ ਦੇ ਦਿਨਾਂ ਵਿੱਚ ਜਣਾ ਖਣਾ ਹੀ ਤੀਰ ਕਮਾਨ ਚੁੱਕੀ ਫਿਰਦਾ ਹੈ ਇਸ ਤਰ੍ਹਾਂ ਹੁਣ ਹਥਿਆਰ ਲੈ ਕੇ ਚੱਲਣ ਦਾ ਸ਼ੌਕ ਬੱਚਿਆਂ ਵਿੱਚ ਵੀ ਸੀ ਇਸ ਹਾਲਤ ਵਿੱਚ ਇਕ ਛੋਟੀ ਜਿਹੀ ਬਰਛੀ ਅਤੇ ਉਹ ਵੀ ਖ਼ੂਬਸੂਰਤ ਬਣੀ ਹੋਈ, ਕਿਉਂ ਨਾ ਖਿੱਚ ਦਾ ਕਾਰਣ ਬਣਦੀ। ਦੋਸਤਾਂ ਪੁੱਛਿਆ—ਤੂੰ ਇਹ ਬਰਛੀ ਕਿਥੋਂ ਲਈ ਆ ?' ਮੈਂ ਜਵਾਬ ਦਿਤਾ—ਗਾਹੜੂਵਾਲ ਤੋਂ।

ਗਾਹੜੂਵਾਲ ਸਦਾ ਹੀ ਮੇਰੇ ਸੁਪਨਿਆਂ ਦਾ ਪਿੰਡ ਰਿਹਾ ਸੀ—ਇਕ ਵਲੈਤ ਜਿਹੀ। ਜਦੋਂ ਵੀ ਮੈਂ ਆਪਣੇ ਪਿਤਾ ਜੀ ਨੂੰ ਸਿਫ਼ਾਰਸ਼ ਪਾਉਣੀ ਤਾਂ ਇਹ ਹੀ ਕਹਿਣਾ, ਭਾਪਾ ਜੀ ਮੈਨੂੰ ਗਾਹੜੂਵਾਲ ਲੈ ਚਲੋ। ਗਾਹੜੂਵਾਲ ਮੇਰਾ ਬਹੁਤ ਹੀ ਜੀਅ ਲੱਗਦਾ। ਪੰਜ ਛੇ ਮੀਲ ਦੂਰ ਹੋਵੇਗਾ, ਪਰ ਉਦੋਂ ਇਹ ਸਫ਼ਰ ਵਾਹਵਾ ਲੱਗਦਾ ਹੁੰਦਾ ਸੀ। ਇਹ ਮੇਰੀ ਭੂਆ ਤੇਜੋ ਦਾ ਪਿੰਡ ਸੀ।

ਨਾਰੋਵਾਲ ਤੋਂ ਲਾਹੌਰ ਜਾਣ ਵਾਲੀ ਰੇਲ ਗੱਡੀ ਦੀ ਲਾਈਨ ਦੇ ਕੰਢੇ 'ਤੇ ਵਸਿਆ ਪਿੰਡ। ਇਥੇ ਰੇਲਵੇ ਸਟੇਸ਼ਨ ਸੀ, ਜਿਸਦੇ ਫੱਟੇ 'ਤੇ ਭਾਵੇਂ 'ਰੱਈਆ' ਲਿਖਿਆ ਸੀ, ਪਰ ਬਣਿਆ ਗਾਹੜੂਵਾਲ ਦੀ ਜ਼ਮੀਨ ਵਿੱਚ ਹੀ ਸੀ। ਰੱਈਆ, ਸਿਆਲਕੋਟ ਦੀ ਇਕ ਤਹਿਸੀਲ ਦਾ ਕੇਂਦਰੀ ਨਗਰ ਸੀ। ਰੱਈਏ ਨੂੰ ਜਾਣ ਵਾਲੀ ਸੜਕ ਵੀ ਗਾਹੜੂਵਾਲ ਕੋਲੋਂ ਜਾਂਦੀ ਸੀ। ਇਹ ਸਾਰਾ ਕੁਝ ਬਹੁਤ ਸੁਹਾਵਣਾ ਜਿਹਾ ਲੱਗਦਾ। ਮੇਰੀ ਭੂਆ ਦਾ ਲੜਕਾ ਬੰਸਾ (ਸ. ਹਰਬੰਸ ਸਿੰਘ) ਮੈਥੋਂ ਕੁਝ ਵੱਡਾ ਸੀ। ਉਸ ਦੀ ਜ਼ਬਾਨ ਵਿੱਚ ਬੜਾ ਰਸ ਸੀ। ਉਹ ਪੜ੍ਹਾਈ ਵਿੱਚ ਵੀ ਹੁਸ਼ਿਆਰ ਸੀ ਅਤੇ ਗੱਲਾਂ ਵੀ ਸਿਆਣੀਆਂ ਕਰਦਾ। ਬਹੁਤ ਸਾਰੇ ਮਾਮਲਿਆਂ ਦੀ ਉਹਨੂੰ ਪੂਰੀ ਜਾਣਕਾਰੀ ਲੱਗਦੀ ਸੀ। ਉਹਨੂੰ ਤਵਿਆਂ ਵਾਲੇ ਵਾਜੇ

(ਗਰਾਮੋਫ਼ੋਨ) 'ਤੇ ਵੱਜਦੇ ਗਾਣਿਆਂ ਦੀਆਂ ਧੁਨਾਂ ਵੀ ਯਾਦ ਸਨ ਤੇ ਗਾਉਣ ਵਾਲਿਆਂ ਦੇ ਨਾਂਅ ਵੀ। ਭੂਆ ਦਾ ਮੱਖਣ ਦਾ ਪੇੜਾ ਤਾਂ ਉਂਝ ਵੀ ਕਹਾਵਤ ਬਣੀ ਹੋਈ ਹੈ। ਭੂਆ ਕਿਆਂ ਦਾ ਟੱਬਰ ਵੀ ਵੱਡਾ ਸੀ। ਫੁੱਫੜ ਜੀ ਦੇ ਭਰਾ ਸਨ। ਉਹਨਾਂ ਵਿਚ ਆਪਣੀਆਂ ਰਿਸ਼ਤੇਦਾਰੀਆਂ ਸਨ। ਪਿੰਡ ਵਿੱਚ ਹੋਰ ਵੀ ਰਿਸ਼ਤੇਦਾਰ ਸਨ। ਇਕ ਫੌਜ ਵਿੱਚ ਗਏ ਤਾਇਆ ਹਜ਼ਾਰਾ ਸਿੰਘ ਹੋਰਾਂ ਦਾ ਘਰ ਸੀ। ਇਕ ਪਿਤਾ ਜੀ ਦਾ ਮਸੇਰ ਭਰਾ ਧਰਮ ਸਿੰਘ ਸੀ, ਜਿਸ ਦੀ ਆਪਣੀ ਮੋਟਰਲਾਰੀ ਵੀ ਸੀ। ਰਾਮਗੜ੍ਹੀਆ ਬਰਾਦਰੀ ਦੇ ਉਥੇ ਹੋਰ ਵੀ ਬਹੁਤ ਘਰ ਸਨ। ਲੱਕੜ ਦੇ ਗੱਡੇ ਵੀ ਉਹ ਬਣਾਉਂਦੇ। ਪਹੀਏ ਡੌਲਦੇ ਤੇ ਰੌਣਕਾਂ ਲਾਈ ਰੱਖਦੇ। ਉਥੇ ਲੱਕੜ ਦੇ ਵੱਡੇ ਵੱਡੇ ਮੋਛਿਆਂ ਅਤੇ ਦਰਖਤਾਂ ਦੇ ਤਣਿਆਂ ਦੇ ਢੇਰ ਲੱਗੇ ਰਹਿੰਦੇ। ਬਰਸਾਤ ਵਿੱਚ ਪਿੰਡ ਦੇ ਆਲ਼ੇ-ਦੁਆਲ਼ੇ ਪਾਣੀ ਖਲੋ ਜਾਂਦਾ ਤਾਂ ਉਹਨਾਂ ਲੱਕੜਾਂ ਦੇ ਉਤੋਂ ਦੀ ਲੰਘ ਕੇ ਆਰ-ਪਾਰ ਜਾਣ ਦਾ ਬੜਾ ਮਜ਼ਾ ਆਉਂਦਾ।

ਸਟੇਸ਼ਨ ਅਤੇ ਪਿੰਡ ਵਿਚਾਲੇ ਬਹੁਤ ਖੁੱਲ੍ਹਾ ਮੈਦਾਨ ਸੀ। ਰੜਾ ਮੈਦਾਨ ਜਿਥੇ ਕੋਈ ਖੇਤ ਨਹੀਂ ਸੀ। ਅਸੀਂ ਨਿਯਮ ਨਾਲ ਰੇਲ ਗੱਡੀ ਦੇ ਆਉਣ ਵੇਲੇ ਸਟੇਸ਼ਨ ਵੱਲ ਆਉਂਦੇ ਅਤੇ ਗੱਡੀ ਦਾ ਨਜ਼ਾਰਾ ਵੇਖਦੇ। ਜਦੋਂ ਗੱਡੀ ਸਟੇਸ਼ਨ ਤੋਂ ਲਾਹੌਰ ਵੱਲ ਚੱਲਦੀ ਤਾਂ ਅਸੀਂ ਵੀ ਨਾਲ-ਨਾਲ ਹੀ ਦੌੜ ਲਾਉਂਦੇ। ਗੱਡੀ ਦੀ ਛੁੱਕ ਛੁੱਕ ਵਧਦੀ ਜਾਂਦੀ, ਨਾਲ ਹੀ ਸਾਡੀ ਦੌੜ ਦੀ ਲੈਅ। ਅਸੀਂ ਦੌੜਦੇ-ਦੌੜਦੇ ਬਹੁਤ ਵੱਡੇ ਬੋਹੜ ਕੋਲ ਪਹੁੰਚਦੇ, ਜਿਥੋਂ ਰੋਜ਼ ਹੀ ਪੰਛੀਆਂ ਦਾ ਇਕ ਤਗੜਾ ਝੁੰਡ ਗੱਡੀ ਦੀ ਆਵਾਜ਼ ਸੁਣ ਕੇ ਆਕਾਸ਼ ਵੱਲ ਉਡਾਰੀ ਲਾਉਂਦਾ ਤੇ ਮੁੜ ਹੌਲੀ ਹੌਲ਼ੀ ਵਾਪਸ ਆ ਜਾਂਦਾ। ਤੋਤੇ, ਘੁੱਗੀਆਂ, ਚਿੜੀਆਂ ਤੇ ਕਾਂਵਾਂ ਦਾ ਭਾਰੀ ਨਿਵਾਸ-ਅਸਥਾਨ ਸੀ ਇਹ ਬੋਹੜ।

ਛੁੱਟੀਆਂ ਵਿੱਚ ਸਕੂਲ ਤੋਂ ਮਿਲਿਆ ਕੰਮ ਤਾਂ ਭਰਾ ਹਰਬੰਸ ਸਿੰਘ ਦੀ ਕਿਰਪਾ ਨਾਲ ਚੁਟਕੀ ਵਿੱਚ ਮੁੱਕ ਜਾਂਦਾ ਤੇ ਸਾਡਾ ਸਾਰਾ ਦਿਨ ਖੋਜ ਕਾਰਜ ਜਾਰੀ ਰਹਿੰਦਾ—ਫਿਰਨਾ, ਮਿਲਣਾ-ਗਿਲਣਾ, ਗੱਪਾਂ ਮਾਰਨੀਆਂ ਤੇ ਖਾਣਾ-ਪੀਣਾ, ਹੱਸਣਾ ਖੇਡਣਾ ਤੇ ਸੌਣਾ। ਇਹ ਹੀ ਕਾਰਨ ਸਨ ਕਿ ਗਾਹੜੂਵਾਲ ਮੇਰਾ ਬਹੁਤ ਜੀ ਲੱਗਦਾ।

ਪਰ ਇਸ ਵਾਰ ਇਹ ਗੱਲ ਨਹੀਂ ਸੀ। ਗਰਮੀਆਂ ਦੀਆਂ ਛੁਟੀਆਂ ਵਿੱਚ ਮੁੜ ਅਸੀਂ ਬੜੇ ਚਾਅ ਨਾਲ ਗਾਹੜੂਵਾਲ ਲਈ ਚਲੇ। ਪਿਤਾ ਜੀ ਨੇ ਸਾਇਕਲ ਦੇ ਡੰਡੇ ਤੇ ਪਰਨਾ ਬੰਨ੍ਹ ਕੇ ਮੇਰੀ ਸੀਟ ਬਣਾਈ। ਪਿੰਡ ਦੇ ਪੱਹੇ ਦਾ ਰਾਹ ਇਕਸਾਰ ਹੀ ਉੱਚਾ-ਨੀਵਾਂ ਸੀ। ਸਾਈਕਲ ਦੇ ਪਹੀਏ ਕਦੇ ਥੱਲੇ ਕਦੇ ਉਤੇ ਹੋਣ। ਇਸ ਨਿਯਮਤ ਅੜਿਕੇ ਵਿੱਚ ਸਾਈਕਲ ਚਲਾਉਣਾ ਮੁਸ਼ਕਲ ਸੀ। ਜਦੋਂ ਸਾਈਕਲ ਕਦੇ ਬਹੁਤ ਉਚਾ ਕਦੇ ਨੀਵਾਂ ਹੋਣ ਨਾਲ ਹੁੱਝਕੇ ਵੱਜਣ ਲੱਗੇ ਤਾਂ ਪਿਤਾ ਜੀ ਕਹਿਣ ਲੱਗੇ "ਲੈ ਤੈਨੂੰ ਅੱਜ ਡਾਚੀ ਦੀ ਸਵਾਰੀ ਦਾ ਵੀ ਮਜ਼ਾ ਮਿਲ ਗਿਆ।" ਬਾਅਦ ਵਿੱਚ ਜਦੋਂ ਸਾਈਕਲ ਚੱਲਣ ਲੱਗਾ ਤਾਂ ਅਸੀਂ ਨਿੱਕੀਆਂ ਨਿੱਕੀਆਂ ਗੱਲਾਂ ਕਰਦੇ ਜਾ ਰਹੇ ਸਾਂ ਕਿ ਤਾਹੀਓਂ ਇਕ ਮੈਦਾਨ ਚੋਂ ਲੰਘਦਿਆਂ ਆਵਾਜ਼ ਆਈ "ਸਰਦਾਰਾ ਠਹਿਰ ਜਾ।" ਪਿਤਾ ਜੀ ਨੇ ਸਾਈਕਲ ਰੋਕਿਆ ਤਾਂ ਕੁਝ ਮੁਸਲਮਾਨ ਜਵਾਨਾਂ ਨੇ ਸਾਨੂੰ ਘੇਰਾ ਪਾ ਲਿਆ। ਪਿਤਾ ਜੀ ਨੇ ਸਾਈਕਲ ਨੂੰ ਸਟੈਂਡ ਉੱਤੇ ਖੜਾ ਕੀਤਾ ਤੇ ਝੱਟ ਨਾਲ ਲਿਆਂਦੀ ਹੋਈ ਕਿਰਪਾਨ ਦੀ ਮੁੱਠ ਨੂੰ ਹੱਥ ਪਾ ਲਿਆ ਤੇ

ਤਿਰਛੇ ਜਿਹੇ ਹੋ ਕੇ ਖਲੋ ਗਏ ਜਿਵੇਂ ਗਤਕਾ ਖੇਡਣ ਲਗਿਆਂ ਹੁੰਦੇ ਸਨ। ਲੋਕਾਂ ਪੁੱਛਿਆ ਕੌਣ ਹੋ ਕਿੱਥੋ ਰਹਿੰਦੇ ਹੋ। ਪਿਤਾ ਜੀ ਦਾ ਉੱਤਰ ਸੀ "ਜੱਗ ਜਾਣਦਾ ਹੈ ਅਸੀਂ ਢੇ ਦੇ ਹਾਂ ਗਾਹੜੂਵਾਲ ਚੱਲੇ ਹਾਂ। ਉਥੇ ਮੇਰੀ ਭੈਣ ਹੈ, ਹੋਰ ਰਿਸ਼ਤੇਦਾਰ ਹਨ, ਅਸੀਂ ਇਥੋਂ ਉਮਰਾਂ ਦੇ ਲੰਘਦੇ ਹਾਂ। ਇਕ ਕਹਿਣ ਲੱਗਾ "ਜੇ ਤੇਰੀ ਤਲਵਾਰ ਖੋਹ ਲਈਏ।" ਪਿਤਾ ਜੀ ਕਿਹਾ, "ਆਹ ਜਿੰਨੇ ਤੁਸੀਂ ਇਥੇ ਖੜੇ ਹੋ ਏਨਿਆਂ ਕੋਲੋਂ ਤਾਂ ਨਹੀਂ ਖੋਹੀ ਜਾਣੀ। ਬਾਕੀ ਆ ਗਏ ਤਾਂ ਘਰਾਂ ਨੂੰ ਪੂਰੇ ਨਹੀਂ ਜਾਣਗੇ। ਸਾਡੇ ਨਾਲ ਜੋ ਹੋਏਗੀ ਉਹ ਵੇਖੀ ਜਾਏਗੀ। "ਕੁਝ ਚਿਰ ਖ਼ਾਮੋਸ਼ੀ ਰਹੀ, ਫੇਰ ਉਹਨਾਂ, ਚੋਂ ਇਕ ਸਿਆਣਾ ਕਹਿਣ ਲੱਗਾ "ਓਏ ਚਲੋ ਛੱਡੋ ਏਸ ਗਲ ਨੂੰ, ਜਾਓ ਸਰਦਾਰ ਜੀ ਆਪਣੇ ਸਫ਼ਰ 'ਤੇ। ਚਲੋ ਓਏ ਮੁੰਡਿਓ ਘਰਾਂ ਨੂੰ ਜਾਓ।" ਉਹ ਵੇਖਦੇ ਹੀ ਰਹਿ ਗਏ ਤੇ ਅਸੀਂ ਸਾਈਕਲ 'ਤੇ ਚੜ੍ਹ ਕੇ ਗਾਹੜੂਵਾਲ ਆ ਗਏ। ਪਰ ਇਸ ਘਟਨਾ ਨੇ ਇਸ ਪਾਸੇ ਦੀ ਹਵਾ ਦਾ ਪਤਾ ਦੱਸ ਦਿੱਤਾ। 'ਤੇ ਸ਼ਾਇਦ ਏਸ ਵਾਰ ਆਉਣ ਤੇ ਪਸ਼ੇਮਾਨੀ ਵੀ ਹੋਈ।

ਗਾਹੜੂਵਾਲ ਆ ਕੇ ਜਦੋਂ ਅਸਾਂ ਇਹ ਗਲ ਦੱਸੀ ਤਾਂ ਸਾਰੇ ਕਹਿਣ ਲੱਗੇ ਏਧਰ ਤਾਂ ਹਾਲਾਤ ਬਹੁਤ ਬੁਰੇ ਹਨ। ਅਸੀਂ ਤਾਂ ਰਾਤ ਸੌਂਦੇ ਨਹੀਂ ਘਰਾਂ ਦੀ ਰਾਖੀ ਕਰਦੇ ਹਾਂ। ਗਾਹੜੂਵਾਲ ਪਿੰਡ ਤਾਂ ਪੂਰਾ ਜੰਗ ਦੀ ਤਿਆਰੀ ਵਿੱਚ ਰੁੱਝਾ ਹੋਇਆ ਸੀ। ਗੱਡੇ ਬਨਾਉਣ ਵਾਲੇ ਕਾਰੀਗਰ ਤਲਵਾਰਾਂ ਤੇ ਬਰਛੇ ਬਣਾ ਰਹੇ ਸੱਨ। ਮੇਰੇ ਸਾਹਮਣੇ ਹੀ ਇਕ ਬੰਦਾ ਲਾਹੌਰ ਤੋਂ ਲੋਹੇ ਦੀਆਂ ਪੱਤੀਆਂ ਲਿਆਇਆ। ਲੰਮੀਆਂ ਚੌਰਸ ਚਮਕਦੀਆਂ ਮੋਟੇ ਲੋਹੇ ਦੀਆਂ ਪੱਤੀਆਂ ਬੜੇ ਸਲੀਕੇ ਨਾਲ ਲੰਮ ਰੁਕ ਛੈਣੀ ਨਾਲ ਉਸ ਦੇ ਦੋ ਹਿੱਸੇ ਕੀਤੇ ਗਏ ਅਤੇ ਅੱਗ ਤੇ ਤੱਪਾ ਕੇ ਕੁੱਟ ਕੁੱਟ ਕੇ ਦੋ ਤਲਵਾਰਾਂ ਉਸ ਦੀਆਂ ਬਣਾਈਆਂ ਗਈਆਂ। ਪੱਥਰੀ 'ਤੇ ਰਗੜ-ਰਗੜ ਕੇ ਤਿੱਖੀਆਂ ਕੀਤੀਆਂ ਗਈਆਂ। ਇਹ ਤਲਵਾਰਾਂ ਆਮ ਬਾਜ਼ਾਰੀ ਤਲਵਾਰਾਂ ਨਾਲੋਂ ਕੁਝ ਚੌੜੀਆਂ ਤੇ ਮੋਟੀਆਂ ਸਨ। ਮੁੱਠ ਵੀ ਸਾਦੀ ਜਿਹੀ ਬਣਾ ਲੈਂਦੇ ਸਨ। ਇਹ ਤਲਵਾਰਾਂ ਧੜਾ-ਧੜ ਬਣ ਰਹੀਆਂ ਸਨ। ਇਕ ਬੰਦਾ ਵਡਾ ਸਾਰਾ ਲੋਹੇ ਦਾ ਡੰਡਾ ਲੈ ਆਇਆ। ਕਹਿਣ ਲੱਗਾ ਇਹ ਮੈਂ ਰੇਲ ਗੱਡੀ ਤੋਂ ਲਾਹ ਕੇ ਲਿਆਇਆ ਹਾਂ। ਇਹਦਾ ਕੋਈ ਨਾਂ ਕੋਈ ਹਥਿਆਰ ਜ਼ਰੂਰ ਬਣਾ ਦਿਓ। ਛਵ੍ਹੀਆਂ ਬਰਛੇ ਟਕੂਏ ਤਾਂ ਉਹ ਝੱਟ ਬਣਾ ਲੈਂਦੇ ਸਨ। ਇਹ ਹਥਿਆਰ ਖੁੱਲ੍ਹੇ ਆਮ ਬਣ ਰਹੇ ਸਨ। ਕਾਹਲੀ ਵਿੱਚ ਬਣਾਏ ਇਹ ਸ਼ਸਤਰ ਭਾਵੇਂ ਬਹੁਤੇ ਸਾਫ਼ ਲਿਸ਼ਕਵੇਂ ਨਹੀਂ ਸਨ ਪਰ ਇਹਨਾਂ ਦੀ ਬਹੁਤ ਮੰਗ ਸੀ। ਹਥਿਆਰ ਹਰ ਕੋਈ ਚਾਹੁੰਦਾ ਸੀ। ਅਤੇ ਜੇ ਸਸਤਾ ਬਣ ਜਾਵੇ ਤਾਂ ਭਾਵੇਂ ਸੋਹਣਾ ਨਾ ਵੀ ਹੋਵੇ ਹੈ ਤਾਂ ਹਥਿਆਰ ਹੀ ਸੀ।

ਰਾਤ ਨੂੰ ਅਸੀਂ ਕੋਠਿਆਂ 'ਤੇ ਲੇਟੇ ਤਾਂ ਗੱਲਾਂ ਕਰਦਿਆਂ ਨੂੰ ਚੋਖੀ ਰਾਤ ਹੋ ਗਈ। ਜਦ ਸੌਣ ਲੱਗੇ ਤਾਂ ਇਕ ਦਮ ਰੌਲ਼ਾ ਪੈ ਗਿਆ। ਹਮਲਾ ਹੋ ਗਿਆ। ਮੁਸਲਮਾਨ ਆ ਗਏ ਨੇ। ਸਾਰੇ ਬੰਦੇ ਤਲਵਾਰਾਂ ਬਰਛੇ ਲੈ ਕੇ ਬਾਹਰ ਨੂੰ ਦੌੜ ਗਏ। ਘਰ ਖ਼ਾਲੀ ਹੋ ਗਏ। ਭੂਆ ਦਾ ਘਰ ਸਟੇਸ਼ਨ ਵਾਲੇ ਪਾਸੇ ਮੈਦਾਨ ਦੇ ਨਾਲ ਬਾਹਰ ਵਾਰ ਹੀ ਸੀ। ਸਾਨੂੰ ਸਾਰਾ ਨਜ਼ਾਰਾ ਦਿੱਸ ਰਿਹਾ ਸੀ। ਚੰਨ ਦੀ ਚਾਨਣੀ ਵਿੱਚ ਕਦੇ ਬੰਦੇ ਏਧਰ ਦੌੜ ਜਾਣ ਕਦੇ ਓਧਰ। ਅਲਾਹ ਹੂ ਅਕਬਰ ਤੇ ਸਤਿ ਸ੍ਰੀ ਅਕਾਲ ਦੇ ਨਾਅਰੇ ਸਾਫ਼ ਸੁਣਾਈ ਦਿੰਦੇ ਸਨ। ਅਸੀਂ ਢੇ

ਪਿੰਡ ਵਿਚ ਤਾਂ ਬੜੇ ਆਰਾਮ ਨਾਲ ਰਹਿ ਰਹੇ ਸਾਂ। ਏਥੇ ਅਜੀਬ ਹੀ ਵਾਤਾਵਰਨ ਸੀ। ਖ਼ਤਰਾ ਸੀ ਮੁਸਲਮਾਨ ਪਿੰਡ ਵਿੱਚ ਕਤਲ ਤੇ ਲੁਟ ਮਾਰ ਕਰਨਗੇ। ਮੇਰੇ ਵਾਸਤੇ ਤਾਂ ਅਜਿਹੇ ਮੌਕਿਆਂ ਲਈ ਇਕੋ ਹੀ ਸ਼ਸਤਰ ਸੀ। ਮੈਨੂੰ ਦੱਸਿਆ ਗਿਆ ਸੀ ਕਿ ਅਕਾਲ ਪੁਰਖ ਦਾ ਭਜਨ ਸਭ ਮੁਸੀਬਤਾਂ ਮੁਕਾ ਦੇਂਦਾ ਹੈ। ਮੈਂ ਤਾਂ ਇਕ ਟਕ ਇਹ ਭਜਨ ਕਰ ਰਿਹਾ ਸਾਂ। ਕੋਈ ਦੋ ਤਿੰਨ ਘੰਟੇ ਬਾਅਦ ਸ਼ਾਂਤੀ ਹੋ ਗਈ। ਸਾਰੇ ਬੰਦੇ ਵਾਪਸ ਘਰਾਂ ਨੂੰ ਤਾਂ ਆ ਗਏ ਪਰ ਉਹ ਬਾਕੀ ਰਾਤ ਸੌਂ ਨਾ ਸਕੇ।

ਦਰ ਅਸਲ ਇਹ ਮੁੰਡੀਰ ਵਾਧਾ ਹੀ ਰਾਤ ਭੌਂਦਾ ਰਹਿੰਦਾ ਸੀ। ਹਮਲੇ ਵਾਸਤੇ ਤਾਂ ਬਹੁਤ ਵਿਓਂਤ ਵਾਲਾ ਲੀਡਰ ਚਾਹੀਦਾ ਸੀ। ਇਹ ਅਜੇ ਸ਼ਾਇਦ ਅਭਿਆਸ ਸੀ।

ਅਗਲੇ ਦਿਨ ਪਿਤਾ ਜੀ ਨੇ ਵੀ ਇਕ ਤਲਵਾਰ ਬਣਵਾ ਲਈ ਅਤੇ ਵਾਧਾ ਇਹ ਕੀਤਾ ਕਿ ਆਪ ਹੀ ਲੱਕੜ ਲੈ ਕੇ ਉਸ ਦੀ ਮਿਆਨ ਵੀ ਤਿਆਰ ਕਰ ਲਈ। ਮੈਂ ਆਪ ਦੇਖਿਆ ਉਹਨਾਂ ਨੰਗੀ ਤਲਵਾਰ ਰੱਖ ਕੇ ਨਿਸ਼ਾਨ ਲਾਏ। ਲੱਕੜ ਨੂੰ ਨਿਸ਼ਾਨਾਂ ਦੇ ਵਿੱਚੋਂ ਸੱਥਰੀ ਤੇ ਚੌਰਸੀ ਨਾਲ ਕੁਰੇਦਿਆ। ਏਦਾਂ ਦੀਆਂ ਦੋ ਲਕੜਾਂ ਨੂੰ ਉਹਨਾਂ ਸੁਰੇਸ਼ ਨਾਲ ਜੋੜਿਆ ਸਾਫ਼ ਕੀਤਾ ਮੁੱਠ ਲਾਈ 'ਤੇ ਮਿਆਨ ਤਿਆਰ ਸੀ। ਕਿਰਪਾਨ ਤਾਂ ਮਿਆਨ ਦੇ ਅੰਦਰ ਸਮਾ ਗਈ, ਪਰ ਮਿਆਨ ਤੇ ਰੰਗ ਜਾਂ ਪਾਲਿਸ਼ ਕੋਈ ਨਹੀਂ ਸੀ। ਉਸ ਵੇਲੇ ਬਹੁਤ ਲੋਕਾਂ ਨੇ ਅਜਿਹੀਆਂ ਘਰੀਂ ਬਣਾਈਆਂ ਤਲਾਵਾਰਾਂ ਉਤੇ ਕੱਪੜੇ ਦੇ ਮਿਆਨ ਹੀ ਵਲੇਟੇ ਹੋਏ ਸਨ। ਸਾਡੇ ਫੁੱਫੜ ਜੀ ਦਾ ਭਰਾ ਗੋਪਾਲ ਸਿੰਘ ਮੈਨੂੰ ਕਹਿਣ ਲੱਗਾ "ਦੀਸ਼ੇ ਤੈਨੂੰ ਵੀ ਕੁਝ ਬਣਾ ਦੇਈਏ, ਦੱਸ ਕੀ ਚਾਹੀਦਾ ?" ਮੈਂ ਕਿਹਾ ਛੋਟੀ ਜਿਹੀ ਬਰਛੀ ਬਣਾ ਦਿਓ। ਉਹਨਾਂ ਪੰਦਰਾਂ ਮਿੰਟ ਵੀ ਨਾ ਲਾਏ ਤੇ ਇਕ ਨਿਕਚੂ ਜਿਹੀ ਬਰਛੀ ਕੁੱਟ ਧਰੀ। ਇਕ ਪਤਲੀ ਜਿਹੀ ਸੋਟੀ ਤੇ ਇਹ ਬਰਛੀ ਮੈਂ ਅੜਾ ਲਈ।

ਮੇਰੇ ਪਿਤਾ ਜੀ ਅੱਗੇ ਤਾਂ ਮੈਨੂੰ ਗਾਹੜੂਵਾਲ ਭੂਆ ਕੋਲ ਛੱਡ ਆਉਂਦੇ ਹੁੰਦੇ ਸੀ ਪਰ ਇਸ ਵਾਰ ਛੇਤੀ ਹੀ ਵਾਪਸ ਆਪਣੇ ਨਾਲ ਪਿੰਡ ਲੈ ਆਏ। ਵਾਪਸ ਆਇਆਂ ਸਾਡੇ ਆਲ਼ੇ ਦੁਆਲ਼ੇ ਵੀ ਹਵਾ ਗਰਮ ਸੀ। ਪਹਿਲਾਂ ਤਾਂ ਲਾਗਲੇ ਪਿੰਡਾਂ 'ਚੋਂ ਰਾਤ ਨੂੰ ਢੋਲ ਵਜਣ ਦੀ ਮੁਲਖਈਏ ਦੀਆਂ ਗੱਲਾਂ ਤੇ ਚਾਂਗਰਾਂ ਦੀ ਆਵਾਜ਼ ਆਉਂਦੀ। ਫਿਰ ਦਿਨ ਵੇਲੇ ਵੀ ਢੋਲ ਦੀ ਆਵਾਜ਼ ਆਉਣ ਲੱਗ ਪਈ। ਦੂਰ-ਦੂਰ ਜਥਿਆਂ ਦਾ ਤੋਰਾ ਫੇਰਾ ਵੀ ਦਿੱਸਣ ਲੱਗ ਪਿਆ। ਹੁਣ ਘਰਾਂ ਵਿੱਚ ਗੱਲਾਂ ਹੋ ਰਹੀਆਂ ਸਨ। ਪਾਕਿਸਤਾਨ ਬਣਨ ਵਾਲਾ ਹੈ। ਇਥੇ ਹੁਣ ਮੁਸਲਮਾਨਾਂ ਦਾ ਰਾਜ ਹੋ ਜਾਣਾ ਹੈ। ਇਸ ਵਿੱਚ ਇਹ ਵੀ ਗੱਲਾਂ ਹੁੰਦੀਆਂ ਕਿ ਅਸੀਂ ਪੁਸ਼ਤਾਂ ਤੋਂ ਇੱਥੇ ਰਹਿ ਰਹੇ ਹਾਂ ਵੇਖਾਂਗੇ ਸਾਡੇ ਵੱਲ ਕੌਣ ਵੇਖਦਾ ਹੈ। ਫੇਰ ਗਲਾਂ ਚਲਦੀਆਂ ਕਿ ਮੁਸਲਮਾਨਾਂ ਨੇ ਹਮਲੇ ਕਰਨੇ ਨੇ। ਮੁੰਡੇ ਆਖਦੇ ਢੇ ਵਾਲਿਆਂ ਦੀਆਂ ਪੱਕੀਆਂ ਰਫਲਾਂ ਦਾ ਸਾਰੇ ਇਲਾਕੇ ਨੂੰ ਪਤਾ ਹੈ। ਘਰਾਂ ਵਿੱਚ ਔਰਤਾਂ ਗੱਲਾਂ ਕਰਦੀਆਂ ਹੁਣ ਅੰਗਰੇਜ਼ਾਂ ਦਾ ਰਾਜ ਬਦਲ ਜਾਣਾ ਹੈ। ਮੁਸਲਮਾਨਾਂ ਦਾ ਆ ਜਾਣਾ ਹੈ। ਚਲੋ ਮੁਸਲਮਾਨਾਂ ਦਾ ਆ ਜਾਵੇ ਸਦਾ ਤੋਂ ਹੀ ਹੁਕਮਰਾਨ ਬਦਲਦੇ ਰਹੇ ਨੇ ਅਸੀਂ ਤਾਂ ਰਿਆਇਆ ਹਾਂ। ਜਿਹੜਾ ਆਵੇਗਾ ਅਸਾਂ ਕਿਸੇ ਨੂੰ ਕੀਹ ਕਹਿਣਾ ਹੈ। ਜੋ ਹੋਣਾ ਹੈ ਉਹ ਤਾਂ ਹੋ ਕੇ ਰਹੇਗਾ ਹੀ। ਰਹਿਣਾ ਤਾਂ ਇਥੇ ਹੀ ਹੈ ਨਾ।

ਸਾਡੇ ਪਿੰਡ ਦੇ ਵਡੇਰਿਆਂ ਦੀ ਫੇਰ ਮੀਟਿੰਗ ਹੋਈ। ਦੱਸਿਆ ਕਿਹਾ ਗਿਆ ਕਿ ਆਲੇ ਦੁਆਲ਼ੇ ਢੋਲ ਵੱਜ ਰਹੇ ਨੇ ਹਾਲਾਤ ਬਦਤਰੀਨ ਹੋ ਗਏ ਨੇ। ਭਾਰੀ ਫਸਾਦਾਂ ਤੇ ਖ਼ੂਨ ਖ਼ਰਾਬੇ ਦਾ ਖਤਰਾ ਹੈ। ਮਨਾਂ ਅੰਦਰ ਸ਼ਹਿਰਾਂ ਵਿੱਚ ਹੋ ਰਹੇ ਫਸਾਦਾਂ ਅਤੇ ਔਰਤਾਂ ਦੀ ਬੇਪਤੀ ਦੀਆਂ ਖ਼ਬਰਾਂ ਦਾ ਸਹਿਮ ਵੀ ਸੀ। ਵਡੇਰੇ ਪੁਰਖਾਂ, ਸਿੱਖਾਂ, ਮੁਸਲਮਾਨਾਂ ਦਾ ਮੁੜ ਸਰਬ ਸੰਮਤ ਫੈਸਲਾ ਸੀ ਕਿ ਆਲ਼ੇ ਦੁਆਲ਼ੇ ਭਾਵੇਂ ਕੁਝ ਵਾਪਰ ਜਾਵੇ, ਅਸੀਂ ਢੇ ਪਿੰਡ ਦੇ ਅਮਨ ਨੂੰ ਆਂਚ ਨਹੀਂ ਆਉਣ ਦੇਣੀ। ਸਿੱਖ ਅਤੇ ਮੁਸਲਮਾਨ ਇਕਠੇ ਹੋ ਕੇ ਬਾਹਰੋਂ ਆਉਣ ਵਾਲੇ ਧਾੜਵੀਆਂ ਨੂੰ ਰੋਕਣਗੇ ਭਾਵੇਂ ਉਹ ਸਿੱਖ ਹੋਣ ਜਾਂ ਮੁਸਲਮਾਨ। ਅਸਾਂ ਸਦੀਆਂ ਤੋਂ ਆਪਣੇ ਪਿੰਡ ਵਿੱਚ ਬਣਾਈ ਏਕਤਾ ਟੁਟਣ ਨਹੀਂ ਦੇਣੀ। ਹਵਾ ਵਿੱਚ ਇਕ ਦਹਿਸ਼ਤ, ਡਰ ਅਤੇ ਸਹਿਮ ਸੀ।

ਇਕ ਦਿਨ ਤਾਂ ਸਾਰਾ ਦਿਨ ਢੋਲ ਦੀ ਆਵਾਜ਼ ਆਉਂਦੀ ਰਹੀ। ਸਾਰੇ ਕਹਿਣ ਅੱਜ ਸੁੱਖ ਰਹੇ ਸਹੀ। ਸ਼ਾਮ ਦਾ ਸੂਰਜ ਬਿਸਰਾਮ ਲਈ ਤਿਆਰੀ ਕਰ ਰਿਹਾ ਸੀ ਕਿ ਖ਼ਬਰ ਆ ਗਈ ਕਿ ਪੱਖੋਵਾਲ ਤੋਂ ਸਿਖਾਂ ਦਾ ਜੱਥਾ ਪਿੰਡ ਵੱਲ ਆ ਰਿਹਾ ਹੈ। ਅਸੀਂ ਸਾਰੇ ਤਮਾਸ਼ਾ ਵੇਖਣ ਵਾਸਤੇ ਚਲੇ ਗਏ। ਬਰਛੀ ਮੇਰੇ ਕੋਲ ਸੀ। ਮੁੰਡਿਆਂ ਕੋਲ ਸੋਟੀਆਂ ਤੇ ਕਾਨੇ ਵੀ ਸਨ। ਬਾਹਰ ਜਾ ਕੇ ਅਸੀਂ ਵੇਖਿਆ ਕਿ ਪਖੋਵਾਲ ਦੇ ਲੰਮ ਸਲੰਮੇ ਗਭਰੂ ਖੜੇ ਸਨ। ਮੋਟੇ ਲੰਮੇ ਬਾਂਸਾਂ ਉਤੇ ਉਹਨਾਂ ਦੇ ਬਰਛੇ ਲਿਸ਼ਕ ਰਹੇ ਸਨ। ਦਸਤਾਰਾਂ ਤੇ ਪਟਕੇ ਬੰਨ੍ਹੇ ਸਨ। ਕੋਈ ੩੦-੩੫ ਇਕੋ ਜਿਹੇ ਸੁਣੱਖੇ ਜਵਾਨ ਸਨ। ਸਾਡੇ ਪਿੰਡ ਦੇ ਸਿੱਖ ਵਡੇਰੇ ਉਹਨਾਂ ਨਾਲ ਬਹਿਸ ਕਰ ਰਹੇ ਸਨ ਤੁਸੀਂ ਕੀ ਕਰਨ ਆਏ ਹੋ? ਉਹਨਾਂ ਦਾ ਉਤਰ ਸੀ "ਤੁਹਾਡੇ ਪਿੰਡ ਹਮਲਾ ਹੋਣ ਵਾਲਾ ਹੈ ਅਸੀਂ ਤੁਹਾਡੀ ਮਦਦ ਲਈ ਆਏ ਹਾਂ। ਹੁਣ ਸਮਾਂ ਆ ਗਿਆ ਹੈ ਕਿ ਇਕ ਦੂਜੇ ਦੀ ਮਦਦ ਨਾਲ ਹੀ ਬਚਿਆ ਜਾ ਸਕਦਾ ਹੈ।" ਲੰਮੀ ਗਲਬਾਤ ਹੁੰਦੀ ਰਹੀ। ਸਾਡੇ ਪਿੰਡ ਵਾਲਿਆਂ ਕਿਹਾ ਜਲ ਪਾਣੀ ਛੱਕੋ ਤੇ ਆਪਣੇ ਪਿੰਡ ਵਾਪਸ ਮੁੜ ਜਾਵੋ। ਸਾਡੇ ਪਿੰਡ ਦੀਆਂ ਸਾਰੀਆਂ ਧਿਰਾਂ ਦਾ ਅਮਨ ਏਕਤਾ ਦਾ ਫੈਸਲਾ ਹੈ। ਇਹ ਮਾਹੌਲ ਬਣਿਆ ਰਹਿਣ ਦਿਓ। ਇਥੋਂ ਵਾਸਤੇ ਬੇਫਿਕਰ ਰਹੋ। ਤੁਹਾਡੇ ਆਉਣ ਨਾਲ ਸਗੋਂ ਡਰ ਵਧੇਗਾ। ਅਸੀਂ ਕਿਸੇ ਕੀਮਤ ਤੇ ਬਾਹਰੋਂ ਮਦਦ ਨਹੀਂ ਲੈਣੀ। ਉਹ ਜੱਥਾ ਉਹਨੀਂ ਪੈਰੀਂ ਵਾਪਸ ਮੁੜ ਗਿਆ।



(੯)

# ਫਿਜ਼ਾ ਬਦਲ ਗਈ

ਰਾਤੋ-ਰਾਤ ਫਿਜ਼ਾ ਬਦਲ ਗਈ ਸੀ। ਕੱਲ੍ਹ ਮੈਂ ਬਹੁਤ ਖ਼ੁਸ਼ ਸਾਂ। ਬਚਪਨ ਵਿਚ ਸਭ ਤੋਂ ਵੱਧ ਖ਼ੁਸ਼ੀ ਹੁੰਦੀ ਸੀ ਬੱਚਿਆਂ ਵਿਚ ਰਹਿ ਕੇ, ਉਹਨਾਂ ਨਾਲ ਖੇਡ ਕੇ। ਇਕ ਵਾਰ ਮੈਂ ਕਿਹਾ ਸੀ ਮੇਰਾ ਜੀਅ ਕਰਦੈ ਕਿ ਸਾਡਾ ਸਾਰਾ ਕਮਰਾ ਬੱਚਿਆਂ ਨਾਲ ਭਰਿਆ ਹੋਵੇ। ਕੱਲ੍ਹ ਹੀ ਸਾਡੇ ਘਰ ਇਕ ਨਿੱਕੀ ਜਿਹੀ ਭੈਣ ਦਾ ਜਨਮ ਹੋਇਆ ਸੀ। ਇਸ ਮਲੂਕੜੀ ਜਿਹੀ ਤੇ ਬਹੁਤ ਸੋਹਣੀ ਮੁੰਨੀ ਨੂੰ ਵੇਖ ਕੇ ਬਹੁਤ ਖ਼ੁਸ਼ੀ ਹੋਈ ਸੀ। ਮਾਤਾ ਸਾਡੀ ਬਾਰੇ ਦੱਸਿਆ ਗਿਆ ਕਿ ਉਹ ਬੀਮਾਰ ਹਨ। ਸਾਨੂੰ ਬੱਚਿਆਂ ਨੂੰ ਏਸ ਗਿਆਨ ਨੇ ਹੈਰਾਨ ਕੀਤਾ ਹੋਇਆ ਸੀ ਕਿ ਜਦੋਂ ਕੋਈ ਨਵਾਂ ਬੱਚਾ ਰੱਬ ਧਰਤੀ 'ਤੇ ਭੇਜਦਾ ਸੀ ਤਾਂ ਮਾਵਾਂ ਕਿਉਂ ਬੀਮਾਰ ਹੋ ਜਾਂਦੀਆਂ ਸਨ। ਮਾਤਾ ਬੀਮਾਰ ਵੀ ਸੀ ਤੇ ਠੀਕ ਠਾਕ ਵੀ। ਸਾਨੂੰ ਖਾਣ ਨੂੰ ਵਧੀਆ ਮਾਲ ਭਾਂਡਾ ਵੀ ਮਾਤਾ ਤੋਂ ਮਿਲਦਾ ਸੀ। ਸਾਰਾ ਦਿਨ ਨਵੀਂ ਗੁੱਡੀ ਨੂੰ ਵੇਖਦਿਆਂ ਰੌਣਕਾਂ ਮਾਣਦਿਆਂ ਬੀਤ ਗਿਆ ਸੀ।

ਪਰ ਅੱਜ ਦਾ ਦਿਨ ਅਸਲੋਂ ਹੋਰ ਸੀ। ਸਾਰਿਆਂ ਦੇ ਦਿਲ ਦਹਿਲੇ ਪਏ ਸਨ। ਲੋਕ ਕੋਠਿਆਂ 'ਤੇ ਚੜ੍ਹ ਕੇ ਵੇਖ ਰਹੇ ਸਨ। ਸਾਹਮਣੇ ਪਿੰਡ ਪੂੰਗ ਤੋਂ ਏਡਾ ਵੱਡਾ ਧੂੰਏ ਦਾ ਪਹਾੜ ਬਣਿਆ ਸੀ ਕਿ ਉਹ ਜ਼ਮੀਨ ਤੋਂ ਲੈ ਕੇ ਰੱਬ ਤੱਕ ਪਸਰਿਆ ਹੋਇਆ ਸੀ। ਇਹੋ ਜਿਹਾ ਹੀ ਪਹਾੜ ਪਰਾਂ ਪਿੰਡ ਚੱਕ ਤੋਂ ਵੀ ਨਜ਼ਰ ਆ ਰਿਹਾ ਸੀ। ਇਹ ਧੂੰਏ ਦੇ ਅੰਬਾਰ ਕਈਆਂ ਥਾਵਾਂ ਤੋਂ ਦਿੱਸ ਰਹੇ ਸਨ। ਇਹ ਪਿੰਡ ਤਾਂ ਅੱਗ ਨਾਲ ਸੜ ਰਹੇ ਸਨ। ਸਭ ਪਾਸੇ ਰੌਲ਼ਾ ਸੀ ਕਿ ਹਮਲਾ ਹੋ ਗਿਆ ਹੈ। ਸ਼ਾਇਦ ਪਾਕਿਸਤਾਨ ਹੀ ਬਣ ਚੁੱਕਿਆ ਸੀ। ਸ਼ਾਇਦ ਇਹ ਉਹ ਹੀ ਘੜੀ ਸੀ ਜਿਸ ਬਾਰੇ ਬਾਦ ਵਿਚ ਸੁਣਿਆ ਸੀ ਕਿ ਪੰਡਿਤ ਨਹਿਰੂ ਨੇ ਅੱਧੀ ਰਾਤ ਨੂੰ ਕਿਹਾ ਸੀ ਕਿ ਉਹ ਘੜੀ ਕਿਤੇ ਸਦੀਆਂ ਬਾਅਦ ਆਉਂਦੀ ਹੈ। ਜਦੋਂ ਅਸੀਂ ਇਕ ਜੁੱਗ 'ਚੋਂ ਦੂਸਰੇ ਵਿਚ ਪਰਵੇਸ਼ ਕਰਦੇ ਹਾਂ।

ਸਾਨੂੰ ਨਹੀਂ ਸੀ ਪਤਾ ਕਿ ਜੁੱਗ ਬਦਲ ਰਿਹੈ। ਇਹ ਵੀ ਨਹੀਂ ਸੀ ਪਤਾ ਕਿ ਅਸੀਂ ਲੰਮੀ ਗ਼ੁਲਾਮੀ ਤੋਂ ਆਜ਼ਾਦ ਹੋਏ ਹਾਂ। ਸਾਡੇ ਸਾਹਮਣੇ ਤਾਂ ਧੂੰਆਂ ਹੀ ਧੂੰਆਂ ਸੀ। ਲਾਟਾਂ ਹੀ ਲਾਟਾਂ ਸਨ। ਹਰ ਘਰ ਵਿਚ ਇਸ ਧੂੰਏ ਦਾ ਸਾਇਆ ਪਿਆ ਹੋਇਆ ਸੀ। ਔਰਤਾਂ ਵਿਚ ਘਬਰਾਹਟ ਸੀ। ਸਾਡਾ ਪਿੰਡ ਵੀ ਧੂੰਏ ਦਾ ਪਹਾੜ ਬਨਣ ਵਾਲਾ ਸੀ। ਕਤਲ ਹੋਣ ਵਾਲੇ ਸਨ। ਤਾਈ ਭਾਗ ਦੇਈ ਨੇ ਇਕ ਕਰਦ ਆਪਣੇ ਕੱਪੜਿਆਂ ਹੇਠ ਲਕਾਉਂਦਿਆਂ ਕਿਹਾ ਕਿ ਜੇ ਕੋਈ ਆਇਆ ਤਾਂ ਮੈਂ ਇਸ ਨਾਲ ਉਹਨੂੰ ਵੀ ਮਾਰ ਦਿਆਂਗੀ ਤੇ ਆਪ ਵੀ ਮਰ ਜਾਵਾਂਗੀ। ਮੈਂ ਆਪਣੀ ਨਿਕਚੂ ਬਰਛੀ ਫੜੀ ਬੜੀ ਫ਼ੁਰਤੀ ਨਾਲ ਬਾਹਰ ਗਲੀ ਵਿਚ ਨਿਕਲ ਆਇਆ। ਹੋਰ ਲੋਕ ਵੀ ਸ਼ਸਤਰ ਲੈ ਕੇ ਘੁੰਮ ਰਹੇ ਸਨ। ਸਾਹਮਣੇ ਪਿੰਡਾਂ ਦੇ ਪਿੰਡ

ਸੜ ਰਹੇ ਸਨ। ਪਿੰਡ ਪੂੰਗਾਂ ਤੋਂ ਦੌੜਦੇ ਲੋਕਾਂ ਦੀ ਇਕ ਲੰਮੀ ਕਤਾਰ ਸਾਡੇ ਪਿੰਡ ਨੂੰ ਆ ਰਹੀ ਸੀ। ਬਹੁਤ ਲੋਕ ਕਤਲ ਹੋ ਗਏ ਸਨ ਤੇ ਘਰ ਸੜ ਰਹੇ ਸਨ। ਹੁਣ ਮੁਕਾਬਲੇ ਦੇ ਜੋਸ਼ ਨਾਲੋਂ ਦਹਿਸ਼ਤ ਵਧਣ ਲੱਗ ਪਈ ਅਤੇ ਮਨ ਵਿੱਚ ਡਰ ਵੀ ਬੈਠਣ ਲੱਗਾ। ਢੋਲ ਵਜ ਰਹੇ ਸਨ ਤੇ ਹੁਣ ਬਲਵਈਆਂ ਦੀ ਤਗੜੀ ਫੌਜ ਵੀ ਦਿੱਸਣ ਲੱਗ ਪਈ। ਦੂਰੋਂ ਛੋਟੇ ਕਦ ਹੀ ਲੱਗ ਰਹੇ ਸਨ। ਇਹ ਹੁਣ ਸਾਡੇ ਪਿੰਡ ਨੂੰ ਆਉਣਗੇ ਅਤੇ ਇਥੇ ਵੀ ਇਹੀ ਕਾਰਾ ਕਰਨਗੇ। ਪਿੰਡ ਵਲੋਂ ਵੀ ਹੁਣ ਮੁਕਾਬਲੇ ਦੀ ਤਿਆਰੀ ਹੋਣ ਲੱਗੀ ਪਰ ਏਡੇ ਹਜੂਮ ਦਾ ਮੁਕਾਬਲਾ ਕਿਵੇਂ ਹੋਵੇ। ਖ਼ਬਰੇ ਕਿੰਨੇ ਪਿੰਡ ਇਕਠੇ ਹੋ ਕੇ ਲੁਟ ਮਾਰ ਸਾੜ ਫੂਕ ਕਰ ਰਹੇ ਸਨ। ਅਮਨ ਕਮੇਟੀ ਤਾਂ ਬੇਅਰਥ ਤੇ ਬੇਅਸਰ ਹੋ ਚੁੱਕੀ ਸੀ। ਸਾਡੀ ਮਦਦ ਲਈ ਆਏ ਜੱਥੇ ਨੂੰ ਤਾਂ ਵਾਪਸ ਭੇਜ ਦਿੱਤਾ ਸੀ। ਹੁਣ ਕਿਥੋਂ ਬੁਲਾਈਏ ਉਹਨਾਂ ਨੂੰ। ਹਮਲਾਵਰ ਹਜੂਮ ਤਾਂ ਸਾਫ਼ ਦਿੱਸਦਾ ਸੀ। ਇਹ ਹਜੂਮ ਹੁਣ ਪੂੰਗ ਪਿੰਡ ਨੂੰ ਛੱਡ ਰਿਹਾ ਸੀ। ਹੌਲ਼ੀ ਹੌਲ਼ੀ ਉਹ ਸਰਕਦਾ ਹੋਇਆ ਪਿੰਡ ਗੋਤੇ ਵੱਲ ਨੂੰ ਹੋ ਰਿਹਾ ਸੀ। ਗੋਤਾ ਸਰਦਾ ਪੁਜਦਾ ਅਮੀਰ ਪਿੰਡ ਸੀ। ਉਥੋਂ ਮਾਲ ਵੀ ਚੰਗਾ ਹੱਥ ਲਗਣਾ ਸੀ। ਦੁਪਹਿਰ ਤਕ ਗੋਤੇ ਪਿੰਡ ਦਾ ਧੂੰਆਂ ਵੀ ਸਾਰੇ ਆਕਾਸ਼ 'ਤੇ ਛਾ ਗਿਆ ਸੀ। ਸਾਡੇ ਪਿੰਡ ਵਾਲਿਆਂ ਦਾ ਹੁਣ ਅਨੁਮਾਨ ਸੀ ਕਿ ਪਿੰਡ ਢੇ ਵਿਚ ਕਿਉਂਕਿ ਫੌਜੀ ਬਹੁਤ ਹਨ, ਇਸ ਵਾਸਤੇ ਢੇ ਤੇ ਹਮਲਾ ਰਾਤ ਨੂੰ ਹੀ ਹੋਵੇਗਾ। ਫੈਸਲਾ ਹੋਇਆ ਕਿ ਔਰਤਾਂ ਅਤੇ ਬੱਚੇ ਪਿੰਡ ਦੇ ਅੰਦਰ ਸੂਬੇਦਾਰ ਸੰਤ ਸਿੰਘ ਹੋਰਾਂ ਦੀ ਹਵੇਲੀ ਵਿਚ ਇਕੱਠੇ ਕਰ ਦਿੱਤੇ ਜਾਣ ਅਤੇ ਮਰਦ ਮੁਕਾਬਲੇ ਦੀ ਤਿਆਰੀ ਕਰਨ। ਪਿੰਡ ਦੀਆਂ ਗਲੀਆਂ ਸੁੰਞੀਆਂ ਪਈਆਂ ਸਨ ਅਤੇ ਅਸੀਂ ਹਵੇਲੀ ਵਿਚ ਸਾਂ। ਮੇਰਾ ਜੀਅ ਕੀਤਾ ਇਕ ਵਾਰ ਸਲੀਮੇ ਨੂੰ ਮਿਲ ਆਵਾਂ, ਪਰ ਹੁਣ ਸਾਡੇ ਜਾਣ 'ਤੇ ਪਾਬੰਦੀ ਸੀ। ਅਚਾਨਕ ਬੰਦੂਕ ਦਾ ਇਕ ਫਾਇਰ ਹੋਇਆ। ਕਿਸੇ ਕਿਹਾ ਹਮਲਾ ਹੋ ਗਿਆ। ਸੂਬੇਦਾਰ ਦਾ ਮੁੰਡਾ ਅਜੀਤ ਸਿੰਘ ਕਹਿਣ ਲੱਗਾ ਨਹੀਂ। ਜਦੋਂ ਸਾਡੇ 'ਫੈਰ' ਹੋਏ ਤਾਂ ਇਕ ਨਹੀਂ ਹੋਣਾ ਇਕੱਠੇ ਹੀ ਹੋਣਗੇ। ਇਕ ਪਾਸੇ ਜੂਝਣ ਦੀਆਂ ਤਿਆਰੀਆਂ ਸਨ ਦੂਸਰੇ ਪਾਸੇ ਰਣਨੀਤੀ ਇਹ ਬਣੀ ਕਿ ਔਰਤਾਂ ਅਤੇ ਬੱਚਿਆਂ ਨੂੰ ਨਾਲ ਦੇ ਸਿੱਖਾਂ ਦੇ ਪਿੰਡ ਪੱਖੋਕੇ (ਕੱਲ੍ਹ ਜਿਥੋਂ ਜੱਥਾ ਆਇਆ ਸੀ), ਛੱਡ ਆਈਏ ਤੇ ਆਪ ਰਾਤ ਵਾਪਸ ਆ ਕੇ ਮੁਕਾਬਲਾ ਕਰੀਏ। ਮੁਸਲਮਾਨਾਂ ਦੀ ਰਣਨੀਤੀ ਹਮਲੇ ਦੀ ਸੀ, ਸਿੱਖਾਂ ਦੀ ਬਚਾਅ ਦੀ। ਸ਼ਤਰੰਜ ਦੇ ਮੋਹਰੇ ਇਵੇਂ ਵਧਾਏ ਜਾ ਰਹੇ ਸਨ ਕਿ ਟਕਰਾਓ ਦਾ ਸਮਾਂ ਆਪਣੇ-ਆਪਣੇ ਫਾਇਦੇ ਵਾਲਾ ਹੋਵੇ।

ਅਸੀਂ ਇਕ ਵਾਰ ਮੁੜ ਆਪਣੇ ਘਰ ਆਏ। ਸਿਰਫ ਉਹ ਇਕੋ ਸਾਈਕਲ ਹੀ ਲਿਆ ਅਤੇ ਉਸ ਉਤੇ ਮਾਤਾ ਜੀ ਨੂੰ ਬਿਠਾ ਲਿਆ ਅਤੇ ਅਸੀਂ ਚੱਲ ਪਏ। ਸਾਡੇ ਸਾਰੇ ਪਰਿਵਾਰ ਦੇ ਜੀਅ। (ਸਾਰੇ ਪਰਿਵਾਰ ਦਾ ਅਰਥ ਹੈ ਮੇਰੇ ਚਾਰ ਤਾਏ ਤੇ ਉਹਨਾਂ ਦਾ ਪਰਿਵਾਰ। ਸਾਡੇ ਪਿਤਾ ਜੀ ਤੇ ਬਾਕੀ ਭਰਾਵਾਂ ਦਾ ਦਾਦਾ ਸਾਂਝਾ ਸੀ ਅਤੇ ਅੱਗੋਂ ਇਹ ਤਿੰਨ ਭਰਾਵਾਂ ਦੇ ਪੰਜ ਪੁੱਤਰ ਸਨ, ਪਰ ਸਾਨੂੰ ਨਹੀਂ ਸੀ ਇਸ ਗੱਲ ਦਾ ਪਤਾ। ਇਹ ਸਕੇ ਭਰਾਵਾਂ ਵਾਂਗ ਇਕ ਮਕਾਨ ਵਿਚ ਹੀ ਰਹਿੰਦੇ ਸਨ)। ਇਕ ਛੋਟਾ ਜਿਹਾ ਬਿਸਤਰਾ ਵਲੇਟ ਲਿਆ। ਕਿਰਪਾਨ ਉਹਦੇ ਵਿਚ ਹੀ ਬੰਨ੍ਹ ਲਈ ਅਤੇ ਬਾਕੀ ਭਰਿਆ ਭਰਾਇਆ ਘਰ ਛੱਡ ਕੇ ਅਸੀਂ ਇਕ ਰਾਤ ਕੱਟਣ ਵਾਸਤੇ ਤੁਰ ਪਏ। ਉਹ ਇਕੋ ਸਾਈਕਲ ਬਿਸਤਰੇ ਦਾ ਭਾਰ ਵੀ ਚੁੱਕਦਾ ਸੀ ਤੇ ਮਾਤਾ ਤੇ ਨਵੀਂ ਜੰਮੀ ਮੁੰਨੀ ਨੂੰ ਚੁੱਕਦਾ ਸੀ ਅਤੇ ਕਦੇ-ਕਦਾਈਂ ਮੈਂ ਵੀ ਬੈਠਦਾ ਸਾਂ। ਮੇਰੇ ਛੋਟੇ ਭਰਾ ਚਾਰ ਸਾਲ ਦੇ ਕੁਲਦੀਪ ਨੂੰ ਮੇਰੇ ਤਾਏ ਮੇਹਰ ਸਿੰਘ ਹੋਰਾਂ ਮੋਢੇ

'ਤੇ ਚੁੱਕ ਲਿਆ। ਜ਼ਿਆਦਾ ਸਮਾਂ ਅਸੀਂ ਪੈਦਲ ਹੀ ਚੱਲਦੇ ਰਹੇ। ਮਾਤਾ ਨੂੰ ਸਹਾਰਾ ਦੇਣ ਲਈ ਕਦੀ ਕਦੀ ਗੁੱਡੀ ਨੂੰ ਚੁੱਕ ਲੈਂਦੇ। ਬਾਕੀ ਪਰਿਵਾਰ ਵੀ ਸਹਾਰਾ ਦਿੰਦਾ। ਚੱਲਣ ਲੱਗਿਆਂ ਕਿਹਾ ਗਿਆ—ਇਕੋ ਰਾਤ ਦਾ ਮਾਮਲਾ ਹੈ, ਕੱਲ੍ਹ ਅਸੀਂ ਮੁੜ ਆਪਣੇ ਘਰ ਆ ਜਾਣਾ ਹੈ—ਪਰ ਫਿਜ਼ਾ ਵਿਚ ਏਨੀ ਉਦਾਸੀ ਸੀ, ਦਿਲ ਏਨੇ ਡਰ ਨਾਲ ਭਰੇ ਪਏ ਸਨ ਕਿ ਇਹ ਗੱਲ ਮਨ ਨੂੰ ਲੱਗਦੀ ਨਹੀਂ ਸੀ। ਮੈਂ ਡਿਡਲਾ ਕੇ ਮਾਤਾ ਜੀ ਨੂੰ ਕਿਹਾ—ਅਸੀਂ ਵਾਪਸ ਨਹੀਂ ਆਉਣਾ। ਇਹ ਗੱਲ ਮਾਤਾ ਨੂੰ ਅਜੇ ਤਕ ਯਾਦ ਹੈ। ਅਤੇ ਉਹ ਬਹੁਤਿਆਂ ਨੂੰ ਦਸ ਚੁੱਕੀ ਹੈ।

ਸਾਡੇ ਪਿੰਡ ਦਾ ਛੋਟਾ ਜਿਹਾ ਕਾਫ਼ਲਾ ਅੱਗੜ-ਪਿੱਛੜ ਤੁਰਦਾ ਸਿਰਾਜ ਪਿੰਡ ਲੰਘ ਕੇ ਜਦੋਂ ਪੱਖੋਕੇ ਪੁਜਾ ਤਾਂ ਡੂੰਘੀ ਸ਼ਾਮ ਹੋ ਚੁੱਕੀ ਸੀ। ਅੱਜ ਦੀ ਰਾਤ ਦਾ ਹੀ ਤਾਂ ਸਿਰਫ ਮਾਮਲਾ ਸੀ। ਅਸੀਂ ਪੱਖੋਕੇ ਪਿੰਡ ਸ਼ਰਨ ਲੈਣ ਆਏ ਸਾਂ, ਪਰ ਸ਼ਰਨਾਰਥੀ ਨਹੀਂ ਸਾਂ। ਬੜੇ ਸਮੇਂ ਬਾਅਦ ਸ਼ਰਨਾਰਥੀ ਜਾਂ ਰਫਿਊਜੀ ਸ਼ਬਦ ਕੰਨਾਂ ਵਿਚ ਪਿਆ ਸੀ। ਅਜੇ ਤਾਂ ਅਸੀਂ ਆਪਣੇ ਇਲਾਕੇ ਵਿਚ ਆਏ ਸਾਂ ਆਪਣੇ ਭਰਾਵਾਂ ਕੋਲ। ਥੱਕੇ ਟੁੱਟੇ ਜਦੋਂ ਅਸੀਂ ਪਿੰਡ ਪੱਖੋਕੇ ਪੁੱਜ ਕੇ ਆਰਾਮ ਲਈ ਕੋਈ ਖੁੱਲ੍ਹਾ ਮੈਦਾਨ ਹੀ ਭਾਲ ਰਹੇ ਸਾਂ, ਤਾਂ ਪਤਾ ਲੱਗਾ ਕਿ ਪਿੰਡ ਵਿਚ ਇਕ ਵੀ ਜੀਅ ਨਹੀਂ ਸੀ। ਕੁਝ ਮਹੀਨੇ ਪਹਿਲਾਂ ਜਿਥੇ ਸੰਤ ਅਤਰ ਸਿੰਘ ਦੇ ਦੀਵਾਨ ਵਿਚ ਤਿਲ ਧਰਨ ਨੂੰ ਥਾਂ ਨਹੀਂ ਸੀ ਉਹ ਮੈਦਾਨ ਤਾਂ ਭਾਂ-ਭਾਂ ਕਰ ਰਿਹਾ ਸੀ ਅਤੇ ਕਿਤੇ-ਕਿਤੇ ਕੁੱਤਿਆਂ ਦੀ ਡਰਾਉਣੀ ਹੂੰਗਰ ਆ ਰਹੀ ਸੀ। ਉਹ ਭੌਂਕਦੇ ਨਹੀਂ ਸਨ ਬਸ ਰੋ ਰਹੇ ਸਨ। ਸੱਨਾਟਾ ਛਾਇਆ ਹੋਇਆ ਸੀ, ਚੁੱਪ ਦਾ ਪਹਿਰਾ ਸੀ। ਜਿਹੜਾ ਜੱਥਾ ਪਿਛਲੇ ਦਿਨ ਸਾਡੇ ਪਿੰਡ ਦੀ ਮਦਦ ਲਈ ਗਿਆ ਸੀ ਉਹ ਕਿਥੇ ਚਲਾ ਗਿਆ ? ਕੋਈ ਪਤਾ ਨਹੀਂ ਸੀ। ਜਿਵੇਂ ਅਸੀਂ ਢੇ ਨੂੰ ਛੱਡ ਆਏ ਸਾਂ ਇਵੇਂ ਇਹ ਲੋਕ ਵੀ ਕਿਤੇ ਚਲੇ ਗਏ ਸਨ। ਹੁਣ ਫੈਸਲਾ ਸੀ ਅਗਲੇ ਪਿੰਡਾਂ ਨੂੰ ਚੱਲਣ ਦਾ। ਅਗਲੇ ਕਿਹੜੇ ਪਿੰਡ ਨੂੰ ਮੈਨੂੰ ਨਹੀਂ ਪਤਾ। ਮੇਰੇ ਜੁਗਰਾਫੀਏ ਦਾ ਗਿਆਨ ਬਸ ਪੱਖੋਕੇ ਤੱਕ ਹੀ ਸੀ, ਪਰ ਅਸੀਂ ਖੜ੍ਹੇ ਪੈਰ ਤੁਰ ਪਏ। ਪੱਖੋਕੇ ਪਿੰਡ ਵਿਚੋਂ ਬਾਹਰ ਨਿਕਲਣ ਲੱਗਿਆਂ ਇਕ ਬਹੁਤ ਪੱਧਰਾ ਤੇ ਸਾਫ਼ ਮੈਦਾਨ ਦਿਸਿਆ। ਜਦੋਂ ਮੈਂ ਉਸ ਤੇ ਪੈਰ ਰਖਿਆ ਤਾਂ ਹੇਠਾਂ ਹੀ ਚਲਾ ਗਿਆ ਪਾਣੀ ਵਿਚ। ਇਹ ਮੈਦਾਨ ਨਹੀਂ ਛੱਪੜ ਸੀ ਜਿਦੇ ਪਾਣੀਆਂ 'ਤੇ ਬੂਰ ਸੀ। ਰਾਤ ਨੂੰ ਇਹ ਮੈਦਾਨ ਹੀ ਲੱਗਦਾ ਸੀ। ਮੈਨੂੰ ਬਾਹਰ ਕੱਢਿਆ ਗਿਆ। ਨੁੱਚੜਦੇ ਕੱਪੜਿਆਂ ਨਾਲ ਸਫ਼ਰ ਜਾਰੀ ਰਿਹਾ। ਅਗਸਤ ੪੭ ਦਾ ਮਹੀਨਾ। ਚਮਾਸੇ ਦੇ ਦਿਨ ਅਸੀਂ ਸਫਰ ਕਰ ਰਹੇ ਸਾਂ। ਬਹੁਤਿਆਂ ਦੇ ਪੈਰੀਂ ਜੁੱਤੀਆਂ ਵੀ ਨਹੀਂ ਸਨ। ਚੱਲਣ ਦਾ ਹੁਕਮ ਹੀ ਐਸਾ ਸੀ—ਖੜ੍ਹੇ ਪੈਰ ਤੁਰ ਪਵੋ। ਕੋਈ ਸਾਮਾਨ ਨਹੀਂ ਲੈਣਾ ਵਕਤ ਨਹੀਂ ਹੈ ਸਵੇਰੇ ਪਰਤ ਆਉਣਾ ਹੈ। ਪਿਤਾ ਜੀ ਯਾਦ ਕਰਦੇ ਰਹੇ...ਮੇਰੀ ਵੈਸਟ ਐਂਡ ਦੀ ਘੜੀ ਸੀ ਬੜੀ ਪਿਆਰੀ, ਉਹ ਵੀ ਨਾ ਚੁੱਕੀ ਤੇ ਨਾ ਹੀ ਕੋਈ ਹੋਰ ਕੱਪੜਾ....। ਮੈਨੂੰ ਰਾਵਲ ਪਿੰਡੀ ਨਾਮਧਾਰੀ ਜੱਥੇਦਾਰ ਦੀ ਪੜ੍ਹੀ ਧਾਰਨ ਯਾਦ ਆਈ "ਨੰਗੇ ਪੈਰੀਂ ਤੁਰਨਾ ਪੈ ਜਾਊ ਜ਼ਮਾਨਾ ਬਦਲਣ ਵਾਲਾ ਏ....।" ਪਰ ਉਹ ਤਾਂ ਗੋਰਿਆਂ ਨੂੰ ਕਹਿੰਦਾ ਸੀ। ਇਥੇ ਤਾਂ ਆਪੂੰ ਤੁਰਨਾ ਪੈ ਗਿਆ।

ਪੱਖੋਕਿਆਂ ਤੋਂ ਅਸੀਂ ਬਾਹਰ ਨਿਕਲ ਕੇ ਮੁੜ ਤੁਰ ਪਏ ਦਿਸ਼ਾਹੀਨ ਤੇ ਮੰਤਵਹੀਨ। ਸ਼ਾਇਦ ਇਕ ਹੀ ਮੰਤਵ ਸੀ ਜਾਨ ਬਚਾਉਣ ਦਾ। ਅੱਜ ਮੈਂ ਸੋਚਦਾ ਹਾਂ ਅਜਿਹੀ ਦਿਸ਼ਾ ਕਿਉਂ ਸੀ ? ਤਾਂ ਇਹ ਹੀ ਜੁਆਬ ਮਿਲਦਾ ਹੈ—ਸਾਨੂੰ ਦਿਸ਼ਾ ਦੇਣ ਵਾਲਾ ਕੋਈ ਨੇਤਾ ਨਹੀਂ ਸੀ। ਉਂਝ ਦਿਸ਼ਾ ਦੇਣ ਵਾਲੇ ਸਿਆਣੇ ਬੰਦੇ ਤਾਂ ਹੋਣਗੇ ਹੀ ਪਰ ਮੈਨੂੰ ਪਤਾ ਨਹੀਂ। ਜਾਪਦਾ ਸੀ ਜਾਣ ਬਚਾਉਣ ਲਈ ਦੌੜ ਚਲੋ ਦੌੜ ਚਲੋ ਹੀ ਸੀ। ਕੀ ਕਰਨਾ ਹੈ ? ਪਤਾ

ਨਹੀਂ ਅਸੀਂ ਕਿਧਰ ਤੁਰੇ ਫਿਰਦੇ ਸਾਂ। ਪਰ ਇਕ ਗੱਲ ਸੀ ਅਸੀਂ ਲਗਾਤਾਰ ਸਫ਼ਰ ਕਰ ਰਹੇ ਸਾਂ ਅਤੇ ਸਾਨੂੰ ਭੁੱਖ ਕੋਈ ਨਹੀਂ ਸੀ। ਬੱਸ ਡਰ ਹੀ ਡਰ ਸੀ। ਅੱਧੀ ਰਾਤ ਨੂੰ ਇਕ ਥਾਂ ਪੁੱਜੇ ਤਾਂ ਸਾਨੂੰ ਕੁਝ ਚਾਨਣ ਲੱਭਾ। ਲਾਲਟੈਣਾਂ ਜਗ ਰਹੀਆਂ ਸਨ। ਕੁਝ ਲੋਕ ਲਾਲਟੈਣਾਂ ਲੈ ਕੇ ਦੌੜੇ ਵੀ ਫਿਰ ਰਹੇ ਸਨ। ਉਹ ਸਾਡੇ ਵੱਲ ਵੀ ਆਏ। ਜਾਪਦਾ ਸੀ ਹੁਣ ਸਾਡੇ ਵਾਲਾ ਮਾਮਲਾ ਖ਼ਤਮ ਹੈ। ਇਹ ਹੀ ਮੈਦਾਨ ਹੈ ਜਿਥੇ ਮੌਤ ਘੇਰ ਕੇ ਲੈ ਆਈ ਹੈ। ਪਰ ਨਹੀਂ ਜੀ, ਉਹ ਬੰਦੇ ਆਪਣੇ ਹੀ ਸਨ ਤੇ ਸਾਡੇ ਵਾਂਗ ਹੀ ਘਰਾਂ ਨੂੰ ਛੱਡ ਕੇ ਆਏ ਸਨ। ਇਥੇ ਸ਼ਾਇਦ ਬਹੁਤ ਸਾਰੇ ਪਿੰਡਾਂ ਦੇ ਲੋਕ ਇਕੱਠੇ ਹੋ ਗਏ ਸਨ। ਸ਼ਾਇਦ ਇਥੇ ਅਸੀਂ ਕੁਝ ਪਲ ਰੁਕੇ ਵੀ ਹੋਈਏ, ਪਰ ਮੁੜ ਸਫ਼ਰ ਜਾਰੀ ਸੀ। ਸਾਰੀ ਰਾਤ ਵੀਹ ਪੰਝੀ ਮੀਲ ਦਾ ਸਫ਼ਰ ਹੋਇਆ ਹੋਵੇਗਾ। ਵੱਡਿਆਂ ਦਾ ਅੰਦਾਜ਼ਾ ਸੀ ਕਿ ਜੰਗਲ ਵਿਚ ਮੌਤ ਦਾ ਖ਼ਤਰਾ ਹੋਵੇ ਤਾਂ ਜਾਨਵਰ ਵਾਹੋਦਾਹੀ ਭੱਜਦੇ ਹਨ। ਮੰਤਵ ਉਹਨਾਂ ਦਾ ਖ਼ਤਰੇ ਤੋਂ ਬਹੁਤ ਦੂਰ ਨਿਕਲ ਜਾਣਾ ਹੁੰਦਾ ਹੈ। ਅਸੀਂ ਬਦੋਬਦੀ ਉਸ ਪਾਸੇ ਨੂੰ ਜਾ ਰਹੇ ਹਾਂ ਜਿਧਰੋਂ ਖ਼ਤਰਾ ਘੱਟ ਲੱਗਦਾ ਹੋਵੇ। ਅਗਲਾ ਸਾਰਾ ਦਿਨ ਵੀ ਅਸੀਂ ਤੁਰਦੇ ਹੀ ਰਹੇ। ਪਿਤਾ ਜੀ ਸਾਈਕਲ ਰੇੜ੍ਹ ਰਹੇ ਹੁੰਦੇ ਸਨ। ਬੀਮਾਰ ਮਾਤਾ ਹੌਲ਼ੀ ਹੌਲ਼ੀ ਤੁਰ ਰਹੀ ਸੀ।' ਗੁੱਡੀ ਨੂੰ ਚੁੱਕ ਕੇ। ਕਦੀ-ਕਦੀ ਬਾਰਸ਼ ਵੀ ਹੋ ਜਾਂਦੀ। ਇਕ ਦੋ ਵਾਰ ਪਿਤਾ ਜੀ ਨੂੰ ਹਾਲਾਤ ਤੇ ਕਚੀਚੀ 'ਤੇ ਗੁੱਸਾ ਵੀ ਆਇਆ। ਉਹ ਆਜ਼ਾਦ ਤਬੀਅਤ ਦੇ ਆਦਮੀ ਬੁਰੀ ਤਰ੍ਹਾਂ ਟੱਬਰ ਨਾਲ ਬੱਝ ਚੁੱਕੇ ਸਨ, ਲਾਚਾਰ ਜਿਹੇ। ਇਕ ਦੋ ਵਾਰ ਉਹਨਾਂ ਕਿਹਾ ਵੀ "ਸੁੱਟ ਪਰ੍ਹਾਂ ਇਹਨੂੰ!" ਇਹ ਸਮਾਂ ਸੀ ਜਦੋਂ ਨਵੇਂ ਜੰਮੇ ਬੱਚੇ ਲੋਕਾਂ ਸੁੱਟ ਵੀ ਦਿੱਤੇ ਸਨ। ਉਹ ਅੱਕ ਥੱਕ ਜਾਂਦੇ ਤਾਂ ਬੱਚਾ ਸੁੱਟ ਦੇਣਾ ਸੌਖਾ ਲੱਗਦਾ। ਨਵ ਜਮੀਆਂ ਕੁੜੀਆਂ ਤਾਂ ਹੱਥੀ ਮਾਰ ਦਿੱਤੀਆਂ ਸਨ। ਕਹਾਵਤ ਹੈ ਕਿ ਅੱਗ ਲਗੇ ਤਾਂ ਬਿਲੀ ਆਪਣੇ ਹੀ ਬਚਿਆਂ ਨੂੰ ਪੈਰ ਥੱਲੇ ਦੇ ਲੈਂਦੀ ਹੈ। ਆਖ਼ਰ ਹਾਲਾਤ ਦੀ ਮਜਬੂਰੀ ਹੋਰ ਕੀ ਹੁੰਦੀ ਹੈ। ਪਰ ਜਦੋਂ ਵੀ ਨਿੱਕੀ ਗੁੱਡੀ ਨੂੰ ਸੁੱਟ ਦੇਣ ਦਾ ਪ੍ਰਸਤਾਵ ਆਉਂਦਾ ਮੇਰਾ ਤ੍ਰਾਹ ਨਿਕਲ ਜਾਂਦਾ ਤੇ ਮੈਂ ਰੋ ਕੇ ਆਪਣਾ ਰੋਸ ਪ੍ਰਗਟ ਕਰਦਾ। ਮੇਰੀ ਮਾਂ ਦੀ ਮਮਤਾ ਨੂੰ ਹੋਰ ਬਲ ਮਿਲ ਜਾਂਦਾ। ਇਸ ਤਰ੍ਹਾਂ ਉਸ ਨਿੱਕੀ ਜਿੰਦ ਦੇ ਸਵਾਸ ਵਧ ਜਾਂਦੇ ਤੇ 'ਜਦ ਤਕ ਸਾਸ ਤਦ ਤਕ ਆਸ' ਰੱਖ ਅਸੀਂ ਮੁੜ ਤੁਰ ਪੈਂਦੇ। ਕਦੇ ਚਿੱਕੜ ਵਿਚੀਂ, ਕਦੇ ਆਡਾਂ ਦੇ ਉਤੋਂ ਦੀ, ਕਦੇ ਪਾਣੀ ਵਿਚੋਂ ਅਤੇ ਕਦੇ ਪਹਿਆਂ ਵਿਚ ਸਫ਼ਰ ਜਾਰੀ ਸੀ।

ਹੌਲ਼ੀ ਹੌਲ਼ੀ ਵਡੇਰਿਆਂ ਨੇ ਨਿਸ਼ਾਨਾ ਮਿਥਿਆ ਕਿ ਰਿਆਸਤ ਜੰਮੂ ਕਸ਼ਮੀਰ ਵੱਲ ਜਾਇਆ ਜਾਵੇ। ਜੰਮੂ ਦਾ ਰਾਜਾ ਹਿੰਦੂ ਸੀ। ਉਥੇ ਸਾਡਾ ਬਚਾਅ ਹੋ ਸਕਦਾ ਹੈ ਪਰ ਨਵੇਂ ਬਣੇ ਪਾਕਿਸਤਾਨ ਵਿਚ ਕਿਤੇ ਵੀ ਨਹੀਂ। ਅਸੀਂ ਕਿਤੇ ਜ਼ਫਰਵਾਲ ਦੇ ਲਾਗੇ ਚਾਗੇ ਜਾ ਰਹੇ ਸਾਂ। ਭਾਵ ਹਿੰਦ ਪਾਕ ਸਰਹੱਦ ਰਾਵੀ ਦਰਿਆ ਤੋਂ ਬਹੁਤ ਦੂਰ ਜ਼ਫਰਵਾਲ ਤੋਂ ਅੱਗੇ ਜੰਮੂ ਰਿਆਸਤ ਨੂੰ ਸਿੱਧਾ ਰਾਹ ਹੋਣਾ ਸੀ। ਆਲ਼ੇ ਦੁਆਲ਼ੇ ਮੁਸਲਮਾਨ ਦਰਸ਼ਕ ਵੀ ਹੁੰਦੇ ਸਨ। ਉਹ ਵੀ ਸ਼ਾਇਦ ਏਡੇ ਵੱਡੇ ਕਾਫਲੇ 'ਤੇ ਹੈਰਾਨ ਸਨ ਡਰਦੇ ਵੀ ਹੋਣਗੇ। ਇਕ ਮੁਸਲਮਾਨ ਭਾਈ ਨੇ ਇਸ਼ਾਰਾ ਸੁੱਟਿਆ ਕਿ ਜੇ ਮਰਨਾ ਜੇ ਤਾਂ ਜ਼ਫ਼ਰਵਾਲ ਚਲੇ ਜਾਓ। ਖ਼ਬਰ ਫੈਲ ਗਈ ਕਿ ਜ਼ਫਰਵਾਲ ਜਾਣ ਵਾਲੇ ਬੰਦੇ ਕਤਲ ਕੀਤੇ ਗਏ ਹਨ। ਅਸੀਂ ਮੁੜ ਵਾਪਸ ਤੁਰ ਪਏ ਪਰ ਪਤਾ ਨਹੀਂ ਕਿਧਰ ਜਾਈਏ ਤੇ ਅਸੀਂ ਬਗੈਰ ਕਿਸੇ ਸੇਧ ਜਾਂ ਨਿਸ਼ਾਨੇ ਦੇ ਅਤੇ ਬਗੈਰ ਕਿਸੇ ਸੋਚ ਦੇ ਜੀ ਭਿਆਣੇ ਹੀ ਤੁਰ ਰਹੇ ਸਾਂ।

ਦੁਪਹਿਰ ਢਲ ਚੁੱਕੀ ਸੀ, ਲੌਂਦਾ ਵੇਲਾ ਸੀ ਜਦੋਂ ਅਸੀਂ ਵੇਖਿਆ ਕਿ ਅਸੀਂ ਤਾਂ ਇਕੱਲੇ ਹੀ ਰਹਿ ਗਏ ਹਾਂ ਕੇਵਲ ਚਾਰ ਜੀਅ ਹੀ। ਪਿੰਡ ਵਾਲੇ ਕੀ ਸਾਡੇ ਨਾਲ ਤਾਂ ਸਾਡਾ ਬਾਕੀ

ਦਾ ਆਪਣਾ ਟੱਬਰ ਵੀ ਨਹੀਂ ਸੀ। ਤਦ ਅਸੀਂ ਵੇਖਿਆ ਕਿ ਅੱਖ ਦੇ ਪਲਕਾਰੇ ਵਿਚ ਮੁਸਲਮਾਨਾਂ ਦੇ ਇਕ ਗਰੋਹ ਦੀਆਂ ਅੱਖਾਂ ਸਾਡੇ 'ਤੇ ਜਮੀਆਂ ਸਨ। ਹਥਿਆਰ ਉਹਨਾਂ ਦੇ ਕੋਲ ਸਨ ਤੇ ਹੌਲ਼ੀ-ਹੌਲ਼ੀ ਉਹਨਾਂ ਸਾਨੂੰ ਘੇਰ ਲਿਆ। ਘੋਖਵੀਆਂ ਨਜ਼ਰਾਂ ਨਾਲ ਸਾਨੂੰ ਵੇਖ ਰਹੇ ਸਨ ਅਤੇ ਕੁਝ ਸਲਾਹਵਾਂ ਵੀ ਕਰ ਰਹੇ ਸਨ। ਜਿਵੇਂ ਹਿਰਨੀ ਬਘਿਆੜਾਂ ਵਿਚ ਘਿਰ ਜਾਂਦੀ ਹੈ, ਉਵੇਂ ਅਸੀਂ ਤਲਵਾਰ ਜਾਂ ਬਰਛੇ ਦੇ ਪਹਿਲੇ ਵਾਰ ਦੀ ਉਡੀਕ ਕਰ ਰਹੇ ਸਾਂ। ਵਾਹ ਕਿਸਮਤ! ਮੇਰੇ ਪਿਤਾ ਜੀ ਗਤਕਈ ਤੇ ਸੋਹਣਾ ਸਰੀਰ। ਇਹ ਟੱਬਰ ਕਰਕੇ ਨਾ ਦੌੜ ਸਕਦੇ ਸਨ ਤੇ ਜੇ ਲੜਦੇ ਵੀ ਤਾਂ ਵੀ ਮੌਤ ਯਕੀਨੀ ਸੀ। ਮੌਤ ਨੂੰ ਏਡੇ ਨੇੜਿਉਂ ਵੇਖ ਰਹੇ ਸਾਂ ਜੋ ਹੌਲ਼ੀ ਹੌਲ਼ੀ ਸਾਡੇ ਦੁਆਲ਼ੇ ਇਹ ਸ਼ਿਕੰਜਾ ਕੱਸ ਰਹੀ ਜਾਪਦੀ ਸੀ।

ਉਹਨਾਂ ਦਾ ਘੇਰਾ ਬਿਲਕੁਲ ਸਾਡੇ ਆਲ਼ੇ ਦੁਆਲ਼ੇ, ਕੋਲ ਤਕ ਆ ਗਿਆ। ਇਕ ਬੰਦਾ ਅੱਗੇ ਵਧਿਆ ਅਤੇ ਕਹਿਣ ਲੱਗਾ, ਸਰਦਾਰਾ ਆਹ ਤਲਵਾਰ ਸਾਨੂੰ ਦੇ ਦੇ। ਅਤੇ ਇਸ ਤੋਂ ਪਹਿਲਾਂ ਕੋਈ ਉਜਰ ਹੁੰਦਾ ਉਹਨੇ ਹੱਥ ਪਾ ਕੇ ਬਿਸਤਰੇ ਵਿਚ ਵਲੇਟੀ ਕਿਰਪਾਨ ਸਣੇ ਮਿਆਨ ਖਿਚ ਲਈ। ਸਾਡਾ ਅਨੁਮਾਨ ਸੀ ਇਸੇ ਕਿਰਪਾਨ ਦੀ ਭੇਟ ਹੋਵਾਂਗੇ ਪਰ ਨਹੀਂ, ਉਹ ਅਤੇ ਬਾਕੀ ਸਾਥੀ ਵਾਪਸ ਚਲੇ ਗਏ। ਉਹ ਸ਼ਾਇਦ ਬੜੇ ਚਿਰ ਤੋਂ ਇਸ ਕਿਰਪਾਨ ਨੂੰ ਹੀ ਘੋਖ ਰਹੇ ਸਨ। ਸਲਾਹਵਾਂ ਅਤੇ ਵਿਚਾਰ ਕਰਦੇ। ਕੁਝ ਡਰਦੇ ਵੀ ਹੋਣ ਖ਼ਤਰਾ ਵੀ ਸਮਝਦੇ ਹੋਣ। ਜੇ ਅਸੀਂ ਮੁਸਲਮਾਨਾਂ ਦੇ ਜੱਥਿਆਂ ਤੋਂ ਇਸ ਕਰਕੇ ਡਰ ਕੇ ਪਿੰਡ ਛੱਡ ਆਏ ਸਾਂ ਕਿ ਇਹ ਬੰਦੇ ਲੁਟ ਮਾਰ ਅਤੇ ਕਤਲ ਕਰਨਗੇ ਤਾਂ ਕਈਆਂ ਪਿੰਡਾਂ ਦੇ ਇਕੱਠੇ ਸਿੱਖ ਹਿੰਦੂਆਂ ਦੇ ਵੱਡੇ ਗਰੋਹ ਨੂੰ ਵੇਖ ਕੇ ਮੁਸਲਮਾਨ ਵਸਨੀਕ ਵੀ ਤਾਂ ਡਾਹਢੀ ਦਹਿਸ਼ਤ ਮਹਿਸੂਸ ਕਰ ਰਹੇ ਸਨ ਪਰ ਦੋਹੀਂ ਪਾਸੀ ਸਾਹ-ਸਤ ਹੀਣ ਹੋਣ ਦੀ ਦਸ਼ਾ ਲੱਗਦੀ ਸੀ।

ਆਪਣੇ ਘਰੋਂ ਤੁਰਿਆਂ ਨੂੰ ਕੋਈ ਤੀਹ ਘੰਟੇ ਬਾਦ ਸਾਨੂੰ ਇਕ ਘਰ ਵਿਚ ਸ਼ਰਨ ਮਿਲੀ। ਪਿੰਡ ਦਾ ਨਾਮ ਜਸੋਵਾਲ ਦੱਸਿਆ ਗਿਆ ਹੈ। ਇਥੋਂ ਵਾਲੇ ਲੋਕ ਅੱਜ ਦੀ ਰਾਤ ਆਪਣੇ ਘਰਾਂ ਵਿਚ ਬਿਤਾਉਣਗੇ ਤੇ ਕੱਲ੍ਹ ਨੂੰ ਸਾਡੇ ਨਾਲ ਤੁਰ ਪੈਣਗੇ। ਘਰ ਦਾ ਮਾਲਕ ਵੀ ਪਿਤਾ ਜੀ ਦਾ ਕੁਝ ਪੁਰਾਣਾ ਵਾਕਫ਼ ਨਾਮਧਾਰੀਆ ਸੀ। ਉਸ ਨੇ ਕਿਹਾ ਕਿ ਮੇਰੀ ਘਰ ਵਾਲੀ ਬੀਮਾਰ ਹੋਣ ਕਰਕੇ ਆਪ ਤਾਂ ਤੁਹਾਡੀ ਸੇਵਾ ਨਹੀਂ ਕਰ ਸਕੇਗੀ ਪਰ ਸਾਮਾਨ ਪਿਆ ਹੈ, ਦੁੱਧ ਘਿਓ ਸ਼ਕਰ, ਆਟਾ ਦਾਲ ਤੁਸੀਂ ਆਪ ਬਣਾਓ ਤੇ ਖਾਓ ਪੀਓ। ਉਥੇ ਮੇਰੀ ਮਾਤਾ ਨੇ ਆਰਾਮ ਕੀਤਾ। ਬਾਕੀ ਜੀਆਂ ਨੇ ਸੁੰਢ ਦੁੱਧ ਘਿਓ ਰੋਟੀ ਖਾਣ ਨੂੰ ਦਿੱਤੀ। ਅਸੀਂ ਵੀ ਸੁੱਤੇ।

ਦਿਨ ਮੁੜ ਚੜ੍ਹਿਆ। ਕਾਫਲਾ ਮੁੜ ਜੁੜਨਾ ਸ਼ੁਰੂ ਹੋ ਗਿਆ। ਹੁਣ ਇਕ ਨਿਸ਼ਾਨਾ ਜਿਹਾ ਬਣ ਗਿਆ ਸੀ।

ਖ਼ਬਰ ਆਈ ਕਿ ਸੇਖਵਾਂ ਵਾਲੇ ਸ਼ਸਤਰਧਾਰੀ ਸੰਤਾਂ ਨੇ ਆਖਿਆ ਹੈ ਕਿ ਆਪਣੇ ਨੇਜ਼ਿਆਂ ਨੂੰ ਪੁੱਠੇ ਕਰ ਲਵੋ। ਉਪਰ ਚਿੱਟੇ ਕੱਪੜੇ ਬੰਨ੍ਹ ਲਵੋ ਅਮਨ ਦੀ ਨਿਸ਼ਾਨੀ ਵਜੋਂ ਤੇ ਸਾਰੇ ਤੁਰ ਪਵੋ ਕਾਫਲਾ ਬੰਨ੍ਹ ਕੇ ਨਾਰੋਵਾਲ ਨੂੰ। ਅਗੋਂ ਰਾਵੀ ਦਾ ਪੁਲ ਲੰਘ ਕੇ ਨਵੇ-ਆਜ਼ਾਦ ਭਾਰਤ ਵਿਚ ਦਾਖ਼ਲ ਹੋ ਕੇ ਡੇਰਾ ਬਾਬਾ ਨਾਨਕ ਪੁੱਜੋ। ਹੁਣ ਲੀਡਰ ਵੀ ਮਿਲ ਗਿਆ ਤੇ ਨਿਸ਼ਾਨਾ ਵੀ ਮਿੱਥ ਲਿਆ। ਸੰਤ ਘੋੜੇ 'ਤੇ ਸਵਾਰ ਸਭ ਤੋਂ ਅੱਗੇ ਚੱਲ ਰਹੇ ਸਨ ਤੇ ਮਗਰ ਚਾਰ ਪੰਜ ਮੀਲ ਲੰਮਾ ਮਰਦਾਂ, ਔਰਤਾਂ ਤੇ ਬੱਚਿਆਂ ਦਾ ਕਾਫਲਾ ਚੱਲ ਰਿਹਾ ਸੀ ਨਾਰੋਵਾਲ ਜਾਣ ਵਾਲੀ ਸੜਕ ਤੇ।



(੧੦)

# ਨਾਰੋਵਾਲ ਰੋਡ

ਨਾਰੋਵਾਲ ਨੂੰ ਤੁਰਦਿਆਂ ਕਾਫਲਾ ਵੱਡੇ ਤੋਂ ਵੱਡਾ ਹੋਈ ਜਾ ਰਿਹਾ ਸੀ। ਮਨੁੱਖੀ ਸਰੀਰਾਂ ਬੱਚਿਆਂ ਬੁੱਢਿਆਂ ਔਰਤਾਂ ਦਾ ਇਕ ਲੰਬਾ ਜਲੂਸ ਜਿਹਾ ਸੀ। ਮੌਤ ਦੇ ਚੱਕਰ ਵਿਊ ਵਿਚੋਂ ਰਾਹ ਬਣਾਉਂਦਾ ਕਾਫਲਾ ਜਾ ਰਿਹਾ ਸੀ। ਏਡੀ ਵੱਡੀ ਉਥਲ-ਪੁੱਥਲ ਹਜ਼ਾਰਾਂ ਲੱਖਾਂ ਲੋਕ ਘਰੋਂ ਬੇਘਰ ਹੋ ਕੇ ਤੁਰੇ ਜਾ ਰਹੇ ਸਨ ਅਤੇ ਵਰਦੀ ਵਾਲੀ ਪੁਲੀਸ ਦਾ ਇਕ ਵੀ ਸਿਪਾਹੀ ਕਿਤੇ ਨਜ਼ਰੀਂ ਨਹੀਂ ਸੀ ਆ ਰਿਹਾ। ਜੇ ਕਾਫਲੇ ਦਾ ਨਿਸ਼ਾਨਾ ਅਤੇ ਰਸਤਾ ਨਿਸਚਿਤ ਸੀ ਤਾਂ ਕਾਫਲੇ ਨੂੰ ਰੋਕਣ ਤੇ ਹਮਲਾ ਕਰਨ ਵਾਲਿਆਂ ਵਾਸਤੇ ਵੀ ਨਿਸ਼ਾਨਾ ਨਿਸਚਿਤ ਸੀ। ਇਹ ਸਾਰੇ ਦਾ ਸਾਰਾ ਕਾਫਲਾ ਵੱਢਿਆ ਵੀ ਜਾ ਸਕਦਾ ਸੀ। ਦੋਹਾਂ ਧਿਰਾਂ ਦੇ ਦਿਲਾਂ ਵਿਚ ਇਕ ਖੌਫ਼ ਤੇ ਤੌਖਲਾ ਸੀ ਪਰ ਕਾਫਲਾਂ ਫਿਰ ਵੀ ਚੱਲ ਰਿਹਾ ਸੀ। ਕਈਆਂ ਨੇ ਗੱਡੇ ਵੀ ਜੋੜ ਲਏ ਸਨ। ਪਿੰਡਾਂ ਵਿਚ ਅਫਰਾ-ਤਫਰੀ ਮੱਚੀ ਹੋਈ ਸੀ। ਇਕ ਪਿੰਡ ਸ਼ਾਇਦ ਨਾਰੰਗ ਵਿਚ ਮੈਂ ਵੇਖਿਆ ਕਿ ਸਿਰ ਉੱਤੇ ਮਹਾਰਾਜ ਦੀ ਬੀੜ ਚੁੱਕੀ ਇਕ ਦੋ ਸਿੰਘ ਦੌੜਦੇ ਹੋਏ ਜਾ ਰਹੇ ਸਨ ਅਤੇ ਬਾਹਰ ਇਕ ਖੂਹ ਵਿਚ ਉਹ ਬੀੜ ਜਲਪਰਵਾਹ ਕਰ ਦਿੱਤੀ। ਪਿੰਡ ਛੱਡਣ ਤੋਂ ਪਹਿਲਾਂ ਸ਼ਾਇਦ ਉਹ ਚਾਹੁੰਦੇ ਸਨ ਕਿ ਬਾਅਦ ਵਿਚ ਕੋਈ ਬੇਅਦਬੀ ਨਾ ਹੋਵੇ ਹੁਣ ਉਹ ਇਸ ਪਾਸਿਓਂ ਬੇਫਿਕਰ ਜਿਹੇ ਹੋ ਗਏ ਚਲੋ ਧਰਮ ਨਿਭਾਅ ਦਿੱਤਾ। ਪਰ ਸਾਡੇ ਵਾਸਤੇ ਇਕ ਹੋਰ ਹੀ ਫਿਕਰ ਵਾਲੀ ਗੱਲ ਹੋ ਗਈ ਸੀ। ਅਚਾਨਕ ਪਤਾ ਲੱਗਾ ਕਿ ਮੇਰੇ ਤਾਇਆ ਸ. ਖੜਕ ਸਿੰਘ ਦਾ ਪੁੱਤਰ ਜਿੰਦਰ (ਜੁਗਿੰਦਰ ਸਿੰਘ) ਗਾਇਬ ਹੈ। ਪੁੱਛ ਪੜਤਾਲ ਕੀਤੀ ਤੇ ਕਿਤੋਂ ਵੀ ਉਸ ਦੀ ਉੱਘ ਸੁੱਘ ਨਾ ਨਿਕਲੀ। ਤਾਇਆ ਜੀ ਕਹਿਣ "ਮੈਂ ਕਾਫਲੇ ਦੇ ਨਾਲ ਨਹੀਂ ਜਾਵਾਂਗਾ। ਜਦ ਤਕ ਜਿੰਦਰ ਨਹੀਂ ਮਿਲਦਾ ਮੈਂ ਇਥੋਂ ਹਿਲਣਾ ਨਹੀਂ। ਮੈਂ ਇਥੇ ਹੀ ਮਰ ਜਾਵਾਂਗਾ ਪਰ ਜਿੰਦਰ ਤੋਂ ਬਗੈਰ ਮੈਂ ਨਹੀਂ ਜਾਣਾ"। ਇਹ ਸਭ ਨੂੰ ਪਤਾ ਸੀ ਕਿ ਇਥੇ ਇਕ ਪਲ ਵੀ ਰੁਕਣਾ ਮੌਤ ਨੂੰ ਗਲਵਕੜੀ ਪਾਉਣ ਵਾਂਗ ਹੈ। ਥੋਹੜੇ ਚਿਰ ਨੂੰ ਤਾਂ ਇਥੇ ਨਾਮ ਲੈਣ ਨੂੰ ਕੋਈ ਸਿੱਖ ਜਾਂ ਹਿੰਦੂ ਨਹੀਂ ਰਹੇਗਾ। ਕਾਫਲੇ ਦੇ ਮਗਰ ਮਗਰ ਹੀ ਇਕ ਵਿੱਥ ਤੇ ਮੁਸਲਮ ਮੁੰਡੀਰ ਲੱਗੀ ਹੋਈ ਸੀ। ਕਿਸੇ ਵੀ ਸਿੱਖ ਨੂੰ ਮਾਰ ਦੇਣਾ ਇਹ ਸਵਾਬ ਦਾ ਕੰਮ ਸੀ। ਅਸੀਂ ਤਾਇਆ ਜੀ ਨੂੰ ਛੱਡ ਕੇ ਜਾ ਨਹੀਂ ਸੀ ਸਕਦੇ ਪਰ ਉਨ੍ਹਾਂ ਦਾ ਫੈਸਲਾ ਅਟਲ ਸੀ। ਸਾਨੂੰ ਬਾਕੀ ਦੁੱਖ ਭੁੱਲ ਗਿਆ ਅਤੇ ਜਿੰਦਰ ਦੀ ਫਿਕਰ ਲੱਗ ਗਈ। ਪਿਛਲੇ ਦਿਨਾਂ ਦੇ ਸਾਰੇ ਦੁਖਾਂਤ ਨਾਲੋਂ ਇਹ ਦੁੱਖ ਭਾਰੂ ਸੀ। ਪੂਰੀ ਤਰ੍ਹਾਂ ਦਿਲ ਤੇ ਦਿਮਾਗ਼ 'ਤੇ ਇਹ ਫਿਕਰ ਛਾਇਆ ਹੋਇਆ ਸੀ। ਆਖਰ ਵੱਡਿਆਂ ਕਿਸੇ ਵੀ ਤਰੀਕੇ ਤਾਇਆ ਖੜਕ ਸਿੰਘ ਨੂੰ ਨਾਲ ਤੋਰ ਲਿਆ। ਇਸ ਘਟਨਾ ਨੇ ਸਾਡਾ ਸਾਰਾ ਬਲ ਖਿੱਚ ਲਿਆ ਸੀ। ਜਿਹਨਾਂ ਦੇ ਜੀਅ ਮਰ ਗਏ ਸਨ ਉਹਨਾਂ ਦਾ ਕੀ ਹਾਲ ਹੋਵਗਾ, ਪਰ ਰੁਕ ਕੇ ਅਫਸੋਸ ਕਰਨ ਦਾ ਵਕਤ ਨਹੀਂ ਸੀ। ਬਸ ਇਕ

ਬਿਆਨ ਹੀ ਹੁੰਦਾ ਸੀ, ਉਹ ਮਰ ਗਿਆ ਉਹ ਬਚ ਗਿਆ। ਜਿਹੜੇ ਪਿੰਡਾਂ 'ਚੋਂ ਲੰਘਦੇ ਮ ਆਲ਼ੇ ਦੁਆਲ਼ੇ ਢੋਲ ਵੱਜ ਰਹੇ ਹੁੰਦੇ। ਅਸੀਂ ਤਮਾਸ਼ਾ ਬਣੇ ਹੋਏ ਸਾਂ। ਇਕ ਪਿੰਡ ਦਾ ਇਮਾ. ਇਲਾਕੇ ਵਿਚ ਪ੍ਰਸਿੱਧ ਸੀ ਕਤਲ ਕਰਨ ਅਤੇ ਮਾਲ ਲੁੱਟਣ ਵਿਚ। ਉਸ ਦੀ ਬਹੁਤ ਦਹਿਸ਼ਤ ਸੀ। ਅਸੀਂ ਸਿਖ਼ਰ ਦੁਪਹਿਰੇ ਭਾਦਰੋਂ ਦੀ ਕੜਕਦੀ ਧੁੱਪ ਵਿਚ ਉਸ ਦੇ ਪਿੰਡ ਵਿਚੋਂ ਲੰਘੇ। ਮੈਨੂੰ ਤਾਂ ਪਹਿਚਾਣ ਨਹੀਂ ਸੀ। ਵੱਡੇਰਿਆਂ ਨੇ ਦੱਸਿਆ ਕਿ ਉਹ ਸਾਹਮਣ ਖੜ੍ਹਾ ਸੀ ਅਤੇ ਕਾਫਲੇ ਨੂੰ ਜਾਂਦਾ ਵੇਖ ਰਿਹਾ ਸੀ ਚੁੱਪ ਚਾਪ। ਉਹ ਕੀ ਸੋਚ ਰਿਹਾ ਹੋਵੇਗਾ ਜਦੋਂ ਸ਼ਿਕਾਰ ਉਹਦੇ ਸਾਹਮਣਿਓਂ ਜਾ ਰਿਹਾ ਸੀ। ਕੀ ਉਹ ਡਰ ਗਿਆ ਸੀ। ਏਨੇ ਲੋਕ ਵੇਖ ਕੇ ਜਾਂ ਹਾਲਾਤ ਨੇ ਕਰਵੱਟ ਹਰ ਇਕ ਦੀ ਆਸ ਤੋਂ ਉਲਟ ਲੈ ਲਈ ਸੀ। ਕਤਲ ਉਧਾਲੇ ਸਾਮਾਨ ਦੀ ਲੁੱਟ ਤਾਂ ਹਰ ਇਕ ਨੇ ਸੋਚੀ ਹੋਵੇਗੀ ਪਰ ਪੂਰੇ ਦਾ ਪੂਰਾ ਇਲਾਕਾ ਆਪਣੇ ਘਰ ਘਾਟ ਛੱਡ ਕੇ ਚਲਾ ਜਾਵੇਗਾ, ਇਹ ਤਾਂ ਕਿਸੇ ਦੇ ਵਹਿਮੋ ਗੁਮਾਨ ਵਿਚ ਵੀ ਨਹੀਂ ਹੋਵੇਗਾ। ਹਮਲਾਵਰ ਵੀ ਹੈਰਾਨ ਹੋ ਗਏ ਸਨ। ਇਹ ਵੀ ਹੋ ਸਕਦਾ ਸੀ ਕਿ ਜਦੋਂ ਪਿੰਡਾਂ ਦੇ ਪਿੰਡ ਖ਼ਾਲੀ ਹੋ ਗਏ ਤਾਂ ਨਕਦੀ, ਗਹਿਣੇ, ਜ਼ਮੀਨਾਂ ਕੱਪੜੇ, ਕੋਠੇ ਕੜੀਆਂ, ਬਾਲੇ, ਮਾਲ ਡੰਗਰ ਸਭ ਉਹਨਾਂ ਦਾ ਸੀ। ਉਹਨਾਂ ਕਿਨ੍ਹਾਂ ਦਾ ? ਜੋ ਉਹਨਾਂ ਵਿਚੋਂ ਜ਼ੋਰਾਵਰ ਹੋਣਗੇ। ਏਨਾ ਸਾਮਾਨ ਲੁੱਟ ਕੇ ਤਾਂ ਆਮ ਆਦਮੀ ਘਰ ਵਿਚ ਵੀ ਨਹੀਂ ਸੀ ਰੱਖ ਸਕਦਾ। ਅਗੇ ਆਏ ਤਾਂ ਇਕ ਅਸਲੋਂ ਉਲਟ ਨਜ਼ਾਰਾ ਵੇਖਿਆ। ਇਕ ਪਿੰਡ ਦੇ ਬਾਹਰ ਕੁਝ ਮੁਸਲਮਾਨ ਕਾਮੇ ਖੜ੍ਹੇ ਸਨ। ਉਹ ਵਿਚਾਰੇ ਜਿਵੇਂ ਰੋ ਰਹੇ ਸਨ ਅਤੇ ਕਹਿ ਰਹੇ ਸਨ, "ਓ ਸਾਡੇ ਰਾਜਿਓ ਸਾਨੂੰ ਛੱਡ ਕੇ ਕਿਥੇ ਤੁਰ ਚਲੇ ਹੋ। ਅਸਾਂ ਤਾਂ ਤੁਹਾਡੇ ਆਸਰੇ ਰਾਜ ਕੀਤਾ। ਤੁਹਾਡੇ ਘਰਾਂ 'ਚੋਂ ਰੋਟੀਆਂ ਖਾਧੀਆਂ। ਤੁਸੀਂ ਦੇਸਾਂ ਵਾਲਿਓ ਕਿਥੇ ਤੁਰ ਚਲੇ ਹੋ, ਸਾਨੂੰ ਛੱਡ ਕੇ।"

ਪਹਿਲੀ ਵਾਰ ਅਜਿਹਾ ਵਾਰਤਾਲਾਪ ਸੁਨਣ ਨੂੰ ਮਿਲਿਆ ਸੀ। ਇਹ ਵਿਚਾਰੇ ਉਹ ਲੋਕ ਹੋਣਗੇ ਜੋ ਘਰਾਂ ਵਿਚ ਕੰਮ ਕਰਦੇ ਰਹੇ ਸਨ। ਉਹਨਾਂ ਨੂੰ ਕੀ ਸੀ ਪਾਕਿਸਤਾਨ ਨਾਲ, ਹਿੰਦੁਸਤਾਨ ਨਾਲ ਜਾਂ ਲੁੱਟ ਦੇ ਮਾਲ ਨਾਲ। ਨਾ ਉਹਨਾਂ ਦੀ ਮਨਸ਼ਾ ਹੋਵੇਗੀ ਨਾ ਉਹਨਾਂ ਨੂੰ ਕਿਸੇ ਨੇ ਹੱਥ ਲਾਉਣ ਦੇਣਾ ਸੀ। ਉਹਨਾਂ ਵਾਸਤੇ ਵੀ ਤਾਂ ਪਰਲੋ ਹੀ ਆਈ ਜਾਪਦੀ ਸੀ, ਪਰ ਕਿਸੇ ਕੋਲ ਉਹਨਾਂ ਦੀ ਹਮਦਰਦੀ ਸੁਨਣ ਲਈ ਵਿਹਲ ਨਹੀਂ ਸੀ। ਸਭ ਤੁਰੇ ਜਾ ਰਹੇ ਸਨ। ਗੋਹੇ ਮੂਤਰ ਵਾਲੀਆਂ ਛਪੜੀਆਂ ਦਾ ਪਾਣੀ ਪੀ-ਪੀ ਕੇ ਫਿਰ ਤੁਰ ਪੈਂਦੇ। ਸਾਂਭ ਸਾਂਭ ਰੱਖੀਆਂ ਸੁਆਣੀਆਂ ਨੰਗੇ ਮੂੰਹ ਚੱਲ ਰਹੀਆਂ ਸਨ। ਨੌਜਵਾਨ ਕੁੜੀਆਂ ਜਿਨ੍ਹਾਂ ਦੇ ਰਿਸ਼ਤੇ ਤੈਅ ਹੋ ਚੁੱਕੇ ਸਨ, ਲੋਕਾਂ ਨੇ ਬਗੈਰ ਕਿਸੇ ਰਸਮ ਦੇ ਸਹੁਰਿਆਂ ਨੂੰ ਸੌਂਪ ਦਿੱਤੀਆਂ 'ਆਹ ਲਵੋ ਆਪਣੀ ਚੀਜ਼ ਆਪ ਹੀ ਸਾਂਭੋ'। ਸੜਕ 'ਤੇ ਤੁਰੇ ਜਾਂਦਿਆਂ ਨਵੇਂ ਬੱਚਿਆਂ ਵੀ ਜਨਮ ਲਿਆ। ਕੋਈ ਰੱਖ-ਰਖਾ, ਰਸਮ ਜਾਂ ਸਾਂਭ-ਸੰਭਾਲ ਵਾਲਾ ਨਹੀਂ ਸੀ। ਔਰਤਾਂ ਪਰਦਾ ਜਿਹਾ ਕਰਕੇ ਜਣੇਪਾ ਕਰਵਾ ਲੈਂਦੀਆਂ।

ਰਾਤ ਅਸੀਂ ਖੁੱਲ੍ਹੇ ਆਸਮਾਨ ਥੱਲੇ ਕੱਢੀ ਤੇ ਦਿਨ ਚੜ੍ਹਦੇ ਨੂੰ ਮੁੜ ਤੁਰ ਪਏ। ਸਾ ਇਸ ਸਮੇਂ ਇਕ ਖ਼ੁਸ਼ਖ਼ਬਰੀ ਮਿਲ ਗਈ। ਜਿੰਦਰ ਮਿਲ ਗਿਆ ਹੈ। ਤੁਰਨ ਲਈ ਅਪਾ ਸ਼ਕਤੀ ਆ ਗਈ। ਅਸੀਂ ਤੁਰੇ ਜਾ ਰਹੇ ਸਾਂ। ਪਾਣੀ ਪੀਣ ਵਾਸਤੇ ਸੜਕ ਦੇ ਲਾਗੇ ਇ ਖੂਹ 'ਤੇ ਅਸੀਂ ਗਏ ਤਾਂ ਵੇਖਿਆ ਤਿੰਨ ਲਾਸ਼ਾਂ ਪਈਆਂ ਸਨ—ਦੋ ਮਰਦ ਇਕ ਔਰਤ ਇ ਪਏ ਸਨ ਜਿਵੇਂ ਡੂੰਘੀ ਨੀਂਦ ਸੁੱਤੇ ਹੋਣ। ਲੋਕ ਉਹਨਾਂ ਦੇ ਕੋਲੋਂ ਦੀ ਬੜੇ ਆਰਾਮ ਨਾ ਲੰਘ ਕੇ ਜਾ ਰਹੇ ਸਨ ਅਤੇ ਖੂਹ ਤੋਂ ਪਾਣੀ ਲੈ ਕੇ ਵਾਪਸ ਆ ਰਹੇ ਸਨ। ਪੱਗਾਂ ਜੋੜ

ਲੱਜ ਦਾ ਕੰਮ ਲਿਆ ਜਾ ਰਿਹਾ ਸੀ।

ਕਾਫ਼ਲਾ ਇਕ ਪਿੰਡ ਟਪਿਆਲੇ ਦੇ ਕੋਲੋਂ ਦੀ ਲੰਘਿਆ। ਟਪਿਆਲਾ, ਸਨਖੱਤਰਾ, ਵੀਰੋਕੇ ਇਸ ਇਲਾਕੇ ਦੇ ਮਸ਼ਹੂਰ ਪਿੰਡ ਸਨ। ਟਪਿਆਲਾ ਮੇਰੀ ਮਾਸੀ ਦਾ ਪਿੰਡ ਸੀ। ਪਿਤਾ ਜੀ ਕਾਫਲੇ ਵਿਚ ਵਕਤ ਕੱਢ ਕੇ ਉਥੇ ਗਏ, ਉਹ ਘਰ ਹੀ ਸਨ। ਮਾਸੀ ਨੂੰ ਜਦੋਂ ਆਪਣੀ ਭੈਣ ਦੀ ਹਾਲਤ ਦਾ ਪਤਾ ਲੱਗਾ ਕਿ ਉਹਦੀ ਵੱਡੀ ਭੈਣ ਨਵੀਂ ਜੰਮੀ ਬੱਚੀ ਨੂੰ ਚੁੱਕ ਕੇ ਪਿੰਡੋ-ਪਿੰਡ ਤੁਰੀ ਫਿਰ ਰਹੀ ਹੈ...ਨਾ ਖਾਣ ਨੂੰ ਨਾ ਪਹਿਨਣ ਨੂੰ ਕੋਈ ਚੀਜ਼ ਕੋਲ ਹੈ...ਅਤੇ ਨਾ ਆਰਾਮ ਲਈ ਕੋਈ ਟਿਕਾਣਾ ਹੈ...ਤਾਂ ਉਹ ਬਹੁਤ ਰੋਈ। ਪਰ ਉਹ ਕੀ ਕਰ ਸਕਦੀ ਸੀ। ਉਹ ਤਾਂ ਆਪ ਵੀ ਇਸੇ ਕਾਫਲੇ ਵਿਚ ਰਲ਼ਣ ਲਈ ਤਿਆਰ ਹੋ ਰਹੇ ਸਨ। ਇਹ ਇਕ ਕਾਫਲਾ ਹੀ ਸਾਰਿਆਂ ਨੂੰ ਆਪਣਾ ਰਕਸ਼ਕ ਲੱਗ ਰਿਹਾ ਸੀ ਤੇ ਜੀਵਨ-ਦਾਤੀ ਧਰਤੀ ਹੁਣ ਰਾਵੀਓਂ ਪਾਰ ਹੀ ਦਿੱਸਦੀ ਸੀ। ਪਰ ਮਾਸੀ ਨੇ ਇਕ ਹਿੰਮਤ ਕੀਤੀ, ਝੱਟਪਟ ਤੰਦੂਰ ਤਾਅ ਕੇ ਆਪਣੀਆਂ ਸਾਥਣਾਂ ਰਿਸ਼ਤੇਦਾਰਾਂ ਨੂੰ ਨਾਲ ਲੈ ਕੇ ਟੋਕਰਾ ਭਰ ਰੋਟੀਆਂ ਤਿਆਰ ਕੀਤੀਆਂ, ਦਾਲ ਵੀ ਚਾੜ੍ਹ ਲਈ, ਸ਼ੱਕਰ, ਘਿਓ, ਸੁੱਕੇ ਚੌਲ, ਛੋਲੇ, ਗੁੜ ਖੰਡ ਜੋ ਵੀ ਹੱਥ ਆਇਆ ਨਾਲ ਦੇ ਦਿੱਤਾ। ਇਹ ਸਾਰਾ ਮਾਲ ਲੈ ਕੇ ਪਿਤਾ ਜੀ ਕਾਫ਼ਲੇ ਵਿਚ ਆ ਗਏ। ਸ਼ਾਇਦ ਉਹਨਾਂ ਦੇ ਨਾਲ ਵੀ ਕੋਈ ਗਿਆ ਹੋਵੇ। ਜ਼ਿੰਦਗੀ ਕੈਸੇ ਕੈਸੇ ਦਿਨ ਦਿਖਾਉਂਦੀ ਹੈ। ਉਸ ਘਟਨਾ ਨੂੰ ਯਾਦ ਕਰਕੇ ਅੱਧੀ ਸਦੀ ਬਾਅਦ ਅਜੇ ਵੀ ਪਲਕਾਂ ਵਿਚ ਹੰਝੂ ਆ ਜਾਂਦੇ ਹਨ।

ਇਹ ਰੋਟੀਆਂ ਅਸਾਂ ਬਹੁਤ ਸਾਰਿਆਂ ਨੇ ਹੱਥਾਂ 'ਤੇ ਰੱਖ ਕੇ ਖਾਧੀਆਂ। ਰੋਟੀਆਂ ਜੋ ਅੰਮ੍ਰਿਤ ਦਾ ਰੂਪ ਸਨ। ਰੋਟੀ ਦੀ ਕਦਰ ਕੀਮਤ ਦਾ ਪਹਿਲੀ ਵਾਰ ਅਹਿਸਾਸ ਹੋਇਆ। ਉਹਨਾਂ ਦਾ ਸੁਆਦ, ਉਹਨਾਂ ਦੀ ਮਹਿਕ ਅਜੇ ਵੀ ਤਾਜ਼ਾ ਹੈ। ਨਾਲੇ ਯਾਦ ਕਰਾਂ ਨਾਲੇ ਰੋਵਾਂ।

ਨਾਰੋਵਾਲ ਦੇ ਕਾਫੀ ਬਾਹਰ ਵਾਰ ਕਾਫਲਾ ਰੋਕ ਦਿੱਤਾ ਗਿਆ ਸੀ। ਨਾਰੋਵਾਲ ਸਿਆਲਕੋਟ ਦੀ ਤਹਿਸੀਲ ਸੀ। ਇਹ ਮਸ਼ਹੂਰ ਕਸਬਾ ਸੀ ਸ਼ਹਿਰ ਵਰਗਾ। ਰੇਲਵੇ ਦਾ ਸਟੇਸ਼ਨ ਤੇ ਸਕੂਲਾਂ ਵਾਲਾ। ਇਥੇ ਪਹਿਲੀ ਵਾਰ ਪੁਲਿਸ ਦੇ ਵੀ ਦਰਸ਼ਨ ਹੋਏ।

ਇਹ ਕਾਫਲਾ ਦੋ ਤਿੰਨ ਦਿਨ ਇਥੇ ਹੀ ਰੁਕਿਆ ਰਿਹਾ। ਦੜਪ ਦੇ ਇਲ਼ਾਕੇ ਦੀ ਕੁਲ ਸਿੱਖ ਹਿੰਦੂ ਆਬਾਦੀ ਸੜਕ 'ਤੇ ਸੀ। ਅਗਲੇ ਦਿਨ ਬਹੁਤ ਭਾਰੀ ਮੀਂਹ ਪਿਆ। ਮੂਸਲਾਧਾਰ ਬਾਰਸ਼। ਅਸੀਂ ਸੜਕ 'ਤੇ ਬੈਠੇ ਸਾਂ। ਬਚਾਅ ਵਾਸਤੇ ਜੋ ਕੱਪੜੇ ਸਨ ਉਹ ਭਿੱਜ ਚੁੱਕੇ ਸਨ। ਸਾਡੇ ਟੱਬਰ ਦੇ ਉੱਤੇ ਇਕ ਚਾਦਰ ਤੰਬੂ ਵਾਂਗ ਤਾਣੀ ਹੋਈ ਸੀ। ਉਸ ਵਿਚੋਂ ਜਦੋਂ ਪਾਣੀ ਜ਼ਿਆਦਾ ਚੋਣ ਲੱਗਦਾ ਤਾਂ ਉਸ ਨੂੰ ਨਿਚੋੜ ਲਿਆ ਜਾਂਦਾ ਤੇ ਫੇਰ ਮੁੜ ਉਪਰ ਤਾਣ ਲਈ ਜਾਂਦੀ। ਬਾਕੀ ਲੋਕਾਂ ਦਾ ਵੀ ਇਹ ਹੀ ਹਾਲ ਸੀ। ਪਾਣੀ ਸ਼ੂਕਦੇ ਨਾਗ ਵਾਂਗ ਫਿਰ ਰਿਹਾ ਸੀ। ਪਾਣੀ ਕਹਿਰ ਬਣ ਕੇ ਆਇਆ ਪਰ ਜ਼ਿੰਦਗੀ ਵੀ ਬੜੀ ਬਲਵਾਨ ਹੈ। ਇਥੇ ਇਕ ਬਹੁਤ ਕਮਾਲ ਦੀ ਗੱਲ ਹੋਈ। ਫਿਕਰਾਂ ਭਰੇ ਮਾਹੌਲ ਦੇ ਹੁੰਦਿਆਂ ਸੁੰਦਿਆਂ ਹਾਸਿਆਂ ਦੇ ਫੁਹਾਰੇ ਛੁੱਟ ਗਏ। ਜਿਵੇਂ ਕੋਈ ਸਿਵੇ ਦੇ ਕੋਲ ਖਿੜ-ਖਿੜਾ ਕੇ ਹੱਸ ਰਿਹਾ ਹੋਵੇ। ਜਦੋਂ ਅਗੇ ਹੀ ਮੁਸੀਬਤ ਦੇ ਮਾਰੇ ਭੈਅ ਭੀਤ ਲੋਕ ਪਾਣੀ ਅਤੇ ਠੰਡ ਨਾਲ ਠੁਰ ਠੁਰ ਕਰ ਰਹੇ ਸਨ ਤਾਂ ਇਕੋ ਬੋਲ ਨੇ ਉਸ ਠੁਰ ਠੁਰ ਤੇ ਦੰਦੋੜਿਕਿਆਂ ਨੂੰ ਠਹਾਕਿਆਂ ਵਿਚ ਬਦਲ ਦਿੱਤਾ। ਗੱਲ ਇਵੇਂ ਹੋਈ ਕਿ ਜਦੋਂ ਮੀਂਹ ਦਾ ਪਾਣੀ ਹੱਦ ਬੰਨੇ ਤੋੜ ਕੇ ਵਗ ਰਿਹਾ ਸੀ ਅਤੇ ਸਭ ਰੋਕਾਂ ਨੂੰ ਤਹਿਸ ਨਹਿਸ ਕਰ ਰਿਹਾ ਸੀ ਤਾਂ ਨਾਲ ਦੇ ਪਾਸਿਓਂ ਇਕ ਆਵਾਜ਼ ਆਈ "ਓਏ ਆਪਣਾ ਪਰਨਾਲਾ ਆਪਣੇ ਵੱਲ ਰੱਖ। ਤੇਰਾ ਪਾਣੀ ਸਾਡੇ ਵਿਹੜੇ ਵੱਲ ਆ ਰਿਹਾ ਹੈ।" ਜੁਆਬ ਸੀ "ਤੂੰ ਆਪਣਾ ਪਰਨਾਲਾ ਆਪਣੇ ਵੱਲ ਰੱਖ ਸਾਡੇ ਵਲ ਕਿਉਂ ਛੱਡਿਆ

ਈ।" ਇਹ ਦੋ ਬੰਦੇ ਗੋਤੇ ਪਿੰਡ ਦੇ ਲਾਲੇ ਸਨ। ਇਹਨਾਂ ਦਾ ਵਾਰਤਾਲਾਪ ਹਾਲਾਤ ਤਿੱਖਾ ਵਿਅੰਗ ਸੀ। ਕਿਥੇ ਗਏ ਉਹ ਮਕਾਨ, ਮਹਿਲ ਤੇ ਮਾੜੀਆਂ ਜਿਨ੍ਹਾਂ ਦੇ ਪਰਨਾਲਿਆਂ ਤੋ ਲੜਾਈਆਂ ਹੁੰਦੀਆਂ ਸਨ, ਕਤਲ ਹੁੰਦੇ ਸਨ ਤੇ ਮੁਕੱਦਮੇ ਚੱਲਦੇ ਸਨ। ਕੌਣ ਰੋਕ ਸਕਦਾ ਸੀ ਕੁਦਰਤ ਦੇ ਪਰਨਾਲੇ ਨੂੰ ਅਮੀਰ ਗਰੀਬ, ਛੋਟੇ ਵੱਡੇ ਸਭ ਕੁਦਰਤ ਦੇ ਪਰਨਾਲੇ ਦੀ ਮਾਰ ਹੇਠ ਸਨ। ਵੱਡੇ ਵੱਡੇ ਰਈਸ ਜਾਗੀਰਦਾਰ, ਅਫ਼ਸਰ, ਸਫੈਦਪੋਸ਼, ਧਨਾਢ, ਸਾਹਿਬ ਬਹਾਦਰ ਇਕ ਸੜਕ 'ਤੇ ਬੈਠੇ ਮੀਂਹ ਨਾਲ ਭਿੱਜ ਰਹੇ ਸਨ, ਹੁਣ ਕੋਈ ਰੋਕ ਕੇ ਵਖਾਵੇ ਖਾਂ ਪਰਨਾਲੇ ਨੂੰ। ਉਹ ਲਾਲੇ ਜਦੋਂ ਉਹ ਵਾਰਤਾਲਾਪ ਬੋਲ ਰਹੇ ਸਨ ਕਿ 'ਪਰਨਾਲਾ ਆਪਣੇ ਵੱਲ ਰੱਖ' ਤਾਂ ਸੁਣ ਕੇ ਸਭ ਹੱਸ ਪਏ। ਹੱਸ-ਹੱਸ ਕੇ ਢਿੱਡੀਂ ਪੀੜਾਂ ਪੈ ਗਈਆਂ। ਕਈਆਂ ਸਮਿਆਂ ਦਾ ਡੱਕਿਆ ਹਾਸਾ ਇਕ ਮੁਸੀਬਤ ਵੇਲੇ ਆ ਹਾਜ਼ਰ ਹੋਇਆ ਜਿਵੇਂ ਹਾਸੇ ਦਾ ਗੋਲਾ ਫਟ ਗਿਆ ਹੋਵੇ। ਇਹ ਹਾਸਾ ਆਪਣੇ ਆਪ ਉੱਤੇ ਸੀ, ਮਨੁੱਖ ਦੀ ਹਵਸ ਉੱਤੇ ਸੀ, ਉਸਦੇ ਅਭਿਆਨ ਉੱਤੇ ਸੀ। ਸ਼ਾਇਦ ਇਸ ਹਾਸੇ ਵਿਚ ਜੁਗਾਂ ਦਾ ਗਿਆਨ ਤੇ ਫ਼ਲਸਫ਼ਾ ਲੁਕਿਆ ਹੋਇਆ ਸੀ। ਅਸੀਂ ਬਹੁਤ ਹੱਸੇ। ਮੁਰਦਿਆਂ ਦੇ ਪਰਛਾਵੇਂ ਅਤੇ ਮੌਤ ਦੇ ਸਾਏ ਹੇਠ ਹੱਸੇ ਤੇ ਸਾਨੂੰ ਨਹੀਂ ਪਤਾ ਕਦੋਂ ਬਾਰਸ਼ ਥਮ ਗਈ। ਚਿੱਕੜ-ਭਰੀ ਸੜਕ ਉੱਤੇ ਕਿਸੇ ਤਰ੍ਹਾਂ ਅੱਗ ਬਾਲ ਕੇ ਚੌਲਾਂ 'ਚ ਗੁੜ ਪਾ ਕੇ ਤਪਾਏ ਗਏ। ਇਕ ਤੌਲੀਆ ਸੜਕ ਤੇ ਵਿਛਾਇਆ ਗਿਆ ਅਤੇ ਉਸ ਉੱਤੇ ਗੁੜ ਵਾਲੇ ਮਿੱਠੇ ਗਰਮ ਗਰਮ ਚੌਲ ਵਿਛਾਏ ਗਏ। ਇਹ ਸਾਡਾ ਦਸਤਰਖੁਆਨ ਸੀ। ਸਾਰਿਆਂ ਨੇ ਬੈਠ ਕੇ ਹੱਥਾਂ ਨਾਲ ਲੱਪਾਂ ਭਰ-ਭਰ ਉਹ ਚੌਲ ਖਾਧੇ। ਇਉਂ ਲੱਗਾ ਜਿਵੇਂ ਬਹੁਤ ਬਹੁਤ ਵੱਡੀ ਜ਼ਿਆਫਤ ਖਾਧੀ ਹੈ ਨਾਰੋਵਾਲ ਰੋਡ ਉੱਤੇ।

ਸ਼ਾਮ ਪਈ ਤਾਂ ਪੁਲਿਸ ਆ ਧਮਕੀ...ਕਿ ਸਭ ਦੀ ਤਲਾਸ਼ੀ ਲਈ ਜਾਵੇਗੀ ਹਥਿਆਰਾਂ ਵਾਸਤੇ। ਥੋੜ੍ਹੀ ਜਿਹੀ ਤਲਾਸ਼ੀ ਲੈ ਕੇ ਪੁਲਿਸ ਚਲੀ ਗਈ। ਕਿਸੇ ਦਾ ਸੋਨੇ ਦਾ ਹਾਰ, ਕਿਸੇ ਦੇ ਕਾਂਟੇ, ਕਿਸੇ ਦੀਆਂ ਚੂੜੀਆਂ ਗਾਇਬ ਸਨ। ਇਨਸਾਨ ਹੌਲਾ ਫੁੱਲ ਹੋਈ ਹੀ ਜਾ ਰਿਹਾ ਸੀ। ਠਾਣੇਦਾਰ ਕਹਿ ਰਿਹਾ ਸੀ "ਅਸੀਂ ਤੁਹਾਨੂੰ ਕੁਝ ਨਹੀਂ ਕਿਹਾ। ਪਰ ਸਾਡੇ ਭਰਾਵਾਂ ਨਾਲ ਓਧਰ ਜੋ ਹੋਈ ਹੈ ਉਹ ਸੁਣੀ ਦੱਸੀ ਨਹੀਂ ਜਾ ਸਕਦੀ।"

ਆਖਰ ਨਾਰੋਵਾਲ ਤੋਂ ਅੱਗੇ ਚੱਲਣ ਦਾ ਸਮਾਂ ਆ ਗਿਆ। ਇਕ ਫੌਜੀ ਹਵਾਈ ਜਹਾਜ਼ ਸੜਕ 'ਤੇ ਬੈਠੇ ਕਾਫਲੇ ਦੇ ਸਿਰਾਂ ਉਪਰੋਂ ਬਹੁਤ ਨੀਵਾਂ ਹੋ ਕੇ ਦੋ ਵਾਰ ਉਡਿਆ। ਏਨਾ ਨੀਵਾਂ ਕਿ ਵਿਚ ਬੈਠਾ ਸਿੱਖ ਪਾਇਲਟ ਸਾਫ਼ ਦਿਖਾਈ ਦਿੰਦਾ ਸੀ ਅਤੇ ਨਾਲ ਹੋਰ ਫੌਜੀ ਵੀ। ਇਉਂ ਲੱਗਿਆ ਵਿਸ਼ਨੂੰ ਭਗਵਾਨ ਗਰੜ 'ਤੇ ਸਵਾਰ ਹੋ ਕੇ ਭਗਤਾਂ ਦੀ ਰੱਖਿਆ ਲਈ ਆਇਆ ਹੋਵੇ। ਏਸ ਜਹਾਜ਼ ਨੇ ਲੋਕਾਂ ਦੇ ਮਨਾਂ ਵਿਚ ਬੜਾ ਹੁਲਾਰ ਲਿਆਂਦਾ। ਏਨੇ ਦਿਨ ਰੁਲਦਿਆਂ ਨੂੰ ਹੋ ਗਏ ਸਨ ਕਿਸੇ ਸਰਕਾਰ ਦਾ ਕੋਈ ਬੰਦਾ ਦਿਸਿਆ ਨਹੀਂ ਸੀ। ਪਤਾ ਨਹੀਂ ਇਸ ਜਹਾਜ਼ ਨੇ ਕਿਵੇਂ ਫੌਜੀ ਉਤਾਰੇ ਪਰ ਜਦੋਂ ਕਾਫਲਾ ਤੁਰਨ ਲੱਗਾ ਤਾਂ ਇਹ ਸਿੱਖ ਫੌਜੀ ਨਾਲ ਸਨ। ਘਟੋ-ਘਟ ਦੋ ਮੈਂ ਵੇਖੇ ਸਨ, ਮੁਸਤੈਦ ਹੱਥਾਂ ਵਿਚ ਸ਼ਸਤਰ ਲੈ ਕੇ ਮੋਟੇ ਮੋਟੇ ਫੌਜੀ ਬੂਟਾਂ ਨਾਲ ਚੱਲ ਰਹੇ ਅਤੇ ਲੋਕਾਂ ਦੀ ਆਵਾਜਾਈ ਕੰਟਰੋਲ ਕਰ ਰਹੇ। ਉਹ ਲੋਕਾਂ ਨੂੰ ਸੜਕ ਤੋਂ ਲਾਂਭੇ ਜਾਣ ਤੋਂ ਰੋਕਦੇ। ਦਰਅਸਲ ਇਹ ਭਾਰਤੀ ਫੌਜੀ ਸਨ ਜਿਹਨਾਂ ਕਰਕੇ ਇਕ ਕਾਫਲਾ ਅੱਗੇ ਤੁਰਿਆ ਨਹੀਂ ਤਾਂ ਇਕ ਵੀ ਜੀਅ ਨਹੀਂ ਸੀ ਬਚਣਾ।



(੧੧)

# ਰਾਵੀ ਦਾ ਪੁਲ

ਇਕ ਅਗੰਰੇਜ਼ੀ ਦੀ ਚਰਚਿਤ ਫਿਲਮ ਹੈ 'ਵਾਰ ਐਂਡ ਪੀਸ' (ਜੰਗ ਅਤੇ ਅਮਨ)। ਇਹ ਰੂਸੀ ਲੇਖਕ ਟਾਲਸਟਾਏ ਦੇ ਮਸ਼ਹੂਰ ਨਾਵਲ 'ਤੇ ਆਧਾਰਤ ਹੈ। ਇਹ ਨੈਪੋਲੀਅਨ ਵਲੋਂ ਰੂਸ 'ਤੇ ਚੜ੍ਹਾਈ ਨਾਲ ਸੰਬੰਧਤ ਹੈ। ਨੈਪੋਲੀਅਨ ਰੂਸ ਵੱਲ ਵਧਦਾ ਮਾਸਕੋ ਤਕ ਚਲਾ ਜਾਂਦਾ ਹੈ। ਰੂਸੀ ਮੈਦਾਨੀ ਇਲਾਕਾ ਛੱਡ ਕੇ ਬਹੁਤ ਦੂਰ ਪਿਛਲੇਰੀਆਂ ਠੰਡੀਆਂ ਥਾਵਾਂ 'ਚ ਚਲੇ ਜਾਂਦੇ ਹਨ। ਆਖਰ ਅੱਕ ਕੇ ਭੁਖੀਆਂ ਤੇ ਦੁਖੀ ਫੌਜਾਂ ਲੈ ਕੇ ਨੈਪੋਲੀਅਨ ਆਪਣੇ ਦੇਸ ਫਰਾਂਸ ਵੱਲ ਮੁੜਦਾ ਹੈ। ਰਾਹ ਵਿੱਚ ਮੌਸਮ ਬਦਲਦਾ ਹੈ। ਅਥਾਹ ਠੰਢ ਬਾਰਸ਼, ਤੂਫਾਨ ਝੱਖੜ ਅਤੇ ਰੂਸੀ ਦਸਤਿਆਂ ਦੇ ਹਮਲਿਆਂ ਦੀ ਮਾਰ ਖਾਂਦੀਆਂ ਫਰਾਂਸੀਸੀ ਫੌਜਾਂ ਵਾਪਸ ਪਰਤ ਰਹੀਆਂ ਹੁੰਦੀਆਂ ਹਨ। ਉਹਨਾਂ ਦੀਆਂ ਗੱਡੀਆਂ ਦੇ ਪਹੀਏ ਦਲਦਲ ਵਿੱਚ ਫਸਦੇ ਹਨ। ਬਹੁਤ ਸਾਰੇ ਫਰਾਂਸੀਸੀ ਸਿਪਾਹੀ ਜ਼ੋਰ ਲਾ ਕੇ ਉਹਨਾਂ ਨੂੰ ਕੱਢ ਰਹੇ ਹਨ। ਜਿਲ੍ਹਣ ਵਿਚੋਂ ਧੱਕੇ ਲਾ ਲਾ ਅੱਗੇ ਤੋਰਨ ਦਾ ਜਤਨ ਕਰਦੇ ਹਨ। ਨੈਪੋਲੀਅਨ ਦੀ ਫੌਜ ਦੀ ਬੇਬਸੀ ਦਾ ਬਹੁਤ ਜ਼ਬਰਦਸਤ ਚਿਤਰਨ ਕੀਤਾ ਹੈ। ਜਦੋਂ ਇਹ ਫਿਲਮ ਮੈਂ ਵੇਖੀ ਤਾਂ ਇਉਂ ਲਗਾ ਜਿਵੇਂ ਇਹ ਸੀਨ ਸਾਡੇ 'ਤੇ ਹੀ ਫਿਲਮਾਇਆ ਗਿਆ ਹੈ। ਯਾਦ ਆਇਆ ਕਿ ਸੰਨ ਸੰਤਾਲੀ ਵਿੱਚ ਸਾਡਾ ਕਾਫਲਾ ਵੀ ਇਵੇਂ ਚੱਲ ਰਿਹਾ ਸੀ ਦਲਦਲ ਵਿੱਚ ਫਸਦਾ, ਚਿੱਕੜ ਵਿੱਚ ਲਿਬੜਦਾ, ਬਾਰਸ਼ ਵਿੱਚ ਭਿੱਜਦਾ ਅਤੇ ਹਮਲਿਆਂ ਤੋਂ ਬਚਦਾ ਬਚਾਉਂਦਾ। ਫਰਕ ਸਿਰਫ ਏਨਾ ਸੀ ਕਿ ਨੈਪੋਲੀਅਨ ਦਾ ਕਾਫਲਾ ਆਪਣੇ ਮੁਲਕ ਨੂੰ ਵਾਪਸ ਮੁੜ ਰਿਹਾ ਸੀ ਅਤੇ ਅਸੀਂ ਆਪਣੇ ਮੁਲਕ ਤੋਂ ਬਾਹਰ ਜਾ ਰਹੇ ਸਾਂ। ਉਹ ਆਪਣੇ ਵਤਨ ਵਾਪਸ ਪੁੱਜਣ ਵਿੱਚ ਰਾਹਤ ਮਹਿਸੂਸ ਕਰ ਰਿਹਾ ਸੀ ਅਸੀਂ ਵਤਨ ਤੋਂ ਦੂਰ ਜਾਣ ਵਿੱਚ। ਉਹ ਲੜ ਕੇ, ਜਿੱਤ ਕੇ, ਹਾਰਿਆ ਸੀ, ਅਸੀਂ ਨਾ ਲੜੇ, ਨਾ ਜਿੱਤੇ ਨਾ ਹਾਰੇ। ਉਂਝ ਇਤਿਹਾਸ ਦੇ ਪੰਨਿਆਂ 'ਤੇ ਭਾਰਤ ਦੀ ਸਦੀਆਂ ਦੀ ਗ਼ੁਲਾਮੀ ਦਾ ਅੰਤ ਹੋਇਆ ਸੀ।

ਨਾਰੋਵਾਲ ਤੋਂ ਕਾਫਲਾ ਚੱਲਿਆ ਤਾਂ ਇਹਨੂੰ ਸੜਕ ਤੋਂ ਨਾ ਲੰਘਾਇਆ ਗਿਆ। ਬਾਹਰੋਂ ਬਾਹਰ ਖੇਤਾਂ ਵਿਚੋਂ ਜਾਂ ਉਜਾੜਾਂ ਵਿਚੋਂ ਦੀ ਇਹ ਚੱਲ ਰਿਹਾ ਸੀ। ਉਸ ਵੇਲੇ ਜਿਵੇਂ ਬਾਰਸ਼ ਦਾ ਪਾਣੀ ਆਪਣੀ ਮੌਜ ਨਾਲ ਜਿਧਰ ਮਰਜ਼ੀ ਤੁਰ ਜਾਂਦਾ ਹੈ ਉਵੇਂ ਹੀ ਸਾਡਾ ਕਾਫਲਾ ਵੀ ਜਿਸ ਪਾਸਿਓਂ ਰਾਹ ਲੱਭਦਾ ਓਧਰ ਹੀ ਚਲਿਆ ਜਾ ਰਿਹਾ ਸੀ। ਨਾਰੋਵਾਲ ਤੋਂ ਰਾਵੀ ਦਰਿਆ ਵੱਲ ਨੂੰ ਆਉਂਦਿਆਂ ਰਾਹ ਵਿੱਚ ਜੱਸੜ ਸਟੇਸ਼ਨ ਆਉਂਦਾ ਹੈ। ਜਸੜਾਂ ਦੀਆਂ ਉਜਾੜਾਂ ਵਿੱਚ ਦੀ ਇਹ ਕਾਫਲਾ, ਲੱਖਾਂ ਮਨੁੱਖਾਂ ਦਾ ਵਗਦਾ ਦਰਿਆ ਚੱਲਦਾ ਜਾ ਰਿਹਾ ਸੀ। ਉਪਰੋਂ ਬਾਰਸ਼ ਪੈ ਰਹੀ ਸੀ। ਪਾਣੀ ਗਿਟੇ-ਗਿਟੇ ਤੋਂ ਗੋਡੇ ਹੋ ਗਿਆ ਸੀ।

ਲਖਾਂ ਮਨੁੱਖਾਂ ਦੀਆਂ ਲੱਤਾਂ ਨੇ ਖੇਤਾਂ ਦੀ ਮਿੱਟੀ ਦੀ ਘਾਣੀ ਬਣਾ ਦਿੱਤੀ ਸੀ। ਅਸੀਂ ਇਸ ਘਾਣੀ ਬਣੀ ਦਲਦਲ ਦੇ ਸਮੁੰਦਰ ਵਿੱਚ ਧਸੀਂਦੇ ਜਾ ਰਹੇ ਸਾਂ ਅਤੇ ਅੱਗੇ ਨੂੰ ਵੀ ਸਰਕ ਰਹੇ ਸਾਂ। ਜਿਲ੍ਹਣ ਦਾ ਇਹ ਸਾਗਰ ਡੂੰਘੇ ਤੋਂ ਡੂੰਘਾ ਹੋ ਰਿਹਾ ਸੀ। ਵਧਦਾ-ਵਧਦਾ ਇਕ ਲਕ-ਲਕ ਤਕ ਆ ਗਿਆ ਸੀ। ਸਿਰਾਂ 'ਤੇ ਟਰੰਕ, ਬੁਸ਼ਕੀਆਂ ਚੁਕੀ ਲੋਕ ਇਸ ਜਿਲ੍ਹਣ ਵਿਚੋਂ ਅੱਗੇ ਨੂੰ ਸਰਕ ਰਹੇ ਸਨ। ਇਥੇ ਕਈ ਮੁਰਦਾ ਸਰੀਰ ਵੀ ਅਸੀਂ ਵੇਖੇ। ਇਹ ਤਾਜ਼ਾ ਮਰੇ ਸਨ ਕਿ ਪੁਰਾਣੇ ਸਨ ਇਸ ਵੱਲ ਧਿਆਨ ਨਹੀਂ ਸੀ। ਆਖ਼ਰ ਇਸ ਸਫ਼ਰ ਵਿੱਚ ਲੋਕ ਮਰ ਵੀ ਰਹੇ ਸਨ ਤੇ ਜੰਮ ਵੀ ਰਹੇ ਸਨ। ਲੋਕਾਂ ਦੇ ਸਿਰਾਂ ਦਾ ਭਾਰ ਹੁਣ ਜਾਨ ਦਾ ਖਓ ਬਣਨ ਲੱਗਾ। ਹੌਲ਼ੀ ਹੌਲ਼ੀ ਲੋਕਾਂ ਨੇ ਸਿਰਾਂ ਤੋਂ ਸਾਮਾਨ ਲਾਹ ਕੇ ਸੁੱਟਣਾ ਸ਼ੁਰੂ ਕੀਤਾ। ਜਾਨ ਹੈ ਤਾਂ ਜਹਾਨ ਹੈ। ਨਵੇਂ ਨਕੋਰ ਸਾਈਕਲ, ਟਰੰਕ, ਸਿਲਾਈ ਮਸ਼ੀਨਾਂ ਕੱਪੜਿਆਂ ਦੀਆਂ ਗੰਢਾਂ ਥਾਂ-ਥਾਂ ਬਿਖਰੀਆਂ ਪਈਆਂ ਸਨ। ਬਹੁਤ ਸਾਰੀਆਂ ਥੱਲੇ ਪੈਰਾਂ ਨੂੰ ਠੋਕਰ ਮਾਰਦੀਆਂ ਸਨ। ਮਜਬੂਰੀ ਨੇ ਇਨਸਾਨ ਨੂੰ ਬੇਹਦ ਇਮਾਨਦਾਰ ਬਣਾ ਦਿੱਤਾ ਸੀ। ਕੋਈ ਕਿਸੇ ਦੀ ਚੀਜ਼ ਨਹੀਂ ਸੀ ਚੁੱਕ ਰਿਹਾ। ਕੋਈ ਲਾਲਚ ਨਹੀਂ ਸੀ। ਤਿਆਗ ਦੀ ਭਾਵਨਾ ਹੀ ਸਿਖ਼ਰ 'ਤੇ ਸੀ। ਮੇਰ ਤੇਰ ਮੁੱਕ ਚੁੱਕਾ ਸੀ। ਪਰਾਈ ਤਾਤ ਖ਼ਤਮ ਹੋ ਗਈ ਸੀ। ਬਸ, ਮਨ ਨਿਰਮਲ ਭਇਆ ਜੈਸੇ ਗੰਗਾ ਨੀਰ ਜੇਹੀ ਹਾਲਤ ਸੀ। ਜਿਵੇਂ ਫਰਾਂਸੀਸੀ ਸਿਪਾਹੀ ਆਪਣੀਆਂ ਗੱਡੀਆਂ ਨੂੰ ਮੋਢੇ ਡਾਹ ਕੇ ਜਿਲ੍ਹਣ 'ਚੋਂ ਕਢਦੇ ਮਰਦੇ ਖਪਦੇ ਡਿਗਦੇ ਤੁਰੇ ਜਾ ਰਹੇ ਸਨ ਅਸੀਂ ਵੀ ਸਾਰਾ ਟੱਬਰ ਪੁਰਾਣੇ ਸਾਈਕਲ ਨੂੰ ਧੱਕ ਧੱਕ ਕੇ ਘਸੀਟ ਘਸੀਟ ਕੇ ਅਗੇ ਨੂੰ ਲਈ ਆ ਰਹੇ ਸਾਂ। ਸਾਰਾ ਕੁਝ ਸੁੱਟ ਸੁਟਾ ਕੇ ਪਤਾ ਨਹੀਂ ਕਿਉਂ ਇਵੇਂ ਲੱਗ ਰਿਹਾ ਸੀ ਜਿਵੇਂ ਇਸ ਸਾਈਕਲ ਨੂੰ ਸਹੀ ਸਲਾਮਤ ਲੈ ਜਾਣਾ ਹੀ ਇਕ ਪਰਮ ਧਰਮ ਸੀ। ਇਸ ਵੇਲੇ 'ਛਾਪਾ ਮਾਰ ਫੌਜਾਂ' ਵੀ ਸਾਮਾਨ ਲੁਟਣ ਦੀ ਝਾਕ ਵਿੱਚ ਨਾਲੋ-ਨਾਲ ਚੱਲ ਰਹੀਆਂ ਸਨ ਪਰ ਕਾਫਲੇ ਦੇ ਵਿਰਾਟ ਸਰੂਪ ਅੱਗੇ ਇਹਨਾਂ ਲੁਟੇਰਿਆਂ ਦੀ ਬਾਹਲੀ ਪੇਸ਼ ਨਹੀਂ ਸੀ ਰਹੀ। ਇਸ ਤਰ੍ਹਾਂ ਚੱਲਦੇ ਚੱਲਦੇ ਅਸੀਂ ਜੱਸੜਾਂ ਦੇ ਬਾਹਰ ਡੂੰਮ੍ਹਾਂ ਕੋਲ ਆ ਗਏ। ਨਾਲ ਰੇਲ ਦੀ ਬੜੀ ਉਚੀ ਲਾਈਨ ਵੀ ਸੀ। ਜਦੋਂ ਡੂੰਮ੍ਹਾਂ ਵਿੱਚ ਪਾਣੀ ਵਧਣ ਲੱਗਾ ਤਾਂ ਕੁਲ ਕਾਫਲਾ ਰੇਲ ਲਾਈਨ ਦੇ ਨਾਲ ਨਾਲ ਸਿਮਟ ਕੇ ਬੈਠ ਗਿਆ। ਸਾਰੀ ਰਾਤ ਮੀਂਹ ਪੈਂਦਾ ਰਿਹਾ ਤੇ ਅਸੀਂ ਜਾਗਦੇ ਰਹੇ। ਡੂੰਮ੍ਹਾਂ ਵਿੱਚ ਏਨਾ ਪਾਣੀ ਸੀ ਕਿ ਉਹ ਸਮੁੰਦਰ ਦਾ ਭੁਲੇਖਾ ਪਾ ਰਿਹਾ ਸੀ। ਲੱਗ ਰਿਹਾ ਸੀ ਕਿ ਪਾਣੀ ਰੇਲ ਲਾਈਨ ਵੀ ਡਬੋ ਦੇਵੇਗਾ। ਨਾਲ ਹੀ ਸਾਰਾ ਕਾਫਲਾ ਵੀ।

ਦਿਨ ਚੜ੍ਹਦੇ ਤਕ ਬਾਰਸ਼ ਤਾਂ ਹਟ ਗਈ, ਪਰ ਜਿਧਰ ਨਜ਼ਰ ਜਾਵੇ ਪਾਣੀ ਹੀ ਪਾਣੀ ਸੀ। ਡੂੰਮ੍ਹਾਂ ਵਿੱਚ ਤਾਂ ਸ਼ਾਇਦ ਉਪਰੋਂ ਥੱਲੇ ਵੀਹ ਬੰਦੇ ਡੁੱਬ ਜਾਂਦੇ। ਸਵੇਰੇ 'ਛਾਪਾਮਾਰ' ਲੁਟੇਰਿਆਂ ਦੇ ਵੀ ਦਰਸ਼ਨ ਹੋਏ। ਫੌਜੀਆਂ ਨੇ ਦੋ ਫਾਇਰ ਕੀਤੇ। ਸਰ-ਰ-ਰ ਕਰਕੇ ਗੋਲੀਆਂ ਦੂਰ ਖੇਤਾਂ ਨੂੰ ਗਈਆਂ ਤੇ ਛਾਪਾਮਾਰਾਂ ਨੂੰ ਭੱਜਦਿਆਂ ਨੂੰ ਰਾਹ ਨਾ ਲੱਭਾ। ਠੰਢ, ਭੁੱਖ, ਨੀਂਦਰ ਕਮਜ਼ੋਰੀ ਨਾਲ ਨਿਢਾਲ ਪਏ ਲੋਕਾਂ ਨੂੰ ਰੇਲ ਗੱਡੀ ਦੀ ਚੀਕ ਸੁਣਾਈ ਦਿੱਤੀ। ਦੂਰੋਂ ਗੱਡੀ ਦੇ ਇੰਜਣ ਦਾ ਧੂੰਆਂ ਦਿੱਸਿਆ। ਹੁਣ ਰੇਲ ਗੱਡੀ ਵੀ ਆਉਂਦੀ ਦਿਸੀ। ਇਹ ਰਾਵੀ ਦੇ ਪੁਲ ਵਲੋਂ ਆ ਰਹੀ ਸੀ। ਜੱਸੜਾਂ ਤੋਂ ਅੱਗੇ ਰਾਵੀ ਵੱਲ ਤਾਂ ਕੋਈ ਸਟੇਸ਼ਨ ਨਹੀਂ ਸੀ, ਰਾਵੀ ਤੋਂ ਪਾਰ ਹੀ ਸੀ ਡੇਹਰਾ ਬਾਬਾ ਨਾਨਕ। ਇਵੇਂ ਇਹ ਗੱਡੀ 'ਭਾਰਤ' 'ਚੋਂ 'ਪਾਕਿਸਤਾਨ' ਵਿੱਚ ਦਾਖ਼ਲ ਹੋ ਕੇ ਆ ਰਹੀ ਸੀ। ਰੇਲ ਲਾਈਨ ਦੇ ਨਾਲ

ਨਾਲ ਲੱਖਾਂ ਸਿੱਖ ਹਿੰਦੂ ਬੈਠੇ ਹੋਣ 'ਤੇ ਗੱਡੀ ਭਾਰਤ ਤੋਂ ਪਾਕਿਸਤਾਨ ਜਾਵੇ! ਉਜੜ ਕੇ ਆਏ ਲੋਕਾਂ 'ਚੋਂ ਲੰਘ ਕੇ........ਖ਼ਬਰੇ ਕੀ ਘੱਲੂਘਾਰਾ ਵਾਪਰ ਜਾਵੇ ? ਗੱਡੀ 'ਚੋਂ ਕੋਈ ਗੋਲੀ ਚਲਾ ਦੇਵੇ ਜਾਂ ਗੱਡੀ ਖਲ੍ਹਾਰ ਕੇ ਕਤਲੇ-ਆਮ ਸ਼ੁਰੂ ਹੋ ਜਾਵੇ। ਲੋਕ ਗੁੱਥਮਗੁੱਥਾ ਹੋ ਜਾਣ ਜਾਂ ਕੁਝ ਹੋਰ ਵਾਪਰ ਜਾਵੇ!

ਇਸ ਹੈਰਾਨੀ ਪਰੇਸ਼ਾਨੀ ਵਿੱਚ ਹੀ ਰੇਲ ਗੱਡੀ ਕੋਲ ਆ ਗਈ। ਉਸ ਵਿੱਚ ਭਾਰਤ 'ਚੋਂ ਬਚ ਕੇ ਆਏ ਗਰੀਬੜੇ ਜਿਹੇ ਮੁਸਲਮਾਨ ਬੈਠੇ ਸਨ। ਗੱਡੀ ਦੇ ਬਾਹਰ ਮੰਜੀਆਂ ਵੀ ਬੱਧੀਆਂ ਹੋਈਆਂ ਸਨ। ਲੋਕ ਦਰਵਾਜ਼ਿਆਂ 'ਚ ਵੀ ਲਟਕੇ ਹੋਏ ਸਨ। ਬਹੁਤੇ ਲੋਕ ਤਾਂ ਸਹਿਮੇ ਹੀ ਹੋਏ ਸਨ, ਪਰ ਇਕ ਨੌਜੁਆਨ ਨੇ ਨਾਅਰਾ ਮਾਰਿਆ, "ਨਾਅਰਾ-ਏ-ਤਕਬੀਰ—ਅੱਲਾਹ-ਹੂ-ਅਕਬਰ"। ਗੱਡੀ ਅੱਗੇ ਸਰਕ ਰਹੀ ਸੀ। ਇਕ ਸਿੱਖ ਮੁੰਡੇ ਨੂੰ ਵੀ ਜੋਸ਼ ਆਇਆ, ਉਹਨੇ ਉੱਚੀ ਆਵਾਜ਼ ਵਿੱਚ ਜੈਕਾਰਾ ਛੱਡਿਆ-"ਬੋਲੇ ਸੋ ਨਿਹਾਲ।" ਗੱਡੀ ਲੰਘ ਚੁੱਕੀ ਸੀ, ਮਗਰੋਂ ਸਤਿ ਸ੍ਰੀ ਅਕਾਲ ਕਿਸੇ ਨੇ ਕੀ ਕਹਿਣਾ ਸੀ, ਸਾਰੇ ਉਸ ਮੁੰਡੇ ਦੇ ਗਲ਼ ਪੈ ਗਏ—"ਬੇਵਕੂਫ ਕਿਸੇ ਥਾਂ ਦਾ........ਤੈਨੂੰ ਪਤਾ ਨਹੀਂ ਵਕਤ ਕਿਹੋ ਜਿਹਾ ਜਾ ਰਿਹੈ!" ਨੌਜਵਾਨ ਸਿੰਘ ਛਿੱਥਾ ਜਿਹਾ ਪੈ ਗਿਆ।

ਸੂਰਜ ਚੜ੍ਹਨ ਨਾਲ ਕੁਝ ਨਿੱਘ ਮਹਿਸੂਸ ਹੋਇਆ। ਕੱਪੜੇ ਸੁੱਕਣ ਲੱਗੇ। ਤਾਇਆ ਮੇਹਰ ਸਿੰਘ ਹੋਰਾਂ ਕੋਲ ਇਕ ਪੋਟਲੀ ਵਿੱਚ ਕੱਚੇ ਛੋਲੇ ਸਨ, ਉਹ ਭਿੱਜ ਭਿੱਜ ਕੇ ਫੁਲ ਗਏ ਸਨ। ਉਨ੍ਹਾਂ ਕੱਚਿਆਂ ਛੋਲਿਆਂ ਦਾ ਨਾਸ਼ਤਾ ਕੀਤਾ ਗਿਆ। ਸੁਆਦ ਦੀ ਸਿਖ਼ਰ ਸੀ—ਜੀ ਕਰੇ ਖਾਂਦੇ ਹੀ ਜਾਈਏ, ਪਰ ਜਿਹਦੇ ਹੱਥ ਇਕ ਲੱਪ ਆ ਗਈ ਉਸ ਵਾਸਤੇ ਇਹ ਗਨੀਮਤ ਹੀ ਸੀ। ਹੁਣ ਅੰਤਮ ਪੜਾਅ ਵਾਸਤੇ ਤਿਆਰੀ ਸੀ। ਜੇ ਸਮਾਂ ਸੁਖੀਂ-ਸਾਂਦੀਂ ਲੰਘ ਗਿਆ ਤਾਂ ਅਸਾਂ ਅੱਜ ਹੀ ਰਾਵੀ ਪਾਰ ਕਰ ਜਾਣਾ ਸੀ। ਪਰ ਸਹਿਮ ਵੀ ਸੀ। ਆਸ਼ਾ ਅਤੇ ਨਿਰਾਸ਼ਾ ਦੀ ਸਥਿਤੀ ਸੀ। ਇਕ ਗੱਲ ਤਾਂ ਜ਼ਰੂਰ ਸੀ ਕਿ ਜਾਂ ਰਾਵੀ ਦੇ ਪਾਰ ਜਾਂ ਆਰ ਫੈਸਲਾ ਅੱਜ ਹੀ ਹੋਣਾ ਸੀ।

ਪਠਾਨਕੋਟ ਤੋਂ ਜੰਮੂ ਜਾਂਦਿਆਂ ਇਕ ਕਸਬਾ ਆਉਂਦਾ ਹੈ ਸਾਂਬਾ। ਇਥੇ ਬੱਸ ਪਹੁੰਚੇ ਤਾਂ ਦਾਲ ਦੇ ਭੌਲਿਆਂ ਵਾਲਿਆਂ ਦੀਆਂ ਹੇੜ੍ਹਾਂ ਬੱਸਾਂ ਦੁਆਲੇ ਹੋ ਜਾਂਦੀਆਂ ਹਨ। ਪਰ ਮੈਨੂੰ ਇਥੇ ਪੁੱਜ ਕੇ ਦੋ ਗੱਲਾਂ ਸਦਾ ਯਾਦ ਆ ਜਾਂਦੀਆਂ ਹਨ—ਇਕ ਤਾਂ ਸੰਨ ਪੈਂਹਠ ਦੀ ਯਾਦ ਜਦੋਂ ਇਸ ਅੱਡੇ 'ਤੇ ਹੀ ਪਾਕਿਸਤਾਨੀ ਬੰਬਾਰਾਂ ਨੇ ਬੰਬ ਸੁਟਿਆ ਸੀ ਤੇ ਅਸੀਂ ਮਰਦੇ ਮਰਦੇ ਬਚ ਗਏ ਸਾਂ। ........ ਤੇ ਦੂਜੀ ਯਾਦ ਹੈ ਸਾਂਬੇ ਦੇ ਐਨ ਨਾਲ ਵਗਦੀ ਖ਼ੂਬਸੂਰਤ ਦ੍ਰਿਸ਼ ਵਾਲੀ ਨਦੀ 'ਬਸੰਤਰ'। ਬਸੰਤਰ ਵਿੱਚ ਏਨਾ ਕੁ ਪਾਣੀ ਹੀ ਹੁੰਦਾ ਹੈ ਕਿ ਬੰਦਾ ਸਾਰੀ ਨਦੀ ਪਾਰ ਕਰ ਜਾਵੇ ਪਰ ਫੇਰ ਵੀ ਸੁੱਕਾ ਹੀ ਰਹੇ। ਬਸੰਤਰ ਦਾ ਅਰਥ ਤਾਂ ਅੱਗ ਹੁੰਦਾ ਹੈ। ਪਾਣੀ ਵਾਲੀ ਨਦੀ ਦਾ ਨਾਮ ਬਸੰਤਰ ਹੋਵੇ ਤਾਂ ਇਸ ਦਾ ਰਾਜ਼ ਡੂੰਘਾ ਹੀ ਹੈ ਨਾ। ਇਹ ਬਸੰਤਰ ਨਦੀ ਵਾਲਾ ਦੇਵਤਾ ਸੰਨ ਸੰਤਾਲੀ ਵਿੱਚ ਸਾਡਾ ਰਾਹ ਰੋਕ ਕੇ ਖਲੋ ਗਿਆ ਸੀ। ਜਦੋਂ ਅਸੀਂ ਜੱਸੜਾਂ ਦੇ ਡੂੰਮ੍ਹਾਂ ਤੋਂ ਰਾਵੀ ਦੇ ਪੁਲ ਵਾਸਤੇ ਚੱਲੇ ਸਾਂ ਤਾਂ ਇਹ ਹੀ ਬਸੰਤਰ ਰਾਹ ਵਿੱਚ ਸਾਡੀ ਅੰਤਮ ਰੋਕ ਸੀ। ਜਿਹੜੇ ਬਸੰਤਰ ਵਿਚੋਂ ਪੈਦਲ ਪਾਰ ਲੰਘ ਜਾਈਦਾ ਹੈ ਉਸ ਬਸੰਤਰ ਵਿੱਚ ਉਦੋਂ ਇਵੇਂ ਸੀ ਜਿਵੇਂ ਕੁਲ ਦੁਨੀਆ ਦਾ ਪਾਣੀ ਆ ਗਿਆ ਹੋਵੇ। ਉਧਰੋਂ ਅੰਤਮ ਪੜਾਅ ਕਰਕੇ ਜ਼ਬਤ ਟੁੱਟ ਰਹੇ ਸਨ, ਲੋਕ ਅੱਗੇ ਤੋਂ ਅੱਗੇ ਜਾਣ ਦੇ ਜਤਨ ਵਿੱਚ ਸਨ ਤੇ ਸਾਹਮਣੇ ਬਿਫਰਿਆ ਹੋਇਆ ਬਸੰਤਰ ਸੀ। ਬਸੰਤਰ ਪਾਰ ਕਰਨ ਦਾ ਇਕੋ ਇਕ

ਮਾਰਗ ਰੇਲ ਪਟੜੀ ਰਹਿ ਗਿਆ ਸੀ। ਬਸੰਤਰ ਦੇ ਰੇਲ ਪੁਲ 'ਤੇ ਹਜੂਮ 'ਕੱਠਾ ਹੋ ਗਿਆ ਸੀ। ਜੇ ਫੌਜੀ ਜਵਾਨ ਨਾ ਹੁੰਦੇ ਤਾਂ ਭਗਦੜ ਮੱਚ ਜਾਣੀ ਸੀ ਅਤੇ ਬਹੁਤੇ ਲੋਕ ਬਸੰਤਰ ਦੀ ਭੇਟ ਹੋਣੇ ਸਨ। ਅਸੀਂ ਰੇਲ ਮਾਰਗ 'ਤੇ ਅੱਗੇ ਤਾਂ ਚੰਗੇ ਭਲੇ ਤੁਰੇ ਜਾ ਰਹੇ ਸਾਂ, ਪਰ ਪੁਲ ਤੇ ਪਤਾ ਨਹੀਂ ਕੀ ਅੜਿੱਕਾ ਪਿਆ ਸੀ ? ਅੱਧੇ ਕੁ ਘੰਟੇ ਬਾਅਦ ਕੁਝ ਰਾਹ ਬਣਿਆ ਤਾਂ ਪਤਾ ਲੱਗਾ ਕਿ ਅਸਲ ਵਿੱਚ ਪੁਲ ਤੋਂ ਲੰਘਣ ਵਾਸਤੇ ਕੇਵਲ ਤਿੰਨ ਫੁਟ ਚੌੜੀਆਂ ਜਿਸਤ ਦੀਆਂ ਚਾਦਰਾਂ ਹੀ ਸਨ। ਉਹਨਾਂ ਦੇ ਆਲੇ ਦੁਆਲੇ ਤਾਂ ਲੱਕੜੀ ਦੇ ਵੱਡੇ ਸ਼ਤੀਰੇ ਹੀ ਸਨ। ਥੱਲੇ ਸ਼ੂਕਦਾ ਬਸੰਤਰ ਸੀ। ਅੱਖ ਝਮਕ ਜਾਵੇ ਤਾਂ ਬੰਦਾ ਦਰਿਆ ਵਿੱਚ। ਇਸ ਕਰਕੇ ਲੋਕ ਇਕ ਹੀ ਰਫਤਾਰ ਵਿੱਚ ਲੰਘ ਰਹੇ ਸਨ। ਇਥੇ ਦੇਰ ਤਾਂ ਲੱਗ ਗਈ, ਪਰ ਇਕ ਲਾਭ ਵੀ ਹੋਇਆ—ਅਗਲੇ ਸਫ਼ਰ ਵਾਸਤੇ ਇਕ ਕਤਾਰ ਆਪੇ ਹੀ ਬਣ ਗਈ ਸੀ।

ਪੁਲ ਨੂੰ ਸਣੇ ਸਾਈਕਲ ਦੇ ਹੌਲ਼ੀ ਹੌਲ਼ੀ ਪਾਰ ਕੀਤਾ। ਪੁਲ ਪਾਰ ਕਰਕੇ ਅਸੀਂ ਰੇਲ ਲਾਈਨ 'ਤੇ ਹੀ ਤੁਰ ਰਹੇ ਸਾਂ। ਇਸ ਵੇਲੇ ਨਾਲ-ਨਾਲ ਕਮਾਦ ਸੀ। ਉਸ ਵਿਚੋਂ ਕੁਝ 'ਸਜਨ' ਫੇਰ ਆਉਣ ਦਾ ਜਤਨ ਕਰ ਰਹੇ ਸਨ। ਇਕ ਦੋ ਗੋਲੀਆਂ ਫੌਜੀਆਂ ਚਲਾਈਆਂ। ਉਸ ਬਾਦ ਇਹ ਸਿਲਸਿਲਾ ਮੁੱਕ ਗਿਆ। ਰਾਵੀ ਦਾ ਉੱਚਾ ਪੁਲ ਹੁਣ ਸਾਡੀ ਨਜ਼ਰ ਦੀ ਮਾਰ ਵਿੱਚ ਸੀ। ਪੈਂਡਾ ਦੋ ਕੁ ਮੀਲ ਦਾ ਬਾਕੀ ਸੀ। ਰਾਵੀ ਦਾ ਪੁਲ ਦੋਹਰਾ ਸੀ। ਰੇਲ ਅਤੇ ਸੜਕ ਇਕੋ ਪੁਲ 'ਤੇ ਹੀ ਬਣੇ ਹੋਏ ਸਨ। ਥੱਲੇ ਰੇਲ ਲਾਈਨ ਅਤੇ ਉਪਰ ਸੜਕ ਪੁਲ ਨੂੰ ਜਾਂਦਿਆਂ ਰੇਲਵੇ ਲਾਈਨ ਦੇ ਸਮਾਨੰਤਰ ਥੋਹੜੀ ਦੂਰ 'ਤੇ ਹੀ ਸੜਕ ਵੀ ਸੀ। ਉਸ ਸੜਕ 'ਤੇ ਤਾਂ ਇਕ ਹੋਰ ਕਾਫਲਾ ਬੈਠਾ ਸੀ। ਗੱਡੇ, ਗੜਬਹਿਲਾਂ ਸਮੇਤ ਲੋਕ ਬੈਠੇ ਸਨ, ਗੁਛੂ ਮੁਛੂ ਹੋਏ। ਇਹ ਮੁਸਲਮਾਨਾਂ ਦਾ ਕਾਫਲਾ ਸੀ ਜੋ ਪੁਲ ਪਾਰ ਕਰਕੇ 'ਅਪਣੇ ਮੁਲਕ' ਪਾਕਿਸਤਾਨ ਵਿੱਚ ਆ ਗਿਆ ਸੀ। ਬੇਘਰ ਹੋਏ ਇਹ ਲੋਕੀਂ ਖੌਰੇ ਕਿੰਨੇ ਜੀਅ ਮਰਵਾ ਕੇ ਆਏ ਸਨ। ਨਾ ਕੋਈ ਨਾਅਰਾ ਮਾਰ ਰਿਹਾ ਸੀ ਨਾ ਕੋਈ ਬੋਲ ਰਿਹਾ ਸੀ। ਖ਼ਾਮੋਸ਼ੀ ਹੀ ਭਾਸ਼ਾ ਸੀ। ਪੁੱਛਦੀਆਂ ਦੱਸਦੀਆਂ ਨਜ਼ਰਾਂ ਹੀ ਦੋਹੀਂ ਪਾਸੀਂ ਸੰਚਾਰ ਦਾ ਮਾਧਿਅਮ ਸਨ। ਮਿਲਟਰੀ ਅਫ਼ਸਰ ਜਲਦੀ ਚਲੋ ਜਲਦੀ ਚਲੋ ਕਹਿ ਕੇ ਲੋਕਾਂ ਨੂੰ ਹੱਕ ਰਹੇ ਸਨ। ਇਸ ਸਮੇਂ ਕੁਝ ਵੀ ਵਾਪਰ ਸਕਦਾ ਸੀ। ਉਹਨਾਂ ਵਿਚਾਰਿਆਂ (ਫੌਜੀਆਂ) ਦੇ ਮਿਸ਼ਨ ਦੀ ਸਫਲਤਾ ਜਾਂ ਅਸਫਲਤਾ ਵਿੱਚ ਥੋਹੜੀ ਹੀ ਵਿੱਥ ਸੀ ਇਸ ਵਾਸਤੇ ਉਹ ਚਾਹੁੰਦੇ ਸਨ ਕਿ ਇਹ ਲੋਕ ਛੇਤੀ ਰਾਵੀ ਪਾਰ ਕਰ ਜਾਣ। ਸਾਡੇ ਵਾਸਤੇ ਵੀ ਰਾਵੀ ਦਾ ਪੁਲ ਜ਼ਿੰਦਗੀ ਦਾ ਪੁਲ ਸੀ। ਅਤੇ ਇਸ ਵਿਚਲਾ ਫਾਸਲਾ ਮੌਤ ਅਤੇ ਜੀਵਨ ਵਿਚਲਾ ਫਾਸਲਾ ਸੀ। ਏਨੇ ਦਿਨ ਰਾਹ ਭੁੱਖੇ ਭਾਣੇ ਤੁਰਦਿਆਂ ਦਾ ਸਾਹ ਸਤ ਤਾਂ ਮੁਕ ਚੁੱਕਾ ਸੀ, ਪਰ ਆਖ਼ਰੀ ਹੰਭਲਾ ਮਾਰ ਕੇ ਅਸੀਂ ਤੁਰਦੇ ਗਏ। ਪੁਲ ਦੇ ਲਾਗੇ ਆ ਰਹੇ ਸਾਂ ਹੋਰ ਲਾਗੇ। ਪੁਲ ਦਾ ਆਕਾਰ ਅਤੇ ਸਾਡੇ ਦਿਲ ਦੀਆਂ ਧੜਕਣਾਂ ਵਧ ਰਹੀਆਂ ਸਨ। ਕੀ ਸੱਚਮੁਚ ਸਾਡੀਆਂ ਮੁਸੀਬਤਾਂ ਦਾ ਅੰਤ ਹੋਣ ਵਾਲਾ ਹੈ ?

ਸਾਨੂੰ ਇਕ ਗੱਲ ਦੀ ਹੈਰਾਨੀ ਵੀ ਸੀ ਅਤੇ ਡਰ ਵੀ ਸੀ। ਸਾਥੋਂ ਅੱਗੇ ਜਾ ਰਹੇ ਲੋਕ ਪਤਾ ਨਹੀਂ ਕਿੱਥੇ ਖਪਦੇ ਜਾ ਰਹੇ ਸਨ। ਉਹ ਦਿੱਸ ਨਹੀਂ ਸਨ ਰਹੇ। ਜਿਵੇਂ ਪੁਲ ਦੇ ਹੇਠ ਕੋਈ ਖੁੱਡ ਹੋਵੇ ਉਸ ਵਿੱਚ ਵੜਦੇ ਜਾ ਰਹੇ ਸਨ। ਜਾਂ ਦਰਿਆ ਰਾਵੀ ਵਿੱਚ ਡੁੱਬਦੇ ਜਾ ਰਹੇ ਸਨ। ਜੇ ਅਜੇਹੀ ਗੱਲ ਹੁੰਦੀ ਤਾਂ ਰੌਲਾ ਤਾਂ ਪੈਣਾ ਹੀ ਸੀ। ਪਰ ਲੋਕ ਬਗ਼ੈਰ ਕਿਸੇ ਤੌਖਲੇ ਦੇ ਚੁੱਪ ਚੁਪੀਤੇ ਚਲਦੇ ਜਾ ਰਹੇ ਸਨ। ਹੌਲੀ ਹੌਲੀ ਅਸੀਂ ਵੀ ਉਸ ਥਾਂ ਪੁੱਜ ਗਏ, ਪੁਲ ਦੇ

ਐਨ ਕੋਲ। ਹੁਣ ਅਸੀਂ ਰੇਲ ਪਟੜੀ ਛੱਡ ਕੇ ਦਰਿਆ ਰਾਵੀ ਦੇ ਕੰਢੇ ਪੁੱਜ ਗਏ। ਨੱਕੋ-ਨੱਕ ਭਰੀ ਲਾਲ ਰੰਗ ਦੀ ਰਾਵੀ ਦੂਰ ਤਕ ਬਿਫਰੀ ਹੋਈ ਸੀ। ਤੇਜ਼ ਵਗਦੇ ਪਾਣੀ ਨੂੰ ਵੇਖ ਕੇ ਡਰ ਲੱਗਦਾ ਸੀ। ਵਿੱਚ ਵਿੱਚ ਲਾਸ਼ਾਂ ਮੰਜੇ, ਪੇਟੀਆਂ ਤੇ ਹੋਰ ਸਾਮਾਨ ਵੀ ਰੁੜ੍ਹ ਰਿਹਾ ਸੀ। ਇਥੇ ਸਾਡੇ ਵਾਸਤੇ ਬਹੁਤ ਖਤਰਨਾਕ ਮੋੜ ਸੀ। ਥਲਿਓਂ ਰਾਵੀ ਦੇ ਪਾਣੀ ਦੇ ਬਿਲਕੁਲ ਨਾਲ ਦੀ ਹੋ ਕੇ ਸੱਜੇ ਮੁੜ ਕੇ ਪੁਲ ਦੇ ਹੇਠੋਂ ਵਾਪਸ ਉਪਰ ਨੂੰ ਸੜਕ 'ਤੇ ਪੁਜਣਾ ਸੀ। ਸਾਂਝੇ ਪੁਲ 'ਤੇ ਪਹਿਲਾਂ ਥੱਲੇ ਰੇਲ ਦਾ ਪੁਲ ਸੀ, ਉਸ ਤੋਂ ਉਪਰਲੀ ਛੱਤ 'ਤੇ ਸੜਕ ਦਾ ਪੁਲ ਸੀ। ਬਿਲਕੁਲ ਸਿੱਧੀ ਚੜ੍ਹਾਈ ਜਿਵੇਂ ਤੁਰ ਕੇ ਕੰਧ ਉਤੇ ਚੜਨਾ ਹੋਵੇ। ਚੀਕਣੀ ਮਿੱਟੀ ਵਿੱਚ ਪੈਰ ਤਿਲਕ ਰਹੇ ਸਨ, ਇਹ ਸੌ ਕੁ ਫੁਟ ਦੀ ਚੜ੍ਹਾਈ ਆਖ਼ਰੀ ਰਿਸਕ ਸੀ। ਹੁਣ ਪਤਾ ਲੱਗਾ ਕਿ ਕਾਫਲੇ ਦਾ ਅਗਲਾ ਸਿਰਾ ਕਿਥੇ ਵੜ ਗਿਆ ਸੀ।

ਸਾਡਾ ਆਖਰੀ ਹੱਲਾ ਸੀ, ਜੋ ਅਸਾਂ ਸਾਰਿਆਂ ਰਲ ਕੇ ਮਾਰਿਆ। ਸਾਈਕਲ ਨੂੰ ਪਿੱਛੋਂ ਬਹੁਤ ਸਾਰਿਆਂ ਨੇ ਧੱਕਿਆ ਅਤੇ ਇਸੇ ਜੋਸ਼ ਵਿੱਚ ਹੀ ਅਸੀਂ ਧੁਰ ਉਪਰ ਚੋਟੀ ਤੇ ਪਹੁੰਚ ਗਏ। ਭਾਵ ਪੱਕੀ ਸੜਕ ਉਤੇ ਪੁੱਜ ਗਏ। ਉਪਰੋਂ ਸਾਰਾ ਨਜ਼ਾਰਾ ਦਿੱਸ ਰਿਹਾ ਸੀ। ਪਹਾੜ ਵਾਲੇ ਪਾਸੇ ਜਿਧਰੋਂ ਰਾਵੀ ਦਰਿਆ ਆ ਰਿਹਾ ਸੀ। ਇਕ ਬਹੁਤ ਖ਼ੂਬਸੂਰਤ ਚਿੱਟੇ ਪੱਥਰ ਦੀ ਇਮਾਰਤ ਦਿੱਸਦੀ ਪਈ ਸੀ। ਉਧਰ·ਲੋਕਾਂ ਨੇ ਝੁੱਕ ਕੇ ਪ੍ਰਣਾਮ ਕੀਤੀ। ਪਿਤਾ ਜੀ ਨੇ ਮੈਨੂੰ ਦਸਿਆ ਕਿ ਇਹ ਹੀ ਗੁਰਦੁਆਰਾ ਕਰਤਾਰਪੁਰ ਸਾਹਿਬ ਹੈ। ਮੈਂ ਇਸ ਦੇ ਪਹਿਲੀ ਵਾਰ ਦਰਸ਼ਨ ਕੀਤੇ। ਇਹ ਉਹ ਹੀ ਕਰਤਾਰਪੁਰ ਸੀ ਜਿਥੇ ਗੁਰੂ ਨਾਨਕ ਦੇਵ ਜੀ ਨੇ ਆਪਣੇ ਉਮਰ ਦੇ ਆਖਰੀ ਸਾਲ ਗੁਜ਼ਾਰੇ। ਖੇਤੀ ਕੀਤੀ, ਉਦਾਸੀ ਭੇਖ ਉਤਾਰ ਕੇ ਸੰਸਾਰੀ ਕੱਪੜੇ ਪਹਿਨੇ। ਇਹ ਸਾਰੇ ਦੜਪ ਦੇ ਇਲਾਕੇ ਦੇ ਲੋਕਾਂ ਦੀ ਜ਼ਿਆਰਤਗਾਹ ਸੀ। ਇਥੋਂ ਦੇ ਦੀਵਾਨਾਂ ਦੀ ਰੌਣਕ ਦੀਆਂ ਲੋਕ ਕਹਾਣੀਆਂ ਪਾਉਂਦੇ ਹੁੰਦੇ ਸਨ। ਸਾਡਿਆਂ ਪਿੰਡਾਂ ਤੋਂ ਰਾਤ ਨੂੰ ਪੈਦਲ ਤੁਰ ਕੇ ਸੰਗਤਾਂ ਆਉਂਦੀਆਂ ਤੇ ਇਥੇ ਭਾਰੀ ਮੇਲੇ ਲੱਗਦੇ। ਅੱਜ ਇਹ ਗੁਰਦੁਆਰਾ ਖ਼ਾਮੋਸ਼ ਖੜ੍ਹਾ ਸੀ। ਕਦੀ ਬਾਬਾ ਨਾਨਕ ਸਾਰਾ ਸੰਸਾਰ ਭੌਂ ਕੇ ਇਥੇ ਆਇਆ ਤੇ ਕਰਤਾਰਪੁਰ ਵਸਾਇਆ ਸੀ। ਅੱਜ ਬਾਬੇ ਦੀ ਉਮਤ ਇਹ ਕਰਤਾਰਪੁਰ ਆਪਣੀਆਂ ਅੱਖਾਂ ਸਾਹਮਣੇ ਛੱਡ ਕੇ ਜਾ ਰਹੀ ਸੀ। ਦੂਰ ਪੂਰਬ ਵੱਲ ਡੇਹਰਾ ਬਾਬਾ ਨਾਨਕ ਦੇ ਗੁਰਦੁਆਰੇ ਦੇ ਨਿਸ਼ਾਨ ਸਾਹਿਬ ਦਿੱਸ ਰਹੇ ਸਨ। ਡੇਹਰਾ ਬਾਬਾ ਨਾਨਕ ਜਿਥੇ ਬਾਬੇ ਗੁਰੂ ਨਾਨਕ ਜੀ ਨੇ ਆਪਣਾ ਸਰੀਰ ਤਿਆਗਿਆ। ਇਕ ਗੁਰਦੁਆਰਾ ਰਾਵੀ ਦੇ ਓਸ ਪਾਰ ਇਕ ਏਸ ਪਾਰ। ਇਕ ਪਾਕਿਸਤਾਨ ਵਿੱਚ ਇਕ ਭਾਰਤ ਵਿੱਚ। ਦੋ ਗੁਰਦੁਆਰਿਆਂ ਵਿੱਚ ਲੀਕ ਵੱਜ ਗਈ।

ਗੁਰੂ ਬਾਬੇ ਦੀ ਦੇਹ ਤਿਆਗਣ ਸਮੇਂ ਹਿੰਦੂਆਂ ਮੁਸਲਮਾਨਾਂ ਵਿੱਚ ਝਗੜਾ ਹੋਇਆ ਬਾਬੇ ਦੀ ਦੇਹ ਦੇ ਅੰਤਮ ਸੰਸਕਾਰ ਨੂੰ ਲੈ ਕੇ। ਇਕ ਕਹਿਣ ਬਾਬਾ ਹਿੰਦੂ ਸੀ ਦੂਜੇ ਕਹਿਣ ਮੁਸਲਮਾਨ ਸੀ। ਬਾਬੇ ਨੂੰ ਦੋਵੇਂ ਪਿਆਰ ਕਰਦੇ ਸਨ। ਬਾਬਾ ਸਭ ਦਾ ਸਾਂਝਾ ਸੀ। ਸਾਂਝ ਦਾ ਉਹਦਾ ਸੰਦੇਸ਼ ਸੀ। ਲੋਕ ਪੜ੍ਹਦੇ ਹੁੰਦੇ ਸਨ : ਸਭਨਾਂ ਦਾ ਸਾਂਝਾ ਬਾਬਾ ਸਭਨਾਂ ਦਾ ਪੀਰ ਜੀ। ਅੱਜ ਹਿੰਦੂਆਂ ਮੁਸਲਮਾਨਾਂ ਦੀਆਂ ਦਿਸ਼ਾਵਾਂ ਵੱਖਰੀਆਂ ਹੋ ਗਈਆਂ ਸਨ। ਇਕ ਆ ਰਹੇ ਸਨ ਇਕ ਜਾ ਰਹੇ ਸਨ। ਖਾਮੋਸ਼ ਗੁਰਦੁਆਰਾ ਕਰਤਾਰਪੁਰ ਅਤੇ ਡੇਹਰਾ ਬਾਬਾ ਨਾਨਕ ਨੂੰ ਛੱਡ ਛੱਡ ਕੇ। ਪੁੱਲ ਤੇ ਖਲੋਤਿਆਂ ਸਾਡਾ ਇਕ ਪੈਰ ਪਾਕਿਸਤਾਨ ਵਿੱਚ ਸੀ ਤੇ ਦੂਸਰਾ ਹਿੰਦੁਸਤਾਨ ਵਿੱਚ। ਸਾਡੇ ਪੈਰਾਂ ਥੱਲੇ ਰਾਵੀ ਦਾ ਪੁਲ ਸੀ।

ਪਾਕਿਸਤਾਨ ਤੇ ਹਿੰਦੁਸਤਾਨ ਦੀ ਸਾਂਝ ਦਾ ਪੁਲ। ਅਸਾਂ ਇਕ ਕਦਮ, ਪੁੱਟਿਆ, ਆਖਰੀ ਕਦਮ ਜਿਸ ਨਾਲ ਸਾਡਾ ਵਤਨ, ਸਾਡੀ ਜੰਮਨ ਭੋਇੰ ਵਦੇਸ਼ੀ ਧਰਤੀ ਬਣ ਗਿਆ ਸੀ........ਬਾਹਰਲਾ ਮੁਲਕ ਬਣ ਗਿਆ ਸੀ........ਸਾਡਾ ਦੁਸ਼ਮਣ ਦੇਸ਼। ਅਸੀਂ ਤਾਂ ਇਹ ਵੀ ਨਹੀਂ ਸੀ ਕਹਿ ਸਕਦੇ :

"ਖੁਸ਼ ਰਹੋ ਅਹਿਲੇ ਵਤਨ, ਹਮ ਤੋਂ ਸਫਰ ਕਰਤੇ ਹੈਂ।"

ਉਂਝ ਵਤਨ ਦੀ ਮਿੱਟੀ ਦੀ ਕਿੰਨੀ ਮਹਾਨਤਾ ਹੈ। ਵਤਨ ਤੋਂ ਕੁਝ ਦੂਰ ਰਹਿਣ ਪਿੱਛੋਂ ਪੰਜਾਬੀ ਦੇ ਕਵੀ ਸਵ. ਤਾਰਾ ਸਿੰਘ ਨੇ ਲਿਖਿਆ ਸੀ :-

ਮੇਰੇ ਵਤਨ ਦੀਏ ਮਿੱਟੀਏ
ਨੀ ਮੇਰੀ ਮਹਿਰਮੇ
ਆਇਆ ਹਾਂ, ਤੈਥੋਂ ਦੂਰ
ਮੈਂ ਕੁਝ ਦਿਨ ਗੁਜ਼ਾਰ ਕੇ
ਤੜਫ਼ੀ ਹੈ ਮੇਰੀ ਜਿੰਦ
ਤੇਰੀ ਛੁਹ ਦੇ ਵਾਸਤੇ
ਯਾਦਾਂ 'ਚ ਦਿਲ ਤਾਂ ਮਹਿਕਦੇ
ਸਦਮੇ ਸਹਾਰ ਕੇ

ਉਦੋਂ ਵਤਨ ਛੱਡਦਿਆਂ ਜੋ ਸਵਾਲ ਜ਼ਿਹਨ ਵਿੱਚ ਸਨ ਉਹ ਅੱਜ ਵੀ ਹਨ ਕਵੀ ਦੇ ਸ਼ਬਦਾਂ ਵਿੱਚ :-

ਪਰ ਮਹਿਰਮੇ ਪਿਆਰੀਏ
ਏਨੀ ਕੁ ਗੱਲ ਦੱਸ—
ਕਿਉਂ ਤੇਰੇ ਪੁੱਤਰਾਂ ਦਾ
ਪਿਆਰ ਸੜ ਗਿਆ ?

ਤੇਰਾ ਤਾਂ ਮਾਣ ਤਾਣ ਸਨ,
ਤੇਰੀ ਤਾਂ ਅਣਖ ਸਨ,
ਤੇਰਾ ਤਾਂ ਇਹ ਸ਼ਿੰਗਾਰ ਸਨ,
ਸ਼ਿੰਗਾਰ ਸੜ ਗਿਆ ?

ਤੇਰੇ ਤਾਂ ਪਾਣੀ, ਰਹਿਮਤਾਂ ਦੇ—
ਸੋਮਿਆਂ ਜਿਹੇ

ਇਹ ਪੀੜ ਵਾਲੇ—
ਦਹਿਕਦੇ ਅੰਗਿਆਰ ਕਿਉਂ ਬਣੇ ?
ਬਾਹਵਾਂ ਸੀ ਭਾਈ ਭਾਈਆਂ ਦੇ
ਸਹਾਰਾ ਹੱਥ ਸੀ,
ਇਹ ਹੱਥ ਮੇਰੀਏ ਮਹਿਰਮੇ—
ਹਥਿਆਰ ਕਿਉਂ ਬਣੇ ?



(੧੨)

# ਮਹਿਕ ਰੋਟੀਆਂ ਦੀ—ਬੋ ਲਾਸ਼ਾਂ ਦੀ

ਰਾਵੀ ਦਾ ਪੁਲ ਪਾਰ ਕਰਕੇ ਸੜਕ ਦੀ ਢਲਾਣ ਸ਼ੁਰੂ ਹੋਈ। ਇਸ ਤੋਂ ਬਾਅਦ ਸੜਕ ਦੇ ਦੋਹੀਂ ਪਾਸੀਂ ਦਰਖਤਾਂ ਦੀ ਸੰਘਣੀ ਛਾਂ ਅਤੇ ਲੱਕ ਲੱਕ ਉੱਚਾ ਘਾਹ ਸੀ। ਭਾਵੇਂ ਚਮਾਸੇ ਦੀ ਗਰਮੀ ਵੀ ਸੀ, ਤਦ ਵੀ ਪੁਲ ਪਾਰ ਕਰਨ ਨਾਲ ਮਨ ਵਿਚ ਇਕ ਸੰਤੁਸ਼ਟੀ ਦਾ ਅਹਿਸਾਸ ਸੀ ਕਿ ਕਈ ਦਿਨਾਂ ਤੋਂ ਸਿਰਾਂ 'ਤੇ ਲਟਕਦੀ ਤਲਵਾਰ ਹਟ ਗਈ ਹੈ। ਲੱਗਦਾ ਸੀ ਜਿਵੇਂ ਜੁਗਾਂ ਦਾ ਸੰਤਾਪ ਮੁੱਕ ਗਿਆ ਹੈ। ਮਹਾਂ ਪੁਰਖ ਕਥਾ ਕਰਦਿਆਂ ਦੱਸਦੇ ਹੁੰਦੇ ਸਨ ਕਿ ਜਦੋਂ ਚੱਕੀ ਚੱਲਦੀ ਹੈ ਤਾਂ ਸਾਰੇ ਦਾਣੇ ਪਿਸ ਜਾਂਦੇ ਹਨ ਪਰ ਕਿੱਲੀ ਦੇ ਨਾਲ ਦੇ ਦਾਣੇ ਬਚ ਜਾਂਦੇ ਹਨ। ਸਾਨੂੰ ਲੱਗ ਰਿਹਾ ਸੀ ਅਸੀਂ ਉਹ ਹੀ ਕਿੱਲੀ ਦੇ ਲਾਗਲੇ ਦਾਣੇ ਹਾਂ ਜੋ ਚੱਕੀ ਚੱਲਣ ਦੇ ਬਾਵਜੂਦ ਬੱਚ ਕੇ ਆ ਗਏ ਹਾਂ। ਨਵੇਂ ਬਣੇ ਮੁਲਕ ਪਾਕਿਸਤਾਨ ਵਿਚੋਂ ਹਿਜਰਤ ਕਰਕੇ ਨਵੇਂ ਆਜ਼ਾਦ ਹੋਏ ਭਾਰਤ ਦੇਸ਼ ਵਿਚ ਪਹੁੰਚਣ ਵਾਲਾ ਸਭ ਤੋਂ ਪਹਿਲਾ ਤੇ ਸਭ ਤੋਂ ਵੱਡਾ ਕਾਫਲਾ ਸ਼ਾਇਦ ਸਾਡਾ ਹੀ ਸੀ। ਪਤਾ ਨਹੀਂ ਸਾਡੀ ਖ਼ੁਸ਼ੀ ਵੱਧ ਸੀ ਕਿ ਹੈਰਾਨੀ ਵੱਧ ਅਸੀਂ ਸਾਰੇ ਸਹੀ ਸਲਾਮਤ ਹੀ ਪੁੱਜ ਗਏ ਸਾਂ। ਰਾਵੀ ਦੇ ਬੇਲੇ ਵਿਚ ਪਹੁੰਚਦਿਆਂ ਇਹ ਨਹੀਂ ਸੀ ਪਤਾ ਕਿ ਅਸੀਂ ਬਹੁਤ ਅਹਿਮ ਇਤਿਹਾਸਕ ਜੁਗ ਗਰਦੀ ਦੇ ਨਾਟਕ ਦੇ ਪਾਤਰ ਹਾਂ ਜਾਂ ਭਾਰਤੀ ਇਤਿਹਾਸ ਦੇ ਇਕ ਬਹੁਤ ਹੀ ਕੀਮਤੀ ਪੱਤਰੇ ਦੇ ਅਖ਼ਰ ਹਾਂ ਜਾਂ ਜੁਗਾਂ ਤਕ ਯਾਦ ਰਹਿਣ ਵਾਲੀ ਘਟਨਾ ਦੇ ਚਸ਼ਮਦੀਦ ਗਵਾਹ ਹਾਂ। ਸਾਨੂੰ ਤਾਂ ਕੁਝ ਦਿਨ ਪਹਿਲਾਂ ਤੱਕ ਇਹ ਪਤਾ ਹੀ ਨਹੀਂ ਸੀ ਕਿ ਕੋਈ ਐਸੀ ਸੰਭਾਵਨਾ ਹੋ ਵੀ ਸਕਦੀ ਹੈ। ਸਵਾਏ ਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਕਿਸੇ ਨੇ ਇਸ਼ਾਰਾ ਤੱਕ ਨਹੀਂ ਸੀ ਸੁੱਟਿਆ ਅਤੇ ਵੱਡੇ ਲੀਡਰਾਂ ਨੂੰ ਵੀ ਅਜਿਹੀ ਸੰਭਾਵਨਾ ਦੀ ਆਸ ਤੱਕ ਨਹੀਂ ਸੀ ਕਿ ਇਕ ਫਿਰਕੇ ਦੇ ਸਾਰੇ ਦੇ ਸਾਰੇ ਲੋਕ ਹੀ ਦੂਸਰੇ ਪਾਸੇ ਚਲੇ ਜਾਣਗੇ। ਅਸੀਂ ਘਰੋਂ ਇਕ ਰਾਤ ਕੱਟਣ ਵਾਸਤੇ ਪੱਖੋਕੇ ਪਿੰਡ ਨੂੰ ਤੁਰੇ ਸਾਂ ਤੇ ਤਕਦੀਰ ਦੇ ਚੱਕਰ ਨੇ ਲਿਆ ਸੁਟਿਆ ਰਾਵੀ ਦੇ ਬੇਲੇ ਵਿਚ। ਆਮ ਹਾਲਤ ਵਿਚ ਤਾਂ ਸਾਡੇ ਪਿੰਡ ਤੋਂ ਇਥੋਂ ਤਕ ਅੱਧੇ ਦਿਨ ਦੀ ਵਾਟ ਸੀ ਪਰ ਅਸੀਂ ਥਲ ਡੂਮਰ ਘੁਮਦੇ ਕਿੰਨੇ ਦਿਨ ਲਾ ਆਏ ਸਾਂ।

ਪੁਲ ਪਾਰ ਕਰਦਿਆਂ ਹੀ ਹੋਰ ਫੌਜੀ ਅਫ਼ਸਰ ਤੇ ਜਵਾਨ ਮਿਲੇ। ਹੋਰ ਲੋਕ ਵੀ ਅਫ਼ਸਰ ਜਾਂ ਲੀਡਰ ਲੋਕ ਹੋਣਗੇ ਜਾਂ ਆਮ ਲੋਕ ਵੀ ਕੁਝ ਤਮਾਸ਼ਾ ਵੇਖਣ ਵਾਲੇ ਵੀ। ਉਹ ਕਹਿ ਰਹੇ ਸਨ ਰੱਬ ਦਾ ਲੱਖ-ਲੱਖ ਸ਼ੁਕਰ ਹੈ ਤੁਸੀਂ ਸਹੀ ਸਲਾਮਤ ਆ ਗਏ। ਸਾਨੂੰ ਤੁਹਾਡਾ ਬਹੁਤ ਹੀ ਫਿਕਰ ਸੀ। ਉਹਨਾਂ ਦੀਆਂ ਗੱਲਾਂ ਤੋਂ ਇਹ ਜ਼ਾਹਰ ਹੁੰਦਾ ਸੀ ਕਿ ਉਹਨਾਂ ਨੂੰ ਕਿਵੇਂ ਨਾ ਕਿਵੇਂ' ਪਤਾ ਸੀ ਕਿ ਦੜਪ ਦੇ ਇਲਾਕੇ ਤੋਂ ਭਾਰੀ ਕਾਫਲਾ ਸਿੱਧਾ ਹੀ ਰਾਵੀ

ਸਰਹੱਦ ਵੱਲ ਚੱਲ ਪਿਆ ਹੈ ਅਤੇ ਉਸ ਕਾਫਲੇ ਦੀ ਭਾਰਤ ਪੁੱਜਣ ਦੀ ਕੋਈ ਉਮੀਦ ਨਹੀਂ। ਇਸ ਕਾਫਲੇ ਦਾ ਸਚਮੁਚ ਪੁੱਜ ਜਾਣਾ ਕੋਈ ਮੋਅਜਜ਼ੇ ਤੋਂ ਘੱਟ ਗੱਲ ਨਹੀਂ ਸੀ। ਅਧਿਕਾਰੀ ਕਿਸਮ ਦੇ ਲੋਕ ਤੇ ਫੌਜੀ ਸਾਨੂੰ ਜ਼ੋਰ ਦੇ ਰਹੇ ਸਨ ਕਿ ਜਲਦੀ ਨਿਕਲ ਚਲੋ। ਅੱਗੇ ਚਲਦੇ ਜਾਓ, ਛੇਤੀ ਕਰੋ ਏਥੇ ਬਿਲਕੁਲ ਰੁਕਣਾ ਨਹੀਂ। ਚੱਲਦੇ ਰਹਿਣਾ ਇਸ ਕਰਕੇ ਵੀ ਜ਼ਰੂਰੀ ਹੋ ਸਕਦਾ ਸੀ ਕਿ ਪਿੱਛੋਂ ਹੋਰ ਆ ਰਹੇ ਲੋਕਾਂ ਲਈ ਰੁਕਾਵਟ ਪੈਦਾ ਨਾ ਹੋ ਜਾਵੇ। ਜਿਹੜੇ ਆ ਗਏ ਉਹ ਤਾਂ ਭਲੀ ਗੱਲ ਸੀ ਪਰ ਅਜੇ ਕਾਫਲੇ ਦਾ ਬਹੁਤਾ ਭਾਗ ਤਾਂ ਪਾਕਿਸਤਾਨ ਵਿਚ ਹੀ ਸੀ। ਉਹਨਾਂ ਲੋਕਾਂ ਦੀ ਜਾਨ ਤਾਂ ਅਜੇ ਵੀ ਦਾਅ 'ਤੇ ਸੀ। ਜਿੰਨੀ ਛੇਤੀ ਰਾਹ ਬਣਾਇਆ ਜਾਵੇ ਠੀਕ ਹੀ ਹੋ ਸਕਦਾ ਸੀ। ਜਾਂ ਕੋਈ ਹੋਰ ਗੱਲ ਹੋ ਸਕਦੀ ਸੀ ਜਿਸਦਾ ਸਾਨੂੰ ਕੁਝ ਪਤਾ ਨਹੀਂ ਸੀ।

ਲੰਮੀ ਮੈਰਾਥਨ ਦੌੜਣ ਵਾਲਾ ਅਥਲੀਟ ਵੀਹਾਂ ਮੀਲਾਂ ਦੀ ਦੌੜ ਭਾਰੀ ਗਰਮੀ ਸਰਦੀ ਵਿਚ ਦੌੜਦਾ ਰਹਿੰਦਾ ਹੈ ਪਰ ਆਖ਼ਰੀ ਲਕੀਰ ਟਪਦਿਆਂ ਹੀ ਉਹਦੀ ਬਸ ਹੋ ਜਾਂਦੀ ਹੈ। ਉਹ ਬੈਠ ਜਾਂਦਾ ਹੈ, ਲੇਟ ਜਾਂਦਾ ਹੈ। ਇਵੇਂ ਹੀ ਕਈਆ ਦਿਨਾਂ ਦੇ ਤੁਰੇ ਲੋਕ ਫੌਜੀਆਂ ਵਲੋਂ ਲੱਖ ਵਰਜਣ ਦੇ ਬਾਵਜੂਦ ਸੜਕ ਦੇ ਆਲ਼ੇ ਦੁਆਲ਼ੇ ਬੈਠ ਗਏ ਜਾਂ ਲੇਟ ਗਏ। ਪਿਛੋਂ ਆਉਣ ਵਾਲੇ ਹੋਰ ਅੱਗੇ ਤੋਂ ਅੱਗੇ ਥਾਵਾਂ ਮਲਦੇ ਗਏ। ਗਿਲੇ ਘਾਹ ਤੇ ਛਪੜੀਆਂ ਦੇ ਕੰਢਿਆਂ 'ਤੇ ਬਹੁਤ ਦੇਰ ਨਾ ਲੱਗੀ ਜਦੋਂ ਸਭ ਪਾਸੇ ਧੂੰਆਂ ਹੀ ਧੂੰਆਂ ਉਠ ਪਿਆ। ਇਸ ਧੂੰਏ ਨੇ ਬਹੁਤ ਦਿਨਾਂ ਦਾ ਡਰਾਇਆ ਹੋਇਆ ਸੀ। ਕਿਸੇ ਪਿੰਡ 'ਚੋਂ ਉਠਦਾ ਧੂੰਆਂ ਸੰਕੇਤ ਸੀ ਇਸ ਗੱਲ ਦਾ ਕਿ ਪਿੰਡ ਸੜ ਰਿਹਾ ਹੈ ਪਰ ਇਹ ਧੂੰਆਂ ਉਹ ਨਹੀਂ ਸੀ। ਇਸ ਧੂੰਏ ਦੀ ਕੁੜੱਤਣ ਵਿਚ ਕਣਕ ਦੀਆਂ ਰੋਟੀਆਂ ਦੀ ਮਹਿਕ ਰਲੀ ਹੋਈ ਸੀ। ਪਤਾ ਨਹੀਂ ਲੋਕਾਂ ਨੇ ਕਿਥੋਂ ਇੱਟਾਂ ਵੱਟੇ ਢੀਮਾਂ ਦੇ ਕੰਮ ਚਲਾਊ ਚੁਲ੍ਹੇ ਬਣਾਏ। ਏਧਰੋਂ ਉਧਰੋਂ ਪੁਰਾਣੇ ਟੀਨ ਫੜ ਜਾਂ ਚਾਟੀਆਂ ਘੜਿਆਂ ਦੀਆਂ ਬਬਰੀਆਂ ਫੜਆਂ ਤੇ ਉਹਨਾਂ ਤੋਂ ਤਵਿਆਂ ਦਾ ਕੰਮ ਲਿਆ। ਕਈਆਂ ਕੋਲ ਅਸਲੀ ਤਵੇ ਵੀ ਸਨ। ਇਹ ਉਹ ਲੋਕ ਸਨ ਜਿਨ੍ਹਾਂ ਨੂੰ ਨਿਸਚਿਤ ਤੌਰ ਤੇ ਪਤਾ ਸੀ ਕਿ ਅਸੀਂ ਕਾਫਲੇ ਦੇ ਨਾਲ ਜਾ ਰਹੇ ਹਾਂ ਆਪਣਾ ਘਰ ਘਾਟ ਛੱਡ ਕੇ। ਕੋਲ ਆਟਾ ਵੀ ਹੋਵੇ ਸਮਾਂ ਹੋਵੇ ਸਾਧਨ ਵੀ ਹੋਵੇ ਤਾਂ ਫੇਰ ਕਿਸ ਨੇ ਪਾਂਧਾ ਪੁੱਛਣਾ ਸੀ। ਦੂਰ-ਦੂਰ ਤੱਕ ਚੁੱਲ੍ਹੇ, ਤੱਪ ਰਹੇ ਸਨ। ਇਹਨਾਂ ਚੁਲ੍ਹਿਆਂ ਅਤੇ ਰੋਟੀਆਂ ਦੀ ਮਹਿਕ ਨੇ ਸਾਡੇ ਲਈ ਇਕ ਸਮੱਸਿਆ ਖੜੀ ਕਰ ਦਿੱਤੀ। ਇਸ ਮਹਿਕ ਨੇ ਸਾਡਾ ਇਕ ਸੁੱਤਾ ਪਾਤਰ ਜਗਾ ਦਿੱਤਾ ਇਕ ਸ਼ਕਤੀਸ਼ਾਲੀ ਕਿਰਦਾਰ ਦੇ ਰੂਪ ਵਿਚ।

ਮੇਰਾ ਛੋਟਾ ਭਰਾ ਪੰਜ ਸਾਲ ਦੀ ਉਮਰ ਦਾ ਸੀ, ਕੁਲਦੀਪ। ਸਾਡੀ ਸਾਰੀ ਯਾਤਰਾ ਵਿਚ ਉਸ ਦੀ ਖ਼ਾਸ ਭੂਮਿਕਾ ਨਹੀਂ ਸੀ। ਉਸ ਦਾ ਜ਼ਿਕਰ ਵੀ ਇਸੇ ਲਈ ਨਹੀਂ ਆਇਆ। ਉਹ ਅਕਸਰ ਸਾਈਕਲ ਦੇ ਡੰਡੇ 'ਤੇ ਬੈਠਾ ਰਿਹਾ ਅਤੇ ਹੈਂਡਲ ਉਤੇ ਸਿਰ ਰੱਖ ਕੇ ਸੁੱਤਾ ਰਿਹਾ ਜਾਂ ਅਪਣੇ ਤਾਇਆਂ ਦੇ ਮੋਢਿਆਂ 'ਤੇ ਚਿਪਕਿਆ ਰਿਹਾ ਅਤੇ ਕਦੇ ਬਾਪ ਨੇ ਚੁੱਕੀ ਰੱਖਿਆ। ਉਸ ਦੀ ਕੋਈ ਮੰਗ ਨਹੀਂ ਸੀ, ਕੋਈ ਜ਼ਿੱਦ ਨਹੀਂ ਸੀ ਬਸ ਬਹੁਤਾ ਬੀਬਾ ਰਾਣਾ ਜਾਂ ਸਹਿਮਿਆ ਜਿਹਾ ਬਣ ਕੇ ਹੀ ਰਿਹਾ। ਉਸ ਸਮੇਂ ਬਦਲੀ ਫਿਜ਼ਾ ਦੇ ਪ੍ਰਭਾਵ ਨੂੰ ਬੱਚੇ ਵੀ ਅਨੁਭਵ ਕਰਦੇ ਸਨ। ਉਹ ਤਾਂ ਇਨਸਾਨ ਦਾ ਬੱਚਾ ਸੀ ਇਸ ਵੇਲੇ ਤਾਂ ਕੁੱਤਿਆਂ ਬਿਲਿਆਂ ਡੰਗਰਾਂ ਨੇ ਵੀ ਮਹਿਸੂਸ ਕਰ ਲਿਆ ਸੀ (ਸ਼ਾਇਦ ਇਨਸਾਨ ਤੋਂ ਵੀ ਪਹਿਲਾਂ)

ਕਿ ਹਵਾ ਵਿਚ ਜ਼ਹਿਰ ਘੁਲ ਗਿਆ ਹੈ।

ਪਰ ਰਾਵੀ ਲੰਘਦਿਆਂ ਹੀ ਫਿਜ਼ਾ ਬਦਲ ਗਈ ਸੀ। ਬੱਚੇ ਨੂੰ ਵੀ ਤਾਜ਼ੀਆਂ ਰੋਟੀਆਂ ਦੀ ਮਹਿਕ ਆ ਗਈ ਅਤੇ ਉਸ ਨੇ ਆਪਣੀ ਤਬੀਅਤ ਦੇ ਐਨ ਉਲਟ ਰੋਟੀ ਦੀ ਮੰਗ ਕਰਨੀ ਸ਼ੁਰੂ ਕਰ ਦਿੱਤੀ। ਭੁੱਖ ਤਾਂ ਸਾਰਿਆਂ ਨੂੰ ਬਹੁਤ ਤੇਜ਼ ਲੱਗੀ ਸੀ ਅਤੇ ਹੁਣ ਪ੍ਰਗਟ ਵੀ ਸ਼ਿੱਦਤ ਨਾਲ ਹੋਈ ਸੀ। ਜਦੋਂ ਬੰਦਾ ਬੁਖ਼ਾਰ ਆਦਿ ਨਾਲ ਬੀਮਾਰ ਹੁੰਦਾ ਹੈ ਤਾਂ ਉਸ ਨੂੰ ਵਧੀਆ ਤੋਂ ਵਧੀਆ ਚੀਜ਼ ਵੀ ਦਿਓ ਉਸ ਦਾ ਖਾਣ ਨੂੰ ਜੀਅ ਨਹੀਂ ਕਰਦਾ ਅਤੇ ਕਿੰਨੇ ਕਿੰਨੇ ਦਿਨ ਹੀ ਉਹ ਇਸ ਤਰ੍ਹਾਂ ਕੱਢ ਜਾਂਦਾ ਹੈ। ਪਰ ਬੁਖਾਰ ਉਤਰਨ 'ਤੇ ਉਹ ਸਭ ਤੋਂ ਪਹਿਲਾਂ ਰੋਟੀ ਹੀ ਮੰਗਦਾ ਹੈ। ਬਸ ਇਹ ਹੀ ਹਾਲਤ ਸਾਡੀ ਸੀ। ਇਨੇ ਦਿਨਾਂ ਦੀ ਫਿਕਰਮੰਦੀ ਦਾ ਬੁਖ਼ਾਰ ਰਾਵੀ ਪਾਰ ਕਰਦਿਆਂ ਉਤਰ ਗਿਆ ਸੀ। ਜਿਸ ਨੇ ਤੁਰਨ ਦੀ ਹਿੰਮਤ ਵੀ ਖੋਹ ਲਈ ਅਤੇ ਭੁੱਖ ਨੇ ਵੀ ਕੜੱਵਲ ਕੱਢ ਛਡੇ ਸਨ। ਅੱਜ ਸਫਰ ਵੀ ਕਈ ਮੀਲਾਂ ਦਾ ਕਰਕੇ ਆਏ ਸੀ। ਇਸ ਸਮੇਂ ਜੇ ਕੁਲਦੀਪ ਨੇ ਭੁੱਖ ਦਾ ਰੌਲਾ ਪਾ ਧਰਿਆ ਤਾਂ ਇਹ ਕੋਈ ਅਲੋਕਾਰ ਗੱਲ ਨਹੀਂ ਸੀ ਅਤੇ ਉਸ ਦੀ ਇਸ ਮੰਗ ਦਾ ਪੂਰਾ ਕਰਨਾ ਕੋਈ ਔਖੀ ਗੱਲ ਵੀ ਨਹੀਂ ਸੀ। ਸਾਡੇ ਕੋਲ ਤਾਂ ਨਾ ਤਵਾ ਪਰਾਤ ਸੀ ਨਾ ਆਟਾ ਦਾਣਾ ਪਰ ਹੋਰ ਤਵਿਆਂ 'ਤੇ ਤਾਂ ਰੋਟੀਆਂ ਪੱਕ ਹੀ ਰਹੀਆਂ ਸਨ। ਕੁਲਦੀਪ ਦੀ ਜ਼ਿੱਦ ਸਾਡੇ ਅੰਦਰ ਖੋਹ ਪਾ ਰਹੀ ਸੀ ਉਸਨੂੰ ਕਿਹਾ ਗਿਆ ਕਿ ਥੋਹੜੇ ਚਿਰ ਨੂੰ ਅਸੀਂ ਡੇਹਰਾ ਬਾਬਾ ਨਾਨਕ ਪੁੱਜ ਜਾਣਾ ਹੈ। ਉਥੇ ਗੁਰੂ ਕਾ ਲੰਗਰ ਵੀ ਹੋਵੇਗਾ ਤੇ ਬਾਜ਼ਾਰ ਵੀ। ਤੈਨੂੰ ਰੱਜ ਕੇ ਖੁਆ ਦਿਆਂਗੇ ਪਰ ਬੱਚਾ ਆਕੀ ਹੋ ਗਿਆ। ਉਸ ਦੀਆਂ ਲੇਰਾਂ ਦਿਲਾਂ ਨੂੰ ਧੂਹ ਪਾ ਰਹੀਆਂ ਸਨ। "ਮੈਂ ਰੋਟੀ ਖਾਣੀ ਹੈ। ਮੈਂ ਰੋਟੀ ਖਾਣੀ ਹੈ" ਇਸ ਤੋਂ ਵੱਧ ਸ਼ਬਦ ਮੂੰਹੋ ਕੱਢਦਾ ਨਹੀਂ ਸੀ। ਪਿਤਾ ਜੀ ਨੇ ਕਿਹਾ ਚਲ ਤੈਨੂੰ ਰੋਟੀ ਲੈ ਦਿੰਦੇ ਹਾਂ। ਉਹਨਾਂ ਗੋਭਲੇ ਪੁੱਤਰ ਨੂੰ ਚੁੱਕਿਆ ਤੇ ਤੁਰ ਪਏ। ਪਹਿਲੀ ਧੂਣੀ ਨਾਲ ਹੀ ਸੀ। ਪਿਤਾ ਜੀ ਨੇ ਕਿਹਾ ਬੱਚਾ ਬਹੁਤ ਜ਼ਿੱਦ ਕਰ ਰਿਹਾ ਹੈ ਅੱਧੀ ਰੋਟੀ ਦਿਓ। ਅੱਗੋਂ ਜੁਆਬ ਆਇਆ "ਸਾਡੇ ਕੋਲ ਫਾਲਤੂ ਨਹੀਂ।" ਇਸ ਜੁਆਬ ਨੇ ਸਾਨੂੰ ਸਾਰਿਆਂ ਨੂੰ ਹੈਰਾਨ ਕਰ ਦਿੱਤਾ। ਸਾਡੇ ਪਿੰਡ ਤਾਂ ਇਹ ਰਿਵਾਜ ਸੀ ਕੋਈ ਬਾਹਰੋਂ ਮੁਸਾਫ਼ਰ ਲੰਘਦਾ ਜਾ ਰਿਹਾ ਹੋਵੇ ਤਾਂ ਉਸਨੂੰ 'ਵਾਜ ਮਾਰ ਕੇ ਰੋਟੀ ਦੁੱਧ ਲੱਸੀ ਪਾਣੀ ਪਿਆ ਕੇ ਜਾਣ ਦੇਣਾ। ਪਰ ਸ਼ਾਇਦ ਜੁਆਬ ਦੇਣ ਵਾਲੇ ਆਪਣੀ ਤਾਂ ਠੀਕ ਹੀ ਸਨ। ਉਸ ਨੂੰ ਲੱਗਾ ਕਿ ਕੋਈ ਮੰਗਤਾ ਰੋਟੀ ਮੰਗ ਰਿਹਾ ਹੈ ਇਕ ਨੂੰ ਦਿਆਂਗੇ ਤਾਂ ਇਥੇ ਮੰਗਤਿਆਂ ਦੀ ਕਤਾਰ ਲੱਗ ਜਾਣੀ ਹੈ। ਪਿਤਾ ਜੀ ਅਗਲੇ ਚੁੱਲ੍ਹੇ 'ਤੇ ਗਏ ਜੁਆਬ ਸੀ "ਰੋਟੀ ਕੋਈ ਨਹੀਂ।" ਪਿਤਾ ਜੀ ਅੱਗੇ ਤੋਂ ਅੱਗੇ ਤੁਰਦੇ ਗਏ। ਭਾਂਤ ਭਾਂਤ ਦੇ ਜੁਆਬ ਸਨ ਕਿਸੇ ਨੇ ਸਿਰ ਹੀ ਹਿਲਾ ਦਿੱਤਾ ਅਤੇ ਅੰਤ 'ਤੇ ਇਵੇਂ ਵੀ ਹੋਣ ਲੱਗਾ ਜਿਵੇਂ ਮੰਗਤਿਆਂ ਨੂੰ ਜੁਆਬ ਦਿੱਤਾ ਜਾਂਦਾ ਹੈ "ਭਾਈ ਮਾਫ਼ ਕਰ।" ਕੋਈ ਇਕ ਬੁਰਕੀ ਰੋਟੀ ਦੇਣ ਨੂੰ ਤਿਆਰ ਨਹੀਂ ਸੀ। ਜ਼ਮਾਨੇ ਨੂੰ ਕੀ ਹੋ ਗਿਆ ਸੀ। ਵਾਪਸ ਮੁੜਦੇ ਤਾਂ ਮੁੰਡਾ ਫੇਰ ਰੋਣ ਲੱਗਦਾ ਉਸਨੂੰ ਰੋਟੀ ਦੀ ਝਾਕ ਸੀ ਅੱਗੋਂ ਕੋਈ ਰੋਟੀ ਦੇਣ ਨੂੰ ਤਿਆਰ ਨਹੀਂ ਸੀ। ਇਕ ਪਾਸੇ ਮੰਗਣ ਦੀ ਨਮੋਸ਼ੀ ਸੀ ਦੂਸਰੇ ਪਾਸੇ ਸਭ ਤੋਂ ਲਾਡਲੇ ਪੁੱਤਰ ਦੀਆਂ ਹਿੱਕ ਪਾੜਨ ਵਾਲੀਆਂ ਲੇਰਾਂ ਸਨ। ਇਕ ਪਾਸੇ ਸਵੈਭਿਮਾਨ ਦੂਜੇ ਪਾਸੇ ਪੁੱਤਰ ਦਾ ਮੋਹ ਸੀ। ਬੰਦਾ ਕਿਹੋ ਜਿਹੀ ਕਸੂਤੀ ਹਾਲਤ ਵਿੱਚ ਫਸ ਜਾਂਦਾ ਹੈ ਜਿਸ ਦਾ ਚਿਤ ਚੇਤਾ ਵੀ ਨਹੀਂ

ਹੁੰਦਾ। ਮੇਰਾ ਪਿਤਾ ਇਲਾਕੇ ਵਿੱਚ ਪ੍ਰਸਿਧ ਜਥੇਦਾਰ ਵਜੋਂ ਜਾਣਿਆ ਜਾਂਦਾ। ਢੇ ਨਾਮ ਲਵੋ ਤਾਂ ਜਥੇਦਾਰ ਨੱਥਾ ਸਿੰਘ ਯਾਦ ਆਉਂਦਾ ਤੇ ਜਥੇਦਾਰ ਨੱਥਾ ਸਿੰਘ ਨਾਮ ਲਵੋ ਤਾਂ ਢੇ ਯਾਦ ਆਉਂਦਾ। ਜਿਹਨੇ ਆਪਣੇ ਘਰ ਆਏ ਕਿਸੇ ਵੀ ਸਵਾਲੀ ਨੂੰ 'ਜਾਹ ਬਾਬਾ ਮਾਫ ਕਰ' ਨਹੀਂ ਸੀ ਕਿਹਾ। ਘਰ ਦੀਵਾਨ ਲੱਗਦੇ, ਲੰਗਰ ਚਲਦੇ ਰਹਿੰਦੇ। ਜੇ ਕਿਤੇ ਬਾਹਰ ਜਾਂਦੇ ਤਾਂ ਆਦਰ ਮਾਣ ਨਾਲ ਲੋਕ ਸਾਰੇ ਜਥੇ ਨੂੰ ਰਜਾ ਦਿੰਦੇ। ......ਉਹ ਅੱਜ ਰੋਟੀ ਦਾ ਇਕ ਟੁੱਕ ਮੰਗ ਰਿਹਾ ਸੀ ਤੇ ਕੋਈ ਉਸ ਨੂੰ ਦੇਣ ਲਈ ਤਿਆਰ ਨਹੀਂ ਸੀ। ਜਥੇਦਾਰ ਨੱਥਾ ਸਿੰਘ ਆਪ ਪੜ੍ਹਦਾ ਹੁੰਦਾ ਸੀ "ਸ਼ੇਰਾਂ ਨੂੰ ਘਾਹ ਖੁਆ ਦੇਵੇਂ ਜਦੋਂ ਨਿਗਾਹ ਬਦਲ ਜਾਏ ਤੇਰੀ" ਅੱਜ 'ਉਸਦੀ' ਬਦਲੀ ਨਿਗਾਹ ਨੂੰ ਅਮਲੀ ਰੂਪ ਵਿੱਚ ਵੇਖਿਆ ਸੀ। ਇਸ ਵੇਲੇ ਅਭਿਮਾਨ ਤਾਂ ਵੱਡਿਆਂ ਵੱਡਿਆਂ ਦੇ ਚੂਰ ਹੋ ਗਏ।

ਆਖ਼ਰ ਜਿਵੇਂ ਪ੍ਰਹਿਲਾਦ ਨੂੰ ਤਪਦੇ ਥੰਮ 'ਤੇ ਕੀੜੀ ਤੁਰਦੀ ਦਿਸੀ ਇਵੇਂ ਇਕ ਆਵਾਜ਼ ਆਈ ਮੁੰਡਾ ਬਹੁਤ ਰੋਂਦਾ ਪਿਆ ਹੈ ਦੇਵੋ ਇਸ ਨੂੰ ਇਕ ਰੋਟੀ।" ਘੋਰ ਕਲਿਜੁਗ ਵਿਚ ਸਤਿਜੁਗੀ ਬੋਲ। ਸ਼ਾਇਦ ਪੰਜਾਬ ਦੀ ਆਤਮਾ ਅਜੇ ਮਰੀ ਨਹੀਂ ਸੀ। ਇਹ ਬੋਲ ਬੋਲਣ ਵਾਲੀ ਬੀਬੀ ਪਤਾ ਨਹੀਂ ਹੁਣ ਕਿਥੇ ਹੈ। ਇਸ ਜਹਾਨ ਵਿੱਚ ਹੋਵੇਗੀ ਕਿ ਨਹੀਂ ਪਰ ਮਾਨਵਤਾ ਦੀ ਲਾਜ ਰੱਖਣ ਵਾਲੀ ਮੂਰਤੀ ਦੇ ਰੂਪ ਵਿੱਚ ਉਹ ਸਾਡੇ ਮਨਾਂ ਵਿੱਚ ਸਥਾਪਤ ਹੈ। ਮੁੰਡਾ ਰੋਟੀ ਦਾ ਟੁੱਕ ਲੈ ਕੇ ਚੁੱਪ ਹੋ ਗਿਆ। ਹੌਲ਼ੀ ਹੌਲ਼ੀ ਅਸੀਂ ਡੇਹਰਾ ਬਾਬਾ ਨਾਨਕ ਸ਼ਹਿਰ ਪੁੱਜ ਗਏ।

ਡੇਰਾ ਬਾਬਾ ਨਾਨਕ ਦਾ ਸ਼ਹਿਰ ਲੋਕਾਂ ਦੀ ਭੀੜ ਨਾਲ ਲਬਾਲਬ ਸੀ। ਜਦੋਂ ਕੋਈ ਵਾਕਫ਼ ਮਿਲਦਾ ਤਾਂ ਸਾਕਾਂ ਸੰਬੰਧੀਆਂ ਅਤੇ ਦੋਸਤਾਂ ਬਾਰੇ ਗੱਲਾਂਬਾਤਾਂ ਪੁੱਛਦਾ—"ਕਿਤੇ ਤੁਸੀਂ ਫਲਾਣੇ ਵੇਖੇ ਹੋਣ.....ਸਾਡੇ ਸਕਿਆਂ ਦਾ ਕੋਈ ਥਹੁ-ਪਤਾ ਹੋਵੇ। ਆਹੋ ਫਲਾਣਾ ਵੇਖਿਆ ਸੀ.......ਅਮੱਕਾ ਨਹੀਂ ਲੱਭਾ.......ਫਲਾਣਾ ਮਾਰਿਆ ਗਿਆ। ਭਈ ਉਹਨਾਂ ਨਾਲ ਤਾਂ ਬੁਰੀ ਹੋਈ......ਚਲੋ ਇੱਜ਼ਤ ਬਚ ਗਈ, ਸਭ ਕੁਝ ਬੱਚ ਗਿਆ।" ਇਹੋ ਜਿਹੀਆਂ ਹੀ ਗੱਲਾਂ ਹੋ ਰਹੀਆਂ ਸਨ। ਪਿੱਛਲੇ ਦਿਨਾਂ ਵਿੱਚ ਸਭ ਤੋਂ ਘਿਨਾਉਣੀਆਂ ਖ਼ਬਰਾਂ ਸਨ ਔਰਤਾਂ ਦੀ ਬੇਪਤੀ ਦੀਆਂ, ਨੰਗੀਆਂ ਕੁੜੀਆਂ ਦੇ ਜਲੂਸਾਂ ਦੀਆਂ। ਜੋ ਕੰਨ ਸੁਣ ਨਹੀਂ ਸਕਦੇ, ਜੋ ਕਲਮਾਂ ਲਿਖ ਨਹੀਂ ਸਕਦੀਆਂ ਉਹਨਾਂ ਗੱਲਾਂ ਦੀਆਂ ਖ਼ਬਰਾਂ ਸਨ। ਇਹੋ ਜਿਹੀ ਹਾਲਤ ਵਿੱਚ ਸਾਡਾ ਕਾਫਲਾ ਬਚ ਕੇ ਆ ਗਿਆ। ਜਦੋਂ ਕਾਫ਼ਲਿਆਂ ਦੇ ਕਾਫ਼ਲੇ ਕਤਲ ਹੋ ਰਹੇ ਸਨ। ਅਸੀਂ ਕਿਵੇਂ ਬਚ ਕੇ ਆ ਗਏ ਬਾਬੇ ਨਾਨਕ ਦੇ ਦਰ 'ਤੇ। ਤੇ ਜਦੋਂ ਕਿਹਾ ਜਾਂਦਾ ਕਿ ਇਜ਼ਤ ਤਾਂ ਬੱਚ ਗਈ ਤਾਂ ਇਹਦੇ ਅਰਥ ਬਹੁਤ ਡੂੰਘੇ ਹੁੰਦੇ। ਕਿਸੇ ਸਮੇਂ ਬਾਬੇ ਨਾਨਕ ਨੇ ਅਜਿਹੀ ਸਥਿਤੀ ਦਾ ਨਕਸ਼ਾ ਆਪਣੀ ਬਾਣੀ ਵਿੱਚ ਖਿਚਿਆ ਸੀ।

—ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ॥
ਇਕਨ੍ਹਾ ਏਹੋ ਲਿਖਿਆ, ਬਹਿ ਬਹਿ ਰੋਵਹਿ ਦੁਖ॥"

ਇਹ ਬਹਿ ਰੋਵਹਿ ਦੁਖ ਦਾ ਸਿਲਸਿਲਾ ਤਾਂ ਕਈ ਸਾਲ ਬਾਅਦ ਤੱਕ ਵੀ ਚੱਲਦਾ ਹੀ ਰਿਹਾ।

ਭੀੜ ਵਿਚ ਅਸੀਂ ਬਾਬਾ ਨਾਨਕ ਦੇ ਇਤਿਹਾਸਕ ਗੁਰਦੁਆਰੇ ਮੱਥਾ ਟੇਕਿਆ। ਏਥੇ ਸਾਡੇ ਬਜ਼ੁਰਗਾਂ ਦਾ ਇਕ ਵਾਕਫ ਮਿਲ ਗਿਆ ਜੋ ਸਾਡੇ ਸਾਰੇ ਟੱਬਰ, ਪੰਜਾਂ ਭਰਾਵਾਂ ਦੇ

ਸਾਰੇ ਕਬੀਲੇ ਨੂੰ ਆਪਣੇ ਘਰ ਲੈ ਗਿਆ। ਮੇਰੀਆਂ ਤਾਈਆਂ ਨੇ ਇਕ ਵੱਡੇ ਦੇਗੇ ਵਿੱਚ ਮੂੰਗੀ ਮਸਰਾਂ ਦੀ ਧੋਤੀ ਦਾਲ ਚਾੜ੍ਹ ਦਿੱਤੀ ਤੇ ਇਕ ਵੱਡੀ ਤੌਣ ਆਟੇ ਦੀ ਗੁੰਨ ਲਈ। ਗਰਮ-ਗਰਮ ਨਰਮ-ਨਰਮ ਫੁਲਕੇ ਪਤਾ ਨਹੀਂ ਅਸੀਂ ਕਿੰਨੇ ਛਕੇ। ਜਿਵੇਂ ਗਰਮੀ ਦੇ ਦਿਨਾਂ ਵਿੱਚ ਲੱਸੀ ਅੰਦਰ ਨੂੰ ਤ੍ਰਿਪਤ ਕਰਦੀ ਹੈ, ਇਵੇਂ ਇਹ ਦਾਲ ਰੋਟੀ ਕਈਆਂ ਦਿਨਾਂ ਦੀ ਭੁੱਖ ਨੂੰ ਤ੍ਰਿਪਤ ਕਰ ਰਹੀ ਸੀ। ਪਰਸ਼ਾਦੇ ਛਕ ਕੇ ਸਾਡੀਆਂ ਅੱਖਾਂ ਵਿੱਚ ਚਮਕ ਆਈ। ਇਥੇ ਮੰਜਿਆਂ 'ਤੇ ਬੈਠਿਆਂ ਦੇਖਿਆ ਕਿ ਤਾਏ ਮੇਹਰ ਸਿੰਘ ਹੋਰਾਂ ਫਤੂਹੀ ਦੀ ਅੰਦਰਲੀ ਜੇਬ੍ਹ ਵਿਚੋਂ ਸੌ-ਸੌ ਦੇ ਕਿੰਨੇ ਹੀ ਗਿੱਲੇ ਨੋਟ ਕੱਢੇ ਤੇ ਸੁਕਾਉਣ ਵਾਸਤੇ ਮੰਜੀ 'ਤੇ ਵਿਛਾ ਦਿੱਤੇ। ਇਸ ਘਰ ਵਿੱਚ ਅਸੀਂ ਰਾਤ ਕੱਟੀ। ਬੜੇ ਦਿਨਾਂ ਬਾਅਦ ਗੂਹੜੀ ਨੀਂਦ ਆਈ।

ਅਸੀਂ ਰਾਵੀ ਪਾਰ ਕਰਕੇ ਆਜ਼ਾਦ ਭਾਰਤ ਵਿੱਚ ਤਾਂ ਆ ਗਏ ਸਾਂ, ਅਗੋਂ ਜਾਣਾ ਕਿਥੇ ਹੈ ? ਇਹ ਹਰ ਇਕ ਦੀ ਆਪਣੀ ਮਰਜ਼ੀ 'ਤੇ ਸੀ। ਉਂਝ ਮੇਰੇ ਮਾਮਾ ਜੀ ਦਾ ਜਲੰਧਰ ਵਿੱਚ ਨਿਵਾਸ ਸੀ। ਉਹ ਸਾਡੇ ਭਾਈਚਾਰੇ ਦੇ ਪਹਿਲੇ ਵਿਅਕਤੀ ਸਨ ਜੋ ਹਵਾ ਦੇ ਉਲਟ ਜਲੰਧਰ ਆ ਕੇ ਮੋਟਰ-ਬੈਟਰੀਆਂ ਦੇ ਕੰਮ ਵਿੱਚ ਸਥਾਪਤ ਹੋ ਗਏ ਸਨ ਨਹੀਂ ਤਾਂ ਸਾਰੇ ਭਾਈਚਾਰੇ ਦਾ ਮੁਹਾਣ ਤਾਂ ਰਾਵਲਪਿੰਡੀ ਵੱਲ ਨੂੰ ਹੀ ਸੀ। ਅਸੀਂ ਇਕ ਵਾਰ ਤਾਂ ਜਲੰਧਰ ਜ਼ਰੂਰ ਪੁੱਜਣਾ ਸੀ, ਉਸ ਤੋਂ ਬਾਅਦ ਦੀ ਰਾਮ ਜਾਣੇ।

ਅਗਲੀ ਸਵੇਰ ਖ਼ਬਰ ਮਿਲੀ ਕਿ ਮਿਲਟਰੀ ਵਾਲਿਆਂ ਦੇ ਟਰੱਕ ਆ ਗਏ ਹਨ ਅਤੇ ਉਹ ਸਾਰੇ ਲੋਕਾਂ ਨੂੰ ਬਿਨਾਂ ਖਰਚ ਤੋਂ ਅੰਮ੍ਰਿਤਸਰ ਲੈ ਕੇ ਜਾ ਰਹੇ ਹਨ। ਜਿਹੜਾ ਵੀ ਟਰੱਕ 'ਤੇ ਚੜ੍ਹ ਜਾਵੇ ਉਹ ਹੀ ਸਵਾਰੀ ਸੀ। ਅਸੀਂ ਸਾਰਿਆਂ ਆ ਕੇ ਇਕ ਟਰੱਕ ਮਲ ਲਿਆ ਤੇ ਸੱਚਮੁਚ ਅਸੀਂ ਅੰਮ੍ਰਿਤਸਰ ਵੱਲ ਨੂੰ ਚੱਲ ਵੀ ਪਏ। ਅਸੀਂ ਟਰੱਕ ਦੇ ਵਿੱਚ ਆਰਾਮ ਨਾਲ ਬੈਠੇ ਸੀ। ਥੋੜ੍ਹੀ ਦੇਰ ਬਾਅਦ ਨੂੰ ਬੋਅ ਆਉਣ ਲਗੀ, ਫੇਰ ਇਹ ਸੜ੍ਹਾਂਦ ਜਿਹੀ ਲੱਗੀ। ਨੱਕ 'ਤੇ ਕੱਪੜੇ ਰੱਖਣ ਨੂੰ ਮਜਬੂਰ ਹੋ ਗਏ। ਬਾਹਰ ਵੇਖਿਆ ਤਾਂ ਸਾਹ ਹੀ ਸੂਤੇ ਗਏ। ਸੜਕ ਦੇ ਆਲ਼ੇ ਦੁਆਲ਼ੇ ਖੇਤਾਂ ਵਿੱਚ ਦੂਰ-ਦੂਰ ਤਕ ਲਾਸ਼ਾਂ ਖਿਲਰੀਆਂ ਪਈਆਂ ਸਨ। ਔਰਤਾਂ ਸਨ ਮਰਦ ਸਨ ਬੱਚੇ ਵੀ ਸਨ, ਬੁੱਢੇ ਸਨ। ਸਾਫ ਦਿੱਸਦਾ ਸੀ ਕਿ ਇਹ ਸਭ ਮੁਸਲਮਾਨ ਸਨ। ਇਹ ਪਤਾ ਨਹੀਂ ਕਿੰਨੇ ਕੁ ਦਿਨਾਂ ਦੇ ਇਵੇਂ ਲਾਵਾਰਸ ਪਏ ਸਨ ਕਿਉਂਕਿ ਮੀਂਹ ਦੇ ਪਾਣੀ ਕਰਕੇ ਇਹ ਲੋਥਾਂ ਫੁਲ-ਫੁਲ ਕੇ ਖ਼ਰਾਬ ਹੋ ਕੇ ਬਹੁਤ ਮੋਟੀਆਂ ਹੋ ਗਈਆਂ ਸਨ। ਜ਼ਬਰਦਸਤ ਬੋ ਵਿੱਚੋਂ ਦੀ ਟਰੱਕ ਚੱਲਦਾ ਜਾ ਰਿਹਾ ਸੀ ਅਤੇ ਲਾਸ਼ਾਂ ਮੁਕਣ 'ਚ ਨਹੀਂ ਸੀ ਆ ਰਹੀਆਂ। ਹਜ਼ਾਰਾਂ ਦੀ ਗਿਣਤੀ ਵਿੱਚ। ਇਹ ਜੀ ਭਿਆਣੇ ਲੋਕ ਸ਼ਾਇਦ ਆਪਣੇ 'ਨਵੇਂ ਵਤਨ' ਪਾਕਿਸਤਾਨ ਨੂੰ ਚੱਲੇ ਹੋਣ। ਸਾਰੇ ਦਾ ਸਾਰਾ ਕਾਫ਼ਲਾ ਵੱਢ ਧਰਿਆ ਗਿਆ। ਇਹ ਕਿਸੇ 'ਕੱਲੇ ਕਾਰੇ ਦਾ ਤਾਂ ਕੰਮ ਨਹੀਂ ਸੀ। ਬੜੀ ਵਿਉਂਤ ਨਾਲ ਜੱਥੇਬੰਦ ਹੋ ਕੇ ਇਹ ਕਤਲਾਮ ਕੀਤਾ ਗਿਆ ਜਾਪਦਾ ਸੀ। ਇਹ ਕਿਹੜੇ ਸੂਰਮਿਆਂ ਦਾ ਕੰਮ ਸੀ। ਨਿਹੱਥੇ ਲੋਕਾਂ ਨੂੰ ਮਾਰ ਮੁਕਾਉਣਾ। ਕਿਸੇ ਸਵਰਗ ਦੀ ਦਰਗਾਹ ਵਿੱਚ ਥਾਂ ਪਾਉਣ ਲਈ ਜਾਂ ਕਿਸੇ ਜੁੱਗ ਦਾ ਬਦਲਾ ਲੈਣ ਲਈ। ਡੇਹਰਾ ਬਾਬਾ ਨਾਨਕ, ਹਿੰਦੂ-ਮੁਸਲਿਮ ਸਾਂਝ ਦੇ ਪ੍ਰਤੀਕ ਗੁਰਦੁਆਰੇ ਕੋਲ। ਬਾਬਾ ਨਾਨਕ ਤਾਂ ਸੰਸਾਰ ਤੇ ਫੁਲ ਵਾਂਗ ਰਹਿਣ ਤੇ ਮਹਿਕਣ ਦਾ ਆਦਰਸ਼ ਨਮੂਨਾ ਸੀ ਉਸ ਦੇ ਸਥਾਨ ਦੇ ਲਾਗੇ ਇਹ ਕਾਰਾ। ਡੇਹਰੇ ਤੋਂ ਜਿੰਨੀ ਦੂਰ ਕੱਲ੍ਹ ਰਾਵੀ ਦੇ ਬੇਲੇ ਵਿੱਚ ਤਾਜ਼ਾ ਰੋਟੀਆਂ ਦੀ ਮਹਿਕ ਆ ਰਹੀ ਸੀ

ਦੂਸਰੇ ਪਾਸੇ ਓਨੀ ਹੀ ਦੂਰ ਵਿਛੀਆਂ ਲਾਸ਼ਾਂ ਦੀ ਬਦਬੋ ਆ ਰਹੀ ਸੀ। ਸਾਨੂੰ ਨਾਰੋਵਾਲ ਕੋਲ ਪੁਲਸ ਅਫ਼ਸਰ ਦੇ ਬੋਲਾਂ ਦੇ ਅਰਥਾਂ ਦੇ ਹੁਣ ਪਤਾ ਲੱਗਾ "ਅਸਾਂ ਤੁਹਾਨੂੰ ਕੁਝ ਨਹੀਂ ਕਿਹਾ। ਪਰ ਸਾਡੇ ਭਰਾਵਾਂ ਨਾਲ ਓਧਰ ਜੋ ਹੋਈ ਹੈ ਉਹ ਸੁਣੀ ਦੱਸੀ ਨਹੀਂ ਜਾ ਸਕਦੀ!"

ਗੁਰੂ ਨਾਨਕ ਦੇਵ ਜੀ ਨੇ ਬਾਬਰ ਦੇ ਹਮਲੇ ਸਮੇਂ ਦਾ ਜ਼ਿਕਰ ਕਰਦਿਆਂ ਭਾਈ ਲਾਲੋ ਨੂੰ ਮੁਖਾਤਬ ਹੋ ਕੇ ਇਕ ਸ਼ਬਦ ਵਰਤਿਆ ਸੀ ਮਾਸ ਪੁਰੀ ਅਰਥਾਤ ਲੋਥਾਂ ਦੀ ਨਗਰੀ (ਸਾਹਿਬ ਕੇ ਗੁਣ ਨਾਨਕੁ ਗਾਵੈ, ਮਾਸਪੁਰੀ ਵਿੱਚ ਆਖੁ ਮਸੋਲਾ)। ਗੁਰੂ ਜੀ ਨੇ ਤਾਂ ਓਦੋਂ ਰੱਬ ਨੂੰ ਜ਼ਬਰਦਸਤ ਤਾਅਨਾ ਵੀ ਮਾਰਿਆ ਸੀ :-

"ਏਤੀ ਮਾਰ ਪਈ ਕੁਰਲਾਣੇ<br>ਤੈਂ ਕੀ ਦਰਦੁ ਨ ਆਇਆ।"

ਇਤਿਹਾਸ ਦਾ ਮਜ਼ਾਕ ਦੇਖੋ ਰਬ ਨੂੰ ਤਾਅਨਾ ਮਾਰਨ ਵਾਲੇ ਸਾਂਝੇ ਗੁਰੂ-ਪੀਰ ਦੀ ਨਗਰੀ ਦੇ ਕੋਲ ਹੀ ਮਾਸਪੁਰੀ ਬਣੀ ਹੋਈ ਸੀ ਅਤੇ ਮਾਸਪੁਰੀ ਬਾਬੇ ਦੀ ਆਪਣੀ ਉਮੱਤ ਨੇ ਬਣਾਈ ਸੀ। ਜਿਵੇਂ ਬਾਲਿਆਂ ਨੇ ਮਰਦਾਨਿਆਂ ਨੂੰ ਮਾਰ ਦਿੱਤਾ ਹੋਵੇ।

ਤਾਈ ਹਰਨਾਮ ਕੌਰ ਬਾਰ-ਬਾਰ ਇਹ ਹੀ ਕਹਿ ਰਹੀ ਸੀ "ਨੀ ਭੈਣੇ ਮਾਰੇ ਗਏ ਓਧਰਲੇ ਸਿੱਖ ਤੇ ਏਧਰਲੇ ਮੁਸਲਮਾਨ ਚੰਗੀ ਆਜ਼ਾਦੀ ਆਈ ਏ। ਭਰੇ ਭਰਾਏ ਘਰ ਛੱਡ ਕੇ ਆ ਗਏ ਹਾਂ। ਓਧਰ ਰਾਜ ਕਰਦੇ ਸਾਂ ਏਧਰ ਮੰਗਤੇ ਹੋ ਗਏ ਹਾਂ।" ਲਾਸ਼ਾਂ ਦੀ ਬਦਬੋ ਕਾਰਨ ਉਲਟੀ ਨਹੀਂ ਆਈ। ਪਤਾ ਨਹੀਂ ਕਿਉਂ ਇੰਨੇ ਦਿਨਾਂ ਵਿੱਚ ਕੋਈ ਅਜਿਹੀ ਬਿਮਾਰੀ ਨਹੀਂ ਸੀ ਲੱਗੀ ? ਵਿਛੀਆਂ ਲਾਸ਼ਾਂ ਦਾ ਲੰਮਾ ਸਿਲਸਿਲਾ ਜਾਰੀ ਰਿਹਾ। ਟਰੱਕ ਇਹਨਾਂ ਲਾਸ਼ਾਂ ਦੇ ਵਿਚੋਂ ਰਾਹ ਬਣਾ ਕੇ ਚੱਲਦੇ ਰਹੇ। ਜਦ-ਜਦ ਵੀ ਅੰਮ੍ਰਿਤਾ ਪ੍ਰੀਤਮ ਦੀ ਕਵਿਤਾ 'ਤਵਾਰੀਖ਼' ਪੜ੍ਹੀ ਹੈ, ਉਸ ਵਿੱਚੋਂ ਇਹ ਤੁਕ ਜਦੋਂ ਆਉਂਦੀ ਹੈ ਕਿ—ਅੱਜ ਬੇਲੇ ਲਾਸ਼ਾਂ ਵਿਛੀਆਂ, ਤੇ ਲਹੂ ਦੀ ਭਰੀ ਚਨਾਬ—ਤਾਂ ਅੱਖਾਂ ਅੱਗੇ ਰਾਵੀ ਦੇ ਬੇਲੇ ਵਿੱਚ ਵਿਛੀਆਂ ਉਹਨਾਂ ਲਾਸ਼ਾਂ ਦਾ ਭਿਆਨਕ ਦ੍ਰਿਸ਼ ਸਾਹਮਣੇ ਆ ਜਾਂਦਾ ਹੈ।

———

ਰੁੱਤਾਂ ਭੌਂਦੀਆਂ ਤੇ ਵਰ੍ਹੇ ਪਏ ਗਿੜਦੇ<br>ਵੇ ਕੋਈ ਅੰਤ ਨਹੀਓਂ ਏਨ੍ਹਾਂ ਗੇੜਿਆਂ ਦੇ<br>ਜਿਹੜੇ ਮੂੰਹ ਤੋਂ ਰੌਣਕਾਂ ਰੁੱਸ ਗਈਆਂ<br>ਹਾਲ ਵੇਖ ਜਾਵੀਂ ਉਹਨਾਂ ਵੇਹੜਿਆਂ ਦੇ<br>ਅੱਖਾਂ ਭਰੀਆਂ ਨੇ ਨਾਲ ਗਲੇਡੂਆਂ ਦੇ<br>ਹੋਠ ਭਰੇ ਨੇ ਨਾਲ ਸੁਨੇਹੁੜਿਆਂ ਦੇ<br>ਸਾਰ ਜਾਣਦੇ ਨੇ ਏਨ੍ਹਾਂ ਅੱਖਰਾਂ ਦੀ<br>ਸੱਜਣ ਵਿਛੜੇ ਸੱਜਣਾਂ ਜੇਹੜਿਆਂ ਦੇ।

***ਅੰਮ੍ਰਿਤ ਪ੍ਰੀਤਮ***

(੧੩)

# ਪਨਾਹਗੀਰ

ਕੁਝ ਸਾਲ ਹੋਏ ਅਸੀਂ ਆਪਣੇ ਇਕ ਕਰੀਬੀ ਭਰਾ ਦੀ ਜੰਞ ਵਿਚ ਇਕ ਪਿੰਡ ਗਏ। ਪਿੰਡ ਤੋਂ ਥੋੜ੍ਹੀ ਦੂਰ ਅਸੀਂ ਰੁਕ ਪਏ ਸੀ ਜਿਵੇਂ ਆਮ ਤੌਰ 'ਤੇ ਬਰਾਤਾਂ ਤਿਆਰੀ ਲਈ ਰੁਕਦੀਆਂ ਹਨ। ਪਿੰਡ ਦੇ ਦੋ ਮੁੰਡੇ ਸਾਈਕਲਾਂ 'ਤੇ ਆ ਰਹੇ ਸਨ। ਸਾਡੇ ਕੋਲ ਜਿਹੇ ਆ ਕੇ ਉਹ ਸਾਈਕਲਾਂ ਤੋਂ ਉਤਰ ਗਏ। ਏਧਰ ਬਰਾਤ ਵਾਲੇ ਪਾਸੇ ਦੇ ਮੁੰਡਿਆਂ ਨਾਲ ਉਹ ਥੋੜ੍ਹਾ ਗੱਲਬਾਤ ਕਰਨ ਲੱਗ ਪਏ। ਗੱਲਬਾਤ ਤਾਂ ਵਿਆਹ ਦੀ ਹੀ ਸੀ। ਕਿਥੋਂ ਆਏ ਕਿਥੇ ਜਾਣਾ ? ਉਹਨਾਂ ਨੂੰ ਪੁੱਛਿਆ ਗਿਆ ਤੁਹਾਡੇ ਪਿੰਡ ਵਿਆਹ ਹੈ ਕੋਈ ? ਉਹ ਸੋਚ ਕੇ ਕਹਿਣ ਲੱਗੇ, "ਹਾਂ, ਸੁਣਿਐ ਪਨਾਹਗੀਰਾਂ ਦੀ ਕੁੜੀ ਦਾ ਵਿਆਹ ਹੈ।"

ਇਹ ਗੱਲ ਜ਼ਰਾ ਕੁ ਧੀਮੀ ਸੁਰ ਵਿਚ ਇਕ ਬਜ਼ੁਰਗ ਦੇ ਕੰਨੀਂ ਪੈ ਗਈ। ਉਹ ਆਪਣੇ ਠਰੰਮੇ ਵਾਲੇ ਸੁਭਾਅ ਅਤੇ ਧੀਰਜ ਕਰਕੇ ਪ੍ਰਸਿੱਧ ਸੀ, ਪਰ ਆਪਣੇ ਸੁਭਾਅ ਦੇ ਐਨ ਉਲਟ ਉਹ ਭੜਕ ਪਿਆ ਤੇ ਗੁੱਸੇ ਨਾਲ ਕਹਿਣ ਲੱਗਾ, "ਓਏ ਤੂੰ ਆਪ ਮਜਸਟਰੇਟ ਲਗਾ ਹੋਇਐਂ ?..." ਤੇ ਦੋਵੇਂ ਮੁੰਡੇ ਸਾਈਕਲਾਂ 'ਤੇ ਲੱਤ ਦੇ ਕੇ ਖਿਸਕ ਗਏ। ਬਰਾਤ ਦੇ ਬਹੁਤ ਸਾਰੇ ਜਵਾਨਾਂ ਨੂੰ ਪਤਾ ਹੀ ਨਾ ਲੱਗਾ ਕਿ ਬਜ਼ੁਰਗ ਦੀ ਉਤੇਜਨਾ ਦਾ ਕਾਰਨ ਕੀ ਹੈ ? ਉਹਨਾਂ ਮੁੰਡਿਆਂ ਨੇ ਕਿਹੜੀ ਗੱਲ ਕਹਿ ਦਿੱਤੀ ਜੋ ਸਾਡੀ ਸਮਝ ਵਿਚ ਨਹੀਂ ਆਈ। ਦਰਅਸਲ ਸਮਝ ਤਾਂ ਪਿੰਡ ਵਾਲੇ ਮੁੰਡਿਆਂ ਨੂੰ ਵੀ ਨਹੀਂ ਸੀ ਲੱਗੀ ਕਿ ਪਿੰਡ ਦੇ ਵਿਆਹ ਬਾਰੇ ਆਪੇ ਹੀ ਪੁੱਛ ਕੇ ਇਹ ਕਿਉਂ ਗੁੱਸੇ ਹਨ, ਪਰ ਪਾਕਿਸਤਾਨ ਬਨਣ ਵੇਲੇ ਦੇ ਜਾਣੂ ਲੋਕਾਂ ਨੂੰ ਪਤਾ ਸੀ ਕਿ ਬਜ਼ੁਰਗ ਨੂੰ ਕਿਹੜੀ ਗੱਲ ਚੁੱਭ ਗਈ ਹੈ।

ਅਸੀਂ ਡੇਹਰਾ ਬਾਬਾ ਨਾਨਕ ਤੋਂ ਫੌਜੀ ਟਰੱਕਾਂ 'ਤੇ ਚੜ੍ਹ ਕੇ ਜਦ ਅੰਮ੍ਰਿਤਸਰ ਪੁੱਜੇ ਤਾਂ ਇਥੇ ਬਹੁਤ ਭੀੜ ਸੀ। ਇਹ ਭੀੜ ਰਾਵੀ ਪਾਰੋਂ ਆਉਣ ਵਾਲੇ ਲੋਕਾਂ ਦੀ ਵੀ ਸੀ ਅਤੇ ਉਹਨਾਂ ਨੂੰ ਵੇਖਣ ਵਾਲਿਆਂ ਦੀ ਵੀ। ਹਰ ਕੋਈ ਹੋਈ ਬੀਤੀ ਕਹਾਣੀ ਸੁਨਣਾ ਚਾਹੁੰਦਾ ਸੀ। ਦੱਸਣ ਵਾਲਿਆਂ ਨੂੰ ਵੀ ਸਰੋਤੇ ਮਿਲ ਰਹੇ ਸਨ, ਪਰ ਬਹੁਤੇ ਸਰੋਤੇ ਤਾਂ ਤਮਾਸ਼ਾ ਵੇਖਣ ਵਾਸਤੇ ਆਉਂਦੇ ਸਨ। ਕਦੀ-ਕਦਾਈਂ ਮਿੱਠੇ ਫਿੱਕੇ ਭੁੱਜੇ ਛੋਲੇ ਵੰਡਣ ਵਾਲੇ ਆ ਜਾਂਦੇ ਤਾਂ ਲੋਕ ਟੁੱਟ ਕੇ ਪੈ ਜਾਂਦੇ। ਕਦੇ ਕੋਈ ਦਾਲ ਰੋਟੀ ਦਾ ਲੰਗਰ ਲੈ ਕੇ ਆ ਜਾਂਦਾ। ਇਕ ਅੱਧੀ ਰੋਟੀ ਕਿਸੇ ਦੇ ਹਿੱਸੇ ਆਉਂਦੀ ਕਿਸੇ ਦੇ ਨਾ। ਪਰ ਜੇ ਅਜਿਹਾ ਨਾ ਹੁੰਦਾ ਤਾਂ ਹੋਰ ਕੰਮ ਵੀ ਕਿਹੜਾ ਸੀ। ਜਵਾਨ ਮੁੰਡੇ ਪ੍ਰਾਪਤ ਹੋਏ ਰੋਟੀਆਂ ਛੋਲੇ, ਫੱਲ ਲਿਆ ਕੇ ਬਜ਼ੁਰਗਾਂ ਨੂੰ ਦੇ ਦਿੰਦੇ। ਦੇਣ ਵਾਲਿਆਂ ਵਿਚ ਬਹੁਤ ਜੋਸ਼ ਵੀ ਸੀ ਅਤੇ ਉਹ ਸਮਝ ਵੀ ਰਹੇ

ਸਨ ਕਿ ਬੜਾ ਪੁੰਨ ਦਾ ਕੰਮ ਕਰ ਰਹੇ ਹਨ। ਉਹ ਇਹ ਸ਼ਬਦ ਵੀ ਵਰਤਦੇ ਸਨ ਕਿ "ਇਹ ਲੰਗਰ ਪਨਾਹਗੀਰਾਂ ਵਾਸਤੇ ਹੈ।" "ਪਨਾਹਗੀਰਾਂ ਦੀ ਮਦਦ ਕਰਨੀ ਚਾਹੀਦੀ ਹੈ।" "ਪਾਕਿਸਤਾਨ ਤੋਂ ਉਜੜ ਕੇ ਆਉਣ ਵਾਲੇ ਸਭ ਦੀ ਇਕ ਸਾਂਝੀ ਜ਼ਾਤ ਅਤੇ ਸਾਂਝਾ ਨਾਮ ਸੀ—ਇਹ ਨਾਮ ਸੀ 'ਪਨਾਹਗੀਰ'। ਇਸ ਪਨਾਹਗੀਰ ਸ਼ਬਦ ਦੇ ਦੋ ਬਦਲ ਹੋਰ ਸ਼ਾਮਲ ਹੋ ਗਏ—ਰਫੂਜੀ (ਰੈਫਿਊਜੀ) ਅਤੇ ਸ਼ਰਨਾਰਥੀ। ਤਿੰਨਾਂ ਦਾ ਇਕੋ ਅਰਥ ਸੀ, ਜਿਸ ਨੇ ਕਿਸੇ ਹੋਰ ਥਾਂ ਜਾ ਕੇ ਪਨਾਹ ਜਾਂ ਸ਼ਰਨ ਲਈ ਹੋਵੇ। ਅਸੀਂ ਆਜ਼ਾਦ ਹਿੰਦੋਸਤਾਨ ਵਿਚ ਆਏ ਸਾਂ...ਆਪਣੇ ਮੁਲਕ ਵਿਚ। ਕੱਲ੍ਹ ਤਕ ਆਪਣੇ ਹੀ ਦੇਸ਼ 'ਚੋਂ, ਆਪਣੇ ਹੀ ਦੇਸ਼ ਵਿਚ, ਆਪਣੇ ਹੀ ਲੋਕਾਂ ਵਿਚ। ਉਂਝ ਤਾਂ ਕੋਈ ਨਾਂਅ ਤਾਂ ਹੋਣਾ ਹੀ ਸੀ ਜਿਸ ਨਾਲ ਸਾਨੂੰ ਸੱਦਿਆ ਜਾਂਦਾ, ਪਰ ਪਨਾਹਗੀਰ ਸ਼ਬਦ ਬਹੁਤ ਅਜੀਬ ਲੱਗਦਾ। ਜਿਵੇਂ ਕਿਸੇ 'ਤੇ ਤਰਸ ਖਾਣ ਵਾਸਤੇ ਇਹ ਆਖਿਆ ਜਾਂਦਾ ਹੈ। ਜਿਵੇਂ ਮੰਗਤੇ ਵਾਸਤੇ ਵਰਤਿਆ ਜਾਂਦਾ ਹੋਵੇ।

ਭਾਵੇਂ ਇਹ ਸਮੇਂ ਦਾ ਸੱਚ ਸੀ, ਪਰ ਫੇਰ ਵੀ ਇਸ ਪਨਾਹਗੀਰ ਲਫਜ਼ ਨਾਲ ਬਹੁਤ ਭਾਰੀ ਮਜਬੂਰੀ ਬਹੁਤ ਸਾਰੀ ਮਾਯੂਸੀ ਜੁੜੀ ਹੋਈ ਸੀ। ਏਨੇ ਦਿਨਾਂ ਦਾ ਕਲੇਸ਼, ਏਸ ਸਮੇਂ ਦਾ ਆਤੰਕ, ਹਰਾਸ, ਇਕ ਪੂਰਾ ਇਤਿਹਾਸ ਇਸੇ ਸ਼ਬਦ ਵਿਚ ਸੁੰਗੜਿਆ ਹੋਇਆ ਸੀ।

ਜਿਸ ਹਾਲੇ ਅਸੀਂ ਪਿੰਡ ਤੋਂ ਰਾਵੀ ਦਾ ਦਸ ਕੁ ਮੀਲ ਦਾ ਸਫ਼ਰ ਕਈ ਦਿਨਾਂ ਵਿਚ ਤੈਅ ਕੀਤਾ ਸੀ ਅਤੇ ਜੋ ਹੁਣ ਲੋਕਾਂ ਦੀ ਭੀੜ ਇਕੱਠੀ ਹੋ ਗਈ ਸੀ, ਉਸ ਹਿਸਾਬ ਪਤਾ ਨਹੀਂ ਅਸੀਂ ਕਿੰਨੇ ਦਿਨ ਅੰਮ੍ਰਿਤਸਰ ਰੁਕਣਾ ਸੀ। ਉਂਝ ਦੁੱਖ, ਦੁੱਖ ਨਹੀਂ ਸੀ ਲੱਗ ਰਿਹਾ, ਆਪਣੇ ਜੀਵਨ ਦਾ ਹਿੱਸਾ ਬਣ ਗਿਆ ਸੀ। ਇਸ ਦਾ ਇਕ ਕਾਰਨ ਹੋਰ ਵੀ ਸੀ। ਬਹੁਤ ਸਾਰੇ ਲੋਕ ਸਨ ਜੋ ਇਕ ਦੂਜੇ ਤੋਂ ਵੱਧ ਦੁਖੀ ਸਨ। ਹਰ ਇਕ ਦੀ ਕਹਾਣੀ ਚੜ੍ਹਦੀ ਤੋਂ ਚੜ੍ਹਦੀ ਸੀ। ਇਹ ਸਾਰੇ ਲੋਕ ਦੂਸਰੇ ਦਾ ਦੁੱਖ ਵੇਖ ਸੁਣ ਕੇ ਆਪਣਾ ਭੁੱਲ ਜਾਂਦੇ ਸਨ। ਔਰਤਾਂ ਦੀ ਗੱਲਬਾਤ ਵਿਚ ਰੁਦਨ ਦੀ ਸੁਰ ਭਾਰੀ ਸੀ—'ਭਰੇ-ਭਰਾਏ ਘਰ ਛੱਡ ਕੇ ਆ ਗਏ'—ਇਸ ਗੱਲ ਦਾ ਜ਼ਿਕਰ ਜ਼ਿਆਦਾ ਸੀ। ਮਰਦ ਲੋਕ ਤੁਰਦੇ ਫਿਰਦੇ ਸਨ, ਆਲੇ ਦੁਆਲ਼ੇ ਦੀ ਖ਼ਬਰ ਰੱਖਦੇ ਅਤੇ ਚਾਨਣ ਦੀਆਂ ਕਿਰਨਾਂ ਦੀ ਭਾਲ 'ਚ ਰਹਿੰਦੇ।

ਪਹਿਲੇ ਦਿਨ ਹੀ ਦੁਪਹਿਰੋਂ ਬਾਦ ਸਾਡੇ ਪਿਤਾ ਜੀ ਤੇ ਤਾਇਆ ਜੀ ਖ਼ਬਰ ਲਿਆਏ ਅਤੇ ਨਾਲ ਹੀ ਹੁਕਮ—'ਰੇਲ ਗੱਡੀਆਂ ਮੁਫ਼ਤ ਜਾ ਰਹੀਆਂ ਹਨ....ਟਿਕਟ ਲੈਣ ਦੀ ਕੋਈ ਲੋੜ ਨਹੀਂ...ਜਲੰਧਰ ਨੂੰ ਗੱਡੀ ਜਾਣ ਹੀ ਵਾਲੀ ਹੈ... ਚਲੋ ਚੱਲੀਏ।' ਸਾਡਾ ਸਾਰਾ ਟੱਬਰ ਸਟੇਸ਼ਨ 'ਤੇ ਆ ਗਿਆ। ਸ਼ਾਇਦ ਅਜੇ ਬਹੁਤੀ ਖ਼ਬਰ ਨਹੀਂ ਸੀ ਫੈਲੀ। ਸਾਨੂੰ ਖਾਲੀ ਡੱਬਾ ਮਿਲ ਗਿਆ, ਜਿਸ ਦੀਆਂ ਲੰਮੀਆਂ ਲੰਮੀਆਂ ਸੀਟਾਂ 'ਤੇ ਅਸੀਂ ਸਾਰੇ ਬੈਠ ਗਏ, ਮਾੜੇ ਮੋਟੇ ਸਾਮਾਨ ਸਮੇਤ...ਅਤੇ ਸਣੇ ਬਾਈਸਾਈਕਲ ਦੇ।

ਗੱਡੀ ਖੜ੍ਹੀ ਰਹੀ ਅਤੇ ਹੌਲ਼ੀ ਹੌਲ਼ੀ ਸਾਡਾ ਡੱਬਾ ਕੀ ਸਾਰੀ ਰੇਲ ਭਰ ਗਈ ਅਤੇ ਲੋਕ ਦਰਵਾਜ਼ਿਆਂ ਦੇ ਬਾਹਰ ਵੀ ਲਟਕ ਗਏ ਸਨ। ਇਹ ਲੋਕ ਕਿਥੇ ਜਾ ਰਹੇ ਸਨ ? ਆਪਣੇ ਰਿਸ਼ਤੇਦਾਰਾਂ ਕੋਲ ? ਕੀ ਸਾਰਿਆਂ ਦੇ ਰਿਸ਼ਤੇਦਾਰ ਆਜ਼ਾਦ ਭਾਰਤ ਵਿਚ ਹਨ। ਇਹ ਤਾਂ ਹੋ ਨਹੀਂ ਸੀ ਸਕਦਾ, ਪਰ ਫਿਰ ਵੀ ਕਿਤੇ ਨਾ ਕਿਤੇ ਤਾਂ ਜਾਣਾ ਹੀ ਸੀ। ਕੁਝ ਤਾਂ ਉਹ

ਸਨ ਜਿਨ੍ਹਾਂ ਦੀ ਜਿਥੇ ਜ਼ਰਾ ਕੁ ਵੀ ਵਾਕਫੀ, ਭਾਵੇਂ ਦੂਰੋਂ ਪਾਰੋਂ ਹੀ ਸੀ, ਉਹ ਉਥੇ ਜਾ ਰਹੇ ਸਨ। ਕੁਝ ਉਹ ਸਨ ਜੋ ਭਾਰੀ ਭੀੜ 'ਚੋਂ ਨਿਕਲ ਕੇ ਨਵੇਕਲੀਆਂ ਥਾਵਾਂ ਨੂੰ ਜਾ ਰਹੇ ਸਨ। ਉਥੇ ਇਹਨਾਂ ਨੇ ਪੈਰ ਅੜਾ ਲੈਣੇ ਸਨ। ਕਈ ਜਵਾਨ ਸ਼ਾਇਦ ਇਹ ਸਮਝਦੇ ਹੋਣ ਕਿ ਵਿਹਲੇ ਇਕ ਥਾਂ ਬੈਠਣ ਨਾਲੋਂ ਗੱਡੀਆਂ 'ਤੇ ਘੁੰਮ ਲੈਣਾ ਚੰਗਾ ਹੈ। ਘੁੰਮਦਿਆਂ ਫਿਰਦਿਆਂ ਇਕ ਤਾਂ ਖ਼ਬਰਾਂ ਦਾ ਬਹੁਤ ਪਤਾ ਲੱਗਦਾ ਹੈ ਅਤੇ ਇਸੇ ਚੱਕਰ ਵਿਚੋਂ ਭਵਿੱਖ ਦਾ ਪ੍ਰੋਗਰਾਮ ਨਿਕਲ ਆਉਣਾ ਸੀ।

ਰੇਲ ਗੱਡੀ ਚੱਲੀ। ਹਰ ਸਟੇਸ਼ਨ ਤੇ ਖਲੋਤੀ 'ਤੇ ਢਾਈ ਕੁ ਘੰਟੇ ਵਿਚ ਜਲੰਧਰ ਪੁੱਜ ਗਈ। ਅਜੇ ਸੂਰਜ ਦਾ ਚਾਨਣ ਕਾਇਮ ਸੀ। ਅਸੀਂ ਜਿਥੇ ਜਾਣਾ ਸੀ ਸਾਨੂੰ ਪਤਾ ਸੀ। ਮੈਂ ਪਹਿਲਾਂ ਵੀ ਜਲੰਧਰ ਆ ਚੁੱਕਾ ਸੀ। ਸ਼ਾਇਦ ਹਰ ਇਕ ਦਾ ਚੱਕਰ ਪਹਿਲੋਂ ਨਿਰਧਾਰਤ ਹੁੰਦਾ ਹੈ। ਸਾਡੇ ਮਾਮਾ ਜੀ ਬਾਰਾਂ ਸਾਲ ਪਹਿਲੋਂ ਇਥੇ ਆ ਗਏ ਸਨ। ਕੀ ਉਹ ਰਵਾਇਤ ਤੋਂ ਉਲਟ ਜਲੰਧਰ ਏਸ ਕਰਕੇ ਤਾਂ ਨਹੀਂ ਸੀ ਆਏ ਕਿ ਪ੍ਰਾਲਬਧ ਨੇ ਉਹਨਾਂ ਨੂੰ ਬਾਅਦ ਵਿਚ ਬਹੁਤ ਸਾਰੇ ਲੋਕਾਂ ਦੀ ਠਾਹਰ ਬਨਾਉਣਾ ਸੀ। ਅਸੀਂ ਆਏ ਤਾਂ ਅੱਗੇ ਵੀ ਸੀ ਪਰ ਇਸ ਵਾਰ ਦਾ ਆਉਣਾ ਕਿਹੋ ਜਿਹਾ ਸੀ। ਨਾ ਹੋਇਆਂ ਵਰਗਾ।

ਜਲੰਧਰ ਸਟੇਸ਼ਨ ਤੋਂ ਬਾਹਰ ਆਏ। ਸਾਹਮਣੇ ਐਂਪਰੈਸ ਗਾਰਡਨ ਰੋਡ 'ਤੇ ਚੱਲ ਪਏ। ਐਂਪਰੈਸ ਗਾਰਡਨ ਹੁਣ ਵਾਲਾ ਨਹਿਰੂ ਗਾਰਡਨ ਜਾਂ ਕੰਪਨੀ ਬਾਗ ਹੀ ਸੀ। ਐਂਪਰੈਸ ਮਹਾਰਾਣੀ ਨੂੰ ਆਖਦੇ ਹਨ ਭਾਵ ਇੰਗਲੈਂਡ ਦੀ ਮਹਾਰਾਣੀ ਵਿਕਟੋਰੀਆ। ਉਹਦੇ ਨਾਂ 'ਤੇ ਇਹ ਬਾਗ ਸੀ। ਸੰਨ ੧੮੫੭ ਤੋਂ ਪਹਿਲਾਂ ਭਾਰਤ ਵਿਚ ਅੰਗਰੇਜ਼ਾਂ ਦੀ ਈਸਟ ਇੰਡੀਆ ਕੰਪਨੀ ਰਾਜ ਕਰਦੀ ਸੀ। ਉਹਦੇ ਵਲੋਂ ਬਣਾਇਆ ਬਾਗ਼ ਕੰਪਨੀ ਬਾਗ਼ ਹੋਇਆ। ਹਿੰਦੁਸਤਾਨ ਦੇ ਲੋਕ ਤਾਂ ਵਪਾਰ ਕਰਨ ਲਈ ਬਣਾਈ ਗਈ ਈਸਟ ਇੰਡੀਆ ਕੰਪਨੀ ਨੂੰ ਕੰਪਨੀ ਬਹਾਦਰ ਵੀ ਕਹਿੰਦੇ ਰਹੇ ਹਨ। ਸਟੇਸ਼ਨ ਤੋਂ ਲੈ ਕੇ ਕੰਪਨੀ ਬਾਗ਼ ਦਾ ਟੋਟਾ ਐਂਪਰੈਸ ਗਾਰਡਨ ਰੋਡ ਸੀ।

ਸਟੇਸ਼ਨ ਤੋਂ ਲੈ ਕੇ ਮੰਡੀ ਫੈਂਟਨ ਗੰਜ ਤਕ ਦੋ ਪਾਸੀਂ ਟਾਵੀਆਂ ਦੁਕਾਨਾਂ ਸਨ, ਅੱਗੇ ਖੱਬੇ ਪਾਸੇ ਗੋਬਿੰਦਗੜ੍ਹ ਮੁਹੱਲਾ ਤੇ ਸੱਜੇ ਪਾਸੇ ਖ਼ਾਲੀ ਮੈਦਾਨ ਸੀ। ਇਸ ਮੈਦਾਨ ਦੇ ਸੜਕ ਵਾਲੇ ਪਾਸੇ ਵਿਚਕਾਰ ਜਿਹੇ ਗੋਬਿੰਦਗੜ੍ਹ ਮਹੱਲੇ ਨੂੰ ਜਾਂਦੀ ਸੜਕ ਦੇ ਐਨ ਸਾਹਮਣੇ ਕੇਵਲ ਚਾਰ ਦੁਕਾਨਾਂ ਸਨ। ਉਹਨਾਂ ਵਿਚ ਅਖ਼ੀਰਲੀ ਸਾਡੇ ਮਾਮਾ ਜੀ ਦੀ ਸੀ। ਸਰੈਣ ਸਿੰਘ ਐਂਡ ਬ੍ਰਦਰਜ਼, ਬੈਟਰੀਆਂ ਵਾਲੇ। ਇਹ ਦੁਕਾਨ ਅਜੇ ਵੀ ਉਥੇ ਹੀ ਹੈ।

ਮੇਰੇ ਨਾਨਾ ਜੀ ਬਾਪੂ ਲਾਭ ਸਿੰਘ ਜੀ ਨੇ ਸਾਡੇ ਛੋਟੇ ਜਿਹੇ ਪਨਾਹਗੀਰ ਕਾਫਲੇ ਨੂੰ ਦੂਰੋਂ ਹੀ ਵੇਖ ਲਿਆ। ਸ਼ਾਇਦ ਉਹਨਾਂ ਦੀ ਕਈ ਦਿਨਾਂ ਦੀ ਉਡੀਕ ਸੀ। ਖ਼ਬਰ ਦੁਕਾਨ ਅੰਦਰ ਵੀ ਗਈ ਹੋਵੇਗੀ। ਮੇਰੇ ਦੋਵੇਂ ਮਾਮੇ ਸ. ਸਰੈਣ ਸਿੰਘ ਅਤੇ ਛੋਟੇ ਸ. ਗੁਰਬਚਨ ਸਿੰਘ ਅਤੇ ਹੋਰ ਲੋਕ ਵੀ ਬਾਹਰ ਆ ਗਏ। ਇਹ ਸਾਰੇ ਸਾਨੂੰ ਅਗਲਵਾਂਢੀ ਹੋ ਕੇ ਮਿਲੇ। ਦਰਦਨਾਕ ਦ੍ਰਿਸ਼ ਸੀ। ਉਹਨਾਂ ਨੂੰ ਇਹ ਤਾਂ ਅਨੁਮਾਨ ਸੀ ਕਿ ਸਭ ਕੁਝ ਤਹਿਸ ਨਹਿਸ ਹੋ ਗਿਆ ਹੈ। ਬਰਬਾਦੀ ਦੀਆਂ ਖ਼ਬਰਾਂ ਤੋਂ ਇਹ ਹੀ ਅੰਦਾਜ਼ਾ ਲੱਗਦਾ ਸੀ ਕਿ ਸਭ ਜੀਅ ਮਰ ਗਏ ਹੋਣਗੇ। ਮੇਰੇ ਮਾਮਾ ਜੀ ਦੇ ਘਰ ਉਸ ਵੇਲੇ ਵੀ ਰੇਡੀਓ ਸੀ ਅਤੇ ਖ਼ਬਰਾਂ ਤਾਂ ਉਹ

ਸੁਣਦੇ ਰਹੇ ਸਨ ਪਰ ਉਹ ਇਕ ਮੋਅਜਜ਼ੇ ਦੀ ਆਸ ਲਾਈ ਬੈਠੇ ਸਨ ਕਿ ਸ਼ਾਇਦ ਉਹਨਾਂ ਦੇ ਜੀਅ ਕਿਸੇ ਤਰ੍ਹਾਂ ਬਚ ਕੇ ਆ ਜਾਣ। ਉਹਨਾਂ ਦੇ ਕਰੀਬੀ ਰਿਸ਼ਤੇਦਾਰਾਂ ਦੀ ਪਹਿਲੀ ਕਿਸ਼ਤ ਅਸੀਂ ਸਾਂ ਜੋ ਸਹੀ ਸਲਾਮਤ ਪਹੁੰਚ ਗਏ। ਨਿਸਚਿਤ ਤੌਰ 'ਤੇ ਅੱਖਾਂ ਵਿੱਚ ਹੰਝੂ ਸਨ, ਵਿਛੋੜੇ ਦੇ ਵੀ ਤੇ ਮਿਲਾਪ ਦੇ ਵੀ। ਅਸੀਂ ਸਾਰਾ ਟੱਬਰ ਮੇਰੇ ਤਾਇਆ ਦੇ ਪਰਿਵਾਰ ਦੇ ਜੀਆਂ ਸਮੇਤ ੨੫-੩੦ ਵਿਅਕਤੀਆਂ ਦਾ ਜੱਥਾ ਉਹਨਾਂ ਨਾਲ ਤੁਰ ਪਿਆ। ਸਾਈਕਲ ਵੀ ਨਾਲ-ਨਾਲ ਰੇੜ੍ਹ ਕੇ ਲਈ ਜਾ ਰਹੇ ਸਾਂ। ਘਰ ਵੀ ਨੇੜੇ ਹੀ ਸੀ ਪ੍ਰੇਮ ਨਗਰ ਵਿਚ, ਜੋ ਦੁਕਾਨ ਤੋਂ ੫ ਮਿੰਟ ਦਾ ਹੀ ਰਸਤਾ ਸੀ। ਸਾਡੀ ਆਮਦ ਆਲ਼ੇ ਦੁਆਲ਼ੇ ਵਾਸਤੇ ਬਹੁਤ ਭਾਰੀ ਖ਼ਬਰ ਸੀ। ਮੇਰੇ ਇਕ ਤਾਏ ਦੇ ਪੁੱਤਰ ਦਾ ਰਿਸ਼ਤਾ ਮੇਰੇ ਇਕ ਮਾਮਾ ਜੀ ਦੀ ਲੜਕੀ ਨਾਲ ਤੈਅ ਸੀ, ਜੋ ਇਥੇ ਜਲੰਧਰ ਨਹੀਂ ਸਨ, ਉਹ ਕਿਥੇ ਹੋਣਗੇ ਇਹ ਨਹੀਂ ਪਤਾ ? ਪਰ ਰਿਸ਼ਤਾ ਤਾਂ ਰਿਸ਼ਤਾ ਹੁੰਦਾ ਹੈ। ਇਉਂ ਵੀ ਜਿਵੇਂ ਵਿਆਹ ਤੋਂ ਪਹਿਲਾਂ ਕੁੜਮ ਕੁੜਮਾਂ ਵੱਲ ਜਾ ਰਹੇ ਹੋਣ। ਆਮ ਹਾਲਤ ਵਿਚ ਤਾਂ ਆਪਣੀ ਮੰਗ ਦੇ ਤਾਇਆ ਚਾਚਿਆਂ ਵੱਲ ਜਾਣ ਦਾ ਖ਼ਿਆਲ ਵੀ ਨਹੀਂ ਕੀਤਾ ਜਾਂਦਾ। ਜਦੋਂ ਸਹੁਰਿਆਂ ਵੱਲ ਜਾਇਆ ਜਾਂਦਾ ਹੈ ਘੋੜੀ 'ਤੇ ਚੜ੍ਹ ਕੇ ਸਿਹਰੇ ਬੰਨ ਕੇ। ਤੇ ਹੁਣ ਇਸ ਹਾਲਾਤ ਵਿਚ ਕਿਹੜੀ ਘੋੜੀ ਤੇ ਕੇਹਾ ਸਿਹਰਾ। ਆਪਣਿਆਂ ਨੂੰ ਮਿਲਣ ਦੀ ਖ਼ੁਸ਼ੀ ਅਤੇ ਇਸ ਹਾਲਤ ਵਿਚ ਆਉਣ ਦੀ ਨਮੋਸ਼ੀ ਦੋਵੇਂ ਗੱਲਾਂ ਰਲੀਆਂ ਮਿਲੀਆਂ ਸਨ। ਦੇਰ ਬਾਦ ਇਤਿਹਾਸ ਫਿਰ ਪੜ੍ਹਿਆ ਸੀ ਕਿ ਸ. ਜੱਸਾ ਸਿੰਘ ਰਾਮਗੜ੍ਹੀਆ ਕਵਿਤਾ ਦੇ ਇਹ ਬੰਦ ਪੜ੍ਹਿਆ ਕਰਦਾ ਸੀ :-

ਕਬਹੂੰ ਕਬਹੂੰ ਬਾਜ ਹਾਥ
ਬਾਜਤੇ ਨਗਾਰੇ ਸਾਥ
ਕਬਹੂੰ ਤੇ ਪਾਇ ਪਿਆਦੇ
ਬੋਝ ਸੀਸ ਸਹੀਏ
ਕਬਹੂੰ ਕਬਹੂੰ ਮੇਵੇ ਔ
ਮਠਾਈ ਕੀ ਨ ਰੁਚੀ ਹੋਤ
ਕਬਹੂੰ ਤੇ ਏਕ ਮੁੱਠੀ
'ਨਾਜ ਕੀ ਨਾ ਲਹੀਏ
ਕਬਹੂੰ ਨਿਜ ਦੁਆਰ ਪਰ
ਭਿਖਾਰੀਅਨ ਕੀ ਭੀਰ ਹੋਤ
ਕਬਹੂੰ ਤੇ ਪਰ ਦੁਆਰ
ਆਪ ਜਾਇ ਬਹੀਏ
ਛੋਡੀਏ ਨਾ ਹਿੰਮਤ
ਵਿਸਾਰੀਏ ਨਾ ਹਰੀ ਨਾਮ
ਜਾਹੂੰ ਬਿਧ ਰਾਮ ਰਾਖੇ
ਤਾਹੂੰ ਬਿਧ ਰਹੀਏ

ਇਹ ਤੁਕਾਂ ਮੈਨੂੰ ਸੰਨ ਸੰਤਾਲੀ ਦਾ ਉਹ ਸਫ਼ਰ ਯਾਦ ਕਰਾਉਂਦੀਆਂ ਹਨ।

ਅਸੀਂ ਬੜੇ ਦਿਨਾਂ ਦੇ ਸਫ਼ਰ ਬਾਦ ਇਕ 'ਆਪਣੇ' ਘਰ ਜਾਂ 'ਆਪਣਿਆਂ' ਦੇ ਘਰ ਆ ਗਏ ਸਾਂ। ਆਲ਼ੇ ਦੁਆਲ਼ੇ ਦੇ ਬਹੁਤ ਲੋਕ ਮਾਮਾ ਜੀ ਨੂੰ ਮਿਲਣ ਆਉਂਦੇ ਔਰਤਾਂ ਵੀ ਆਉਂਦੀਆਂ। ਕੁਝ ਤਾਂ ਮਾਤਾ ਜੀ ਦੀਆਂ ਵਾਕਫ਼ ਹੀ ਸਨ। ਸਾਡੇ ਆਉਣ ਦੀ ਸਚੀਂ ਬਹੁਤ ਖ਼ੁਸ਼ੀ ਸੀ। ਬਾਪੂ ਜੀ ਕਹਿਣ ਲੱਗੇ ਸਾਡਾ ਸਾਰਾ ਧਿਆਨ ਤੁਹਾਡੇ ਵੱਲ ਹੀ ਸੀ। ਪ੍ਰਮਾਤਮਾ ਦਾ ਬਹੁਤ ਸ਼ੁਕਰ ਹੈ ਤੁਸੀਂ ਆ ਗਏ। ਬਾਕੀ ਦੇ ਰਿਸ਼ਤੇਦਾਰ ਵੀ ਆ ਜਾਣ ਤਾਂ ਚੰਗਾ ਹੈ।

ਮੇਰੇ ਮਾਮਾ ਜੀ ਨੂੰ ਇਕ ਗਵਾਂਢੀ ਕਹਿ ਰਿਹਾ ਸੀ—"ਸਰੈਣ ਸਿੰਘ ਬਾਹਲਾ ਚੰਗਾ ਹੋਇਆ ਜੋ ਬੀਬੀ ਹੋਰੀਂ ਆ ਗਏ ਨੇ। ਮੈਨੂੰ ਪਤਾ ਲੱਗਾ ਕਿ ਪਨਾਹਗੀਰਾਂ ਦੀ ਗੱਡੀ ਭਰ ਕੇ ਆਈ ਏ। ਵਿਚਾਰੇ ਮੁਸੀਬਤ ਦੇ ਮਾਰੇ ਆਏ ਨੇ। ਚੰਗਾ ਭਈ ਜੋ ਪ੍ਰਮਾਤਮਾ ਦੀ ਮਰਜ਼ੀ"।

ਬੜੇ ਸਾਲਾਂ ਬਾਦ ਜਦੋਂ ਹੱਸਦੇ ਖੇਡਦੇ, ਖ਼ੁਸ਼ੀ-ਖ਼ੁਸ਼ੀ ਆਪਣੀ ਬੱਸ ਲੈ ਕੇ ਬੈਂਡ ਵਾਜਿਆਂ ਅਤੇ ਕੀਰਤਨੀ ਜੱਥੇ ਸਮੇਤ ਜਦੋਂ ਇਕ ਛੋਟੇ ਜਿਹੇ ਪਿੰਡ ਵਿਚ ਸਰਦੇ ਪੁਜਦੇ ਠੇਕੇਦਾਰ, ਟਰੱਕ ਆਪਰੇਟਰ, ਕਾਰਖਾਨੇਦਾਰ ਇੰਜਨੀਅਰ ਤੇ ਵੱਡੇ ਮਿਸਤਰੀ ਵਿਆਹੁਣ ਗਏ ਤਾਂ ਇਕ ਨਿਗੂਣੇ ਜਿਹੇ ਬੱਚੂ ਕੋਲੋਂ ਕਿਸੇ ਹੋਰ ਨੂੰ ਕਹੇ ਗਏ 'ਪਨਾਹਗੀਰ' ਸ਼ਬਦ ਨੂੰ ਸੁਣ ਕੇ ਬਜ਼ੁਰਗ ਮੁੜ ਹਲੂਣਿਆ ਗਿਆ। ਉਸ ਨੂੰ ਇਵੇਂ ਲੱਗਾ ਜਿਵੇਂ ਉਹ ਇਹਨਾਂ ਸਾਰਿਆਂ ਨੂੰ ਗਾਹਲ ਕੱਢ ਗਿਆ ਹੋਵੇ। ਜਿਵੇਂ ਕਹਿ ਗਿਆ ਹੋਵੇ ਮੰਗਤੇ, ਕੰਗਾਲ, ਚੋਰ ਉਚੱਕੇ। ਇਹੀ ਕਾਰਨ ਸੀ ਉਸ ਆਪਣੇ ਸ਼ਾਂਤ ਸੁਭਾਅ ਦੇ ਉਲਟ ਭੜਕ ਕੇ ਕਹਿ ਦਿੱਤਾ—ਤੂੰ ਆਪ ਬੜਾ ਮਜਸਟਰੇਟ ਲੱਗਾ ਏਂ।



(੧੪)

# ......ਕੋਈ ਮੁਸਲਮਾਨ ਮਾਰਿਐ ?

ਮੇਰੇ ਮਾਮਾ ਜੀ ਸ. ਗੁਰਬਚਨ ਸਿੰਘ ਉਦੋਂ ਸਾਰਿਆਂ ਵਿਚੋਂ ਜੁਆਨ ਵੀ ਸਨ ਅਤੇ ਵਧੀਆ ਫੁਟਬਾਲ ਖੇਡਣ ਵਾਲੇ ਸੋਹਣੇ ਸਰੀਰ ਦੇ ਮਾਲਕ ਵੀ। ਇਕ ਦਿਨ ਮਾਮਾ ਸਰਦਾਰ ਸਿੰਘ ਜੀ ਕਹਿਣ ਲੱਗੇ—"ਬਚਨ ਤੂੰ ਵੀ ਕੋਈ ਮੁਸਲਮਾਨ ਮਾਰਿਐ ਕਿ ਨਹੀਂ ?" ਉਨ੍ਹਾਂ ਅਗੋਂ ਦੋ ਉਂਗਲਾਂ ਖੜ੍ਹੀਆਂ ਕਰ ਦਿੱਤੀਆਂ। "ਹੱਛਾ, ਦੋ ਮਾਰੇ ਨੀ।" "ਇੰਝ ਲੱਗਾ ਜਿਵੇਂ ਸਾਡੇ ਕੋੜਮੇ ਵਿਚੋਂ ਵੀ ਕੋਈ ਸੂਰਮਾ ਨਿਕਲਿਆ ਹੈ। "ਕਿਵੇਂ ਮਾਰੇ ਤੇ ਕਿੱਥੇ ?" ਮਾਮਾ ਗੁਰਬਚਨ ਸਿੰਘ ਦੱਬੀ ਹੋਈ ਆਵਾਜ਼ 'ਚ ਕਹਿਣ ਲੱਗੇ "ਇਥੇ ਸੜਕ 'ਤੇ ਆਉਂਦੇ ਪਏ ਸਨ, ਤਲਵਾਰ ਨਾਲ ਦੋਵੇਂ ਹੀ ਲਾਹ ਧਰੇ।"

ਇਹ ਉਹ ਸਮਾਂ ਸੀ ਜਦੋਂ ਸਿੱਖ ਮੁੰਡਿਆਂ ਦੀ ਬਹਾਦਰੀ ਇਸ ਗੱਲ 'ਤੇ ਨਿਰਭਰ ਸੀ ਕਿ ਉਹਨਾਂ ਕਿੰਨੇ ਮੁਸਲਮਾਨ ਮਾਰੇ ਹਨ ਅਤੇ ਮੁਸਲਮਾਨਾਂ ਦੀ ਸ਼ੁਜਾਅਤ ਦਾ ਪੈਮਾਨਾ ਵੀ ਇਹ ਸੀ ਕਿ ਉਹਨਾਂ ਕਿੰਨੇ ਵੱਧ ਤੋਂ ਵੱਧ ਸਿੱਖ ਮਾਰੇ ਹਨ। ਜਿਸ ਨੇ ਕੋਈ ਵੀ ਨਾ ਮਾਰਿਆ ਉਹ ਕਿਧਰ ਦਾ ਬਹਾਦਰ ਹੋਇਆ ?

ਮਾਮਾ ਸਰਦਾਰ ਸਿੰਘ ਲਾਇਲਪੁਰ ਤੋਂ ਆਏ ਸਨ, ਉਥੇ ਉਹਨਾਂ ਦੀ ਮੋਟਰ ਮਕੈਨਕੀ ਦੀ ਵਰਕਸ਼ਾਪ ਸੀ। ਥੋੜ੍ਹੇ-ਥੋੜ੍ਹੇ ਦਿਨਾਂ ਦੇ ਫਰਕ ਨਾਲ ਰਿਸ਼ਤੇਦਾਰ ਜਲੰਧਰ ਆਉਣੇ ਸ਼ੁਰੂ ਹੋ ਗਏ ਸਨ। ਇਹ ਸਾਰੇ ਮੇਰੇ ਨਾਨਕਿਆਂ ਵਿਚੋਂ ਹੀ ਸਨ। ਮਾਮੇ ਮਾਮੀਆਂ ਮਾਸੀਆਂ। ਮਾਮਾ ਸੁਰੈਣ ਸਿੰਘ ਜੀ ਦਾ ਘਰ ਇਕ ਕਿਸਮ ਦਾ ਹੈੱਡ-ਕੁਆਟਰ ਸੀ ਅਤੇ ਇਥੇ ਸਾਰੀ ਸੂਚਨਾ ਆਉਂਦੀ। ਇਕ ਮਾਮਾ ਜੀ ਗੁਜਰਾਂਵਾਲੇ ਤੋਂ ਆਏ ਸ. ਕਰਤਾਰ ਸਿੰਘ। ਇਕ ਦਿਨ ਲੰਮਾ ਜੁਆਨ ਬੰਦਾ ਆਇਆ। ਬਾਪੂ (ਨਾਨਾ) ਜੀ ਨੇ ਅਵਾਜ਼ ਦਿੱਤੀ—ਸਰੈਣ ਸਿੰਘ, ਗਿਆਨ ਸਿੰਘ ਆਇਐ ਬਾਰੋਂ। ਮੈਨੂੰ ਉਦੋਂ ਬਾਰ ਦੇ ਅਰਥ ਪਤਾ ਨਹੀਂ ਸਨ। ਮੈਂ ਸਮਝਿਆ ਬਾਹਰੋਂ ਆਏ ਹਨ। ਉਦੋਂ ਤਕ ਮੈਨੂੰ ਨਹੀਂ ਸੀ ਪਤਾ ਕਿ ਸਾਡੀ ਰਿਸ਼ਤੇਦਾਰੀ ਲਾਇਲਪੁਰ ਵੱਲ ਵੀ ਹੈ। ਲਾਇਲਪੁਰ ਦੀ ਬਾਰ ਵਿਚੋਂ ਇਹ ਵੀ ਸਾਡੇ ਮਾਮਾ ਜੀ ਸਨ। ਬਾਕੀ ਪਰਿਵਾਰ ਨਾਨਾ ਜੀ ਨਾਨੀ ਜੀ ਅਜੇ ਪੁੱਜੇ ਨਹੀਂ ਸਨ। ਹੌਲ਼ੀ-ਹੌਲ਼ੀ ਉਹ ਵੀ ਆ ਗਏ। ਇਕ ਦਿਨ ਇਹਨਾਂ ਸਾਰਿਆਂ ਦੇ ਜੱਦੀ ਪਿੰਡ ਤਲਵੰਡੀ ਕਾਹਲਵਾਂ ਤੋਂ ਮਾਮਾ ਗਿਆਨ ਸਿੰਘ ਜੀ ਟੱਬਰ ਸਮੇਤ ਆ ਗਏ। ਇਹਨਾਂ ਦਾ ਪਿੰਡ ਤਾਂ ਰਾਵੀ ਦੇ ਕੋਲ ਕਰਤਾਰਪੁਰ ਦੇ ਨਜ਼ਦੀਕ ਸੀ, ਪਰ ਇਹ ਫਿਰਦੇ-ਫਿਰਾਂਦੇ ਰਿਆਸਤ ਜੰਮੂ ਵੱਲ ਚਲੇ ਗਏ ਸਨ। ਮਾਮਾ ਜੀ ਦਾ ਘਰ ਕਿਰਾਏ 'ਤੇ ਲਏ ਦੋ ਕਮਰਿਆਂ ਦਾ ਹੀ ਸੀ ਪਰ ਜਿਵੇਂ ਪਾਣੀ 'ਚ ਪਾਣੀ ਸਮਾ ਜਾਂਦਾ ਹੈ ਇਵੇਂ ਕਿੰਨੇ ਲੋਕ ਇਸ ਘਰ ਵਿਚ ਸਮਾ ਰਹੇ ਸਨ।

ਹੌਲ਼ੀ-ਹੌਲ਼ੀ ਮੇਰੇ ਨਾਨਕਿਆਂ 'ਚੋਂ ਸਾਰੇ ਪਰਿਵਾਰ ਸਹੀ ਸਲਾਮਤ ਪੁੱਜ ਗਏ ਸਨ। ਮੇਰੇ ਤਾਇਆਂ ਦੇ ਟੱਬਰ 'ਚੋਂ ਦੋ ਤਿੰਨ ਦਿਨ ਰਹਿ ਕੇ ਤਾਇਆ ਮੇਹਰ ਸਿੰਘ ਤਾਂ ਜਗਾਧਰੀ ਚਲੇ ਗਏ, ਜੋ ਕਿ ਅੱਗੇ ਵੀ ਪੇਪਰ ਮਿੱਲ ਵਿਚ ਕੰਮ ਕਰ ਚੁੱਕੇ ਸਨ। ਆਪਣੀ ਠਾਹਰ

ਬਣਾਉਨ ਤੇ ਕੰਮਕਾਜ ਭਾਲਣ ਲਈ ਉਹ ਮੁੜ ਕੇ ਉਥੇ ਗਏ। ਤਾਇਆ ਖੜਕ ਸਿੰਘ ਜੀ ਦਿੱਲੀ ਚਲੇ ਗਏ ਥਾਂ ਪਤਾ ਲੱਭਣ ਵਾਸਤੇ। ਇਹ ਪਰਿਵਾਰ ਬਾਦ ਵਿਚ ਇਹਨਾਂ ਹੀ ਥਾਵਾਂ 'ਤੇ ਪੱਕੇ ਤੌਰ 'ਤੇ ਵਸ ਗਏ। ਤਾਇਆ, ਬਾਪੂ ਕਿਸ਼ਨ ਸਿੰਘ ਹੋਰਾਂ ਜਲੰਧਰ ਵਿਚ ਹੀ ਇਕ ਮਕਾਨ ਲੱਭ ਲਿਆ। ਉਸ ਵੇਲੇ ਮੁਸਲਮਾਨਾਂ ਦੇ ਬਹੁਤ ਸਾਰੇ ਮਕਾਨ ਖ਼ਾਲੀ ਪਏ ਸਨ। ਆਪਣੀ ਸੰਭਾਲ ਸ਼ਕਤੀ ਅਨੁਸਾਰ ਲੋਕ ਉਹਨਾਂ ਨੂੰ ਮੱਲ ਰਹੇ ਸਨ।

ਜਿਵੇਂ ਕਿਤੇ ਅੱਗੇ ਵੀ ਜ਼ਿਕਰ ਹੋ ਚੁੱਕਾ ਹੈ। ਮਾਮਾ ਜੀ ਦੇ ਘਰ ਇਕ ਰੇਡੀਓ ਸੀ, ਸ਼ਾਇਦ ਸਾਰੇ ਮੁਹੱਲੇ ਵਿਚ ਇਕ ਹੀ ਰੇਡੀਓ। ਇਸੇ ਮੁਹੱਲੇ ਵਿਚ ਕਾਂਗਰਸ ਦਾ ਦਫ਼ਤਰ ਸੀ ਅਤੇ ਇਥੋਂ ਦੇ ਕਾਂਗਰਸੀ ਜਵਾਨ ਵੀ ਖ਼ਬਰਾਂ ਸੁਨਣ ਉਥੇ ਆਇਆ ਕਰਦੇ ਸਨ। ਇਹਨਾਂ ਵਿਚੋਂ ਬਾਦ ਵਿਚ ਇਕ ਪੰਜਾਬ ਦਾ ਮੁਖ ਮੰਤਰੀ ਵੀ ਬਣ ਗਿਆ ਸੀ—ਸ. ਦਰਬਾਰਾ ਸਿੰਘ। ਸਾਡੇ ਵਾਸਤੇ ਰੇਡੀਓ ਦੇ ਕੋਲ ਹੋਣਾ ਇਕ ਨਵਾਂ ਅਨੁਭਵ ਸੀ। ਬਹੁਤਿਆਂ ਨੇ ਤਾਂ ਬਿਜਲੀ ਵੀ ਪਹਿਲੀ ਵਾਰ ਵੇਖੀ ਸੀ। ਮੇਰੇ ਮਾਮਾ ਜੀ ਰੇਡੀਓ ਦੇ ਸ਼ੌਕੀਨ ਵਿਅਕਤੀ ਤਾਂ ਨਹੀਂ ਸਨ ਕਿ ਉਚੇਚੇ ਪੈਸੇ ਖਰਚ ਕਰਕੇ ਉਹ ਅਜਿਹਾ ਕੀਮਤੀ ਯੰਤਰ ਖ਼ਰੀਦਦੇ ਪਰ ਕੋਈ ਅੰਗਰੇਜ਼ ਉਹਨਾਂ ਕੋਲ ਇਹ ਰੇਡੀਓ ਬੜਾ ਸਸਤਾ ਦੇ ਗਿਆ ਸੀ। ਸ਼ਾਇਦ ਆਪਣੀ ਮੋਟਰ ਦੇ ਕੰਮ ਦੇ ਇਵਜ਼ ਹੀ। ਅੰਗਰੇਜ਼ ਲੋਕ ਵਾਪਸ ਦੇਸ ਇੰਗਲੈਂਡ ਜਾਣ ਵੇਲੇ ਚੀਜ਼ਾਂ ਸਸਤੇ ਭਾਅ ਸੁੱਟ ਗਏ ਸਨ। ਇਕ ਦਿਨ ਮੇਰੇ ਤਾਏ ਦੇ ਪੁੱਤਰ ਭਰਾ ਤਰਲੋਕ ਸਿੰਘ ਨੇ ਭੇਦ-ਭਰੀ ਗੱਲ ਦੱਸੀ। ਉਸ ਕਿਹਾ ਮੈਨੂੰ ਪਤਾ ਲੱਗ ਗਿਆ ਹੈ ਕਿ ਰੇਡੀਓ ਕਿਵੇਂ ਲਾਈਦਾ ਹੈ। ਮੈਂ ਹੈਰਾਨ ਰਹਿ ਗਿਆ। ਏਡੀ ਵੱਡੀ ਗੱਲ ਦਾ ਇਸ ਨੂੰ ਕਿਵੇਂ ਪਤਾ ਚੱਲ ਗਿਆ। ਭਰਾ ਤਰਲੋਕ ਸਿੰਘ ਖ਼ਾਮੋਸ਼ ਰਹਿਣ ਵਾਲਾ ਵਿਅਕਤੀ ਹੈ। ਉਸ ਦੀ ਖ਼ਾਮੋਸ਼ੀ ਇਕ ਭੇਦ ਵਾਂਗ ਵੀ ਸੀ। ਉਸ ਨੇ ਰੇਡੀਓ ਦਾ ਸਵਿਚ ਮਰੋੜਿਆ ਤੇ ਰੇਡੀਓ ਬੋਲਣ ਲੱਗ ਪਿਆ। ਉਸ ਵੇਲੇ ਰੇਡੀਓ ਤੋਂ ਕੋਈ ਫਿਲਮੀ ਗਾਣਾ ਨਹੀਂ ਸੀ ਆ ਸਕਦਾ। ਫਿਲਮ ਦਾ ਗਾਣਾ ਤਵਿਆਂ ਵਾਲੇ ਵਾਜੇ ਗਰਾਮੋਫੋਨ 'ਤੇ ਆਉਂਦਾ ਸੀ। ਫਿਲਮ ਦੇਖਣਾ ਜਾਂ ਫਿਲਮ ਦਾ ਗਾਣਾ ਸੁਨਣਾ ਬਹੁਤ ਮਾੜੀ ਗੱਲ ਸਮਝੀ ਜਾਂਦੀ ਸੀ ਅਤੇ ਰੇਡੀਓ ਇਸ 'ਬੁਰਾਈ' ਤੋਂ ਬਿਲਕੁਲ ਪਾਕ ਸੀ। ਭਰਾ ਤਰਲੋਕ ਸਿੰਘ ਵਲੋਂ ਰੇਡੀਓ ਲਾ ਲੈਣ ਨਾਲ ਉਸ ਦੀ ਅਕਲਮੰਦੀ ਦਾ ਸਾਡੇ 'ਤੇ ਬਹੁਤ ਪ੍ਰਭਾਵ ਪਿਆ।

ਸਾਡੇ ਮਾਮਾ ਜੀ ਜਿਸ ਮਕਾਨ ਵਿਚ ਕਿਰਾਏ 'ਤੇ ਰਹਿੰਦੇ ਸਨ ਉਹਦਾ ਮਾਲਕ ਬਾਪੂ ਵਧਾਵਾ ਸਿੰਘ ਅਤੇ ਉਹਨਾਂ ਦੇ ਘਰੋਂ ਬਿਰਧ ਮਾਤਾ ਸਨ। ਇਹਨਾਂ ਦਾ ਪੁੱਤਰ ਸੀ, ਜਸਵੰਤ ਸਿੰਘ ਜੋ ਮੇਰੇ ਤੋਂ ਕੁਝ ਵੱਡੀ ਉਮਰ ਦਾ ਸੀ। ਇਸ ਨਾਲ ਮੇਰੀ ਚੰਗੀ ਜਾਣ-ਪਛਾਣ ਹੋ ਗਈ। ਬਹੁਤ ਦੇਰ ਬਾਦ ਇਹ ਰੇਡੀਓ ਵਿਚ ਭਰਤੀ ਹੋ ਗਿਆ ਅਤੇ ਫੇਰ ਇਸੇ ਸਿਲਸਲੇ ਵਿਚ ਮਾਸਕੋ (ਰੂਸ) ਵਿਚ ਚਲਿਆ ਗਿਆ।

ਸਾਡੇ ਮਾਮਾ ਜੀ ਦਾ ਭਾਈਚਾਰਾ ਬਹੁਤ ਵਿਸ਼ਾਲ ਸੀ। ਉਹਨਾਂ ਸਾਰਿਆਂ ਨੂੰ ਅਸੀਂ ਮਾਮਾ ਜੀ ਹੀ ਆਖਦੇ ਸਾਂ। ਇਹਨਾਂ ਵਿਚੋਂ ਬਹੁਤੇ ਅਸੀਂ ਪਹਿਲੀ ਵਾਰ ਹੀ ਵੇਖੇ ਸਨ। ਇਕ ਮਾਮਾ ਮੋਨਾ ਵੀ ਸੀ। ਉਸ ਦਾ ਇਕ ਪੁੱਤਰ ਬਹੁਤ ਹੀ ਚੁਸਤ ਸੀ। ਉਹ ਮੁੰਡਾ ਅਕਸਰ ਮੈਨੂੰ ਨਵੀਆਂ ਨਵੀਆਂ ਕਹਾਣੀਆਂ ਦੱਸਿਆ ਕਰੇ। ਇਕ ਗੱਲ ਸੁਣਾ ਕੇ ਤਾਂ ਉਸ ਅਸਲੋਂ ਹੈਰਾਨ ਕਰ ਦਿੱਤਾ। ਕਹਿਣ ਲੱਗਾ ਮੇਰਾ ਬਾਪ ਅਸਲੀ ਬਾਪ ਨਹੀਂ। ਮੈਨੂੰ ਸਮਝ ਨਾ ਆਵੇ ਕਿ ਬਾਪ ਅਸਲੀ ਤੇ ਨਕਲੀ ਕਿਵੇਂ ਹੁੰਦੇ ਨੇ। (ਸਾਡੀ ਇਹ ਮਾਮੀ ਕੁਦੇਸਣ ਸੀ। ਹਿੰਦੀ ਵਰਗੀ ਪੰਜਾਬੀ ਬੋਲਦੀ ਸੀ ਅਤੇ ਇਹ ਮੁੰਡਾ ਉਸ ਦੇ ਪਹਿਲੇ ਵਿਆਹ ਦਾ ਸੀ) ਉਹ ਮੁੰਡਾ ਇਹ ਵੀ ਆਖੇ ਕਿ ਬੜਾ ਮਾਲ ਭਰਿਆ ਪਿਆ ਹੈ ਦੁਕਾਨਾਂ ਵਿਚ ਉਹ ਜਾਂਦਾ ਹੁੰਦਾ ਸੀ

ਲੁੱਟਣ ਵਾਸਤੇ। ਇਕ ਦਿਨ ਉਸ ਨੇ ਬੜਾ ਵਧੀਆ ਚਾਕੂ ਵਿਖਾਇਆ, ਜੋ ਉਹ ਇਕ ਦੁਕਾਨ 'ਚੋਂ ਲੁੱਟ ਕੇ ਲਿਆਇਆ ਸੀ। ਇਕ ਦਿਨ ਉਹ ਮੈਨੂੰ ਵੀ ਵਰਗਲਾ ਕੇ ਲੈ ਗਿਆ ਆਪਣੇ ਨਾਲ। ਚੌਗਿਟੀ ਪਿੰਡ ਵੱਲ ਅਸੀਂ ਕਿਤੇ ਗਏ। ਸ਼ਹਿਰ ਅੰਦਰਲਾ ਲੁੱਟ ਦਾ ਮਾਲ ਠਿਕਾਣੇ ਲੱਗ ਚੁੱਕਾ ਸੀ। ਜਿਧਰ ਵੇਖੋ ਮੁਸਲਮਾਨਾਂ ਦੀਆਂ ਦੁਕਾਨਾਂ ਤੇ ਮਕਾਨ ਅੱਗ ਨਾਲ ਧੁਆਂਖੀਆਂ ਖੋਲੇ ਬਣੀਆਂ ਸਨ ਅਤੇ ਸ਼ਤੀਰ ਗਾਇਬ ਸਨ। ਇਕ ਦੁਕਾਨ ਦੇ ਮਲਬੇ ਵਿਚੋਂ ਅਸੀਂ ਕੁਝ ਲੱਭਦੇ ਰਹੇ। ਉਹ ਟੱਪ-ਟੱਪ ਕੇ ਇਵੇਂ ਡਬੇ ਲੱਭੇ ਅਤੇ ਫਰੋਲੇ ਜਿਵੇਂ ਕੁਕੜੀ ਮਿਟੀ 'ਚੋਂ ਦਾਣਾ ਚੁਗ ਲੈਂਦੀ ਹੈ। ਪਰ ਮੈਂ ਸਾਰਾ ਦਿਨ ਲਾ ਕੇ ਕੁਝ ਕੁ ਬਲੌਰੀ ਬਾਂਟੇ ਹੀ ਲੱਭ ਸਕਿਆ। ਸਾਡੀ ਕੋਸ਼ਿਸ਼ ਸਫ਼ਲ ਹੋ ਗਈ ਸੀ। ਜਿਵੇਂ ਸ਼ਿਕਾਰੀ ਨੂੰ ਸ਼ਿਕਾਰ ਮਿਲ ਗਿਆ ਹੋਵੇ। ਜੇ ਉਹ ਵੀ ਨਾ ਮਿਲਦੇ ਤਾਂ ਆਪਣੀ ਬੜੀ ਬੇਇਜ਼ਤੀ ਹੋਣੀ ਸੀ। ਆਪਣੀ ਕਿਸਮਤ ਹੈ ਜ਼ਿੰਦਗੀ ਵਿਚ ਸਦਾ ਬਾਂਟੇ ਹੀ ਹੱਥ ਲੱਗੇ ਹਨ।

ਸਾਡੇ ਮਾਮਾ ਜੀ ਦੀ ਦੁਕਾਨ ਅਤੇ ਘਰ ਵਿਚਲਾ ਸਿੱਧਾ ਫਾਸਲਾ ਤਾਂ ਇਕ ਮਿੰਟ ਦਾ ਸੀ, ਪਰ ਵਿਚਕਾਰ ਇਕ ਟੀਨ ਦੀਆਂ ਚਾਦਰਾਂ ਦੀ ਕੰਧ ਸੀ ਅਤੇ ਗਲੀ ਵਿਚੋਂ ਸਹੀ ਰਸਤੇ ਰਾਹੀਂ ਪੰਜ ਕੁ ਮਿੰਟ ਚਾਹੀਦੇ ਹੀ ਸਨ। ਉਸ ਚਾਦਰਾਂ ਦੀ ਦੀਵਾਰ ਦੇ ਪਾਰ ਖੁੱਲ੍ਹਾ ਮੈਦਾਨ ਸੀ ਕੁਝ ਦਰਖ਼ਤ ਸਨ ਟਾਹਲੀਆਂ ਆਦਿ। ਇਸ ਵਾਸਤੇ ਉਸ ਪਾਸੇ ਦੀ ਸਾਰੀ ਗੱਲ ਸੁਣਦੀ ਹੁੰਦੀ ਸੀ। ਅਸੀਂ ਮੌਤ ਦੇ ਮੂੰਹ 'ਚੋਂ ਬੱਚ ਕੇ ਤਾਂ ਆ ਗਏ ਪਰ ਮੌਤ ਦਾ ਸਾਇਆ ਵਾਤਾਵਰਣ 'ਤੇ ਕਾਇਮ ਸੀ। ਦਿਲ ਹਿਲਾ ਦੇਣ ਵਾਲੀਆਂ ਕਹਾਣੀਆਂ ਬਹਾਦਰੀ ਦੀਆਂ ਕਥਾਵਾਂ ਕੁਝ ਸੱਚ ਤੇ ਕੁਝ ਝੂਠ ਲਗਾਤਾਰ ਸੁਣਦੇ ਰਹਿੰਦੇ ਸੀ। ਰੇਲ ਦਾ ਸਟੇਸ਼ਨ ਲਾਗੇ ਹੋਣ ਕਰਕੇ ਰਾਤ ਨੂੰ ਉਥੋਂ ਬੜੀਆਂ ਭਿਆਨਕ ਆਵਾਜ਼ਾਂ ਆਉਣੀਆਂ। ਇਕ ਰਾਤ ਅਜਿਹਾ ਹੀ ਰੌਲ਼ਾ ਅਸੀਂ ਸੁਣਿਆ ਜਿਹੋ ਜਿਹਾ ਰਾਵਲ ਪਿੰਡੀ ਸੁਣਦੇ ਸੀ ਜਿਵੇਂ ਹਮਲਾ ਹੋਇਆ ਹੋਵੇ, ਜਿਵੇਂ ਬੰਦੇ ਵੱਢੇ ਜਾ ਰਹੇ ਹੋਣ। ਸ਼ਾਇਦ ਉਹ ਰੌਲ਼ਾ, ਉਹ ਦਹਿਸ਼ਤ ਸਾਡੀ ਮਾਨਸਿਕਤਾ ਦਾ ਹਿੱਸਾ ਬਣ ਚੁੱਕੇ ਸਨ। ਸੁਤਿਆਂ ਹੋਇਆਂ ਅਕਸਰ ਉਹ ਆਤੰਕ ਅਤੇ ਡਰ ਉਸ ਰੌਲ਼ੇ ਦੇ ਰੂਪ ਵਿਚ ਸੁਣਾਈ ਦਿੰਦਾ ਰਹਿੰਦਾ। ਇਕ ਰਾਤ ਤਾਂ ਇਸ ਰੌਲ਼ੇ ਨੇ ਬਹੁਤ ਹੀ ਤੰਗ ਕੀਤਾ ਸੱਚੀ ਗੱਲ ਤਾਂ ਇਹ ਹੈ ਕਿ ਅਸੀਂ ਸੌਂ ਨਾ ਸਕੇ। ਸਤਿ ਸ੍ਰੀ ਅਕਾਲ ਦੇ ਜੈਕਾਰੇ ਸੁਣਾਈ ਦਿੰਦੇ। ਫਿਰ ਨੀਂਦ ਆਈ ਤਾਂ ਸੁਤਉਣੀਂਦੇ ਜਿਹੇ ਵਿਚ ਇਕ ਆਵਾਜ਼ ਆਉਂਦੀ ਰਹੀ। ਆਵਾਜ਼ ਘਟਦੀ ਗਈ ਜਿਵੇਂ ਕੋਈ ਸਹਿਕ ਸਹਿਕ ਕੇ ਬੋਲ ਰਿਹਾ ਹੋਵੇ, ਪਰ ਇਸ ਆਵਾਜ਼ ਨੇ ਪਿੱਛਾ ਨਹੀਂ ਛੱਡਿਆ। ਇਹ ਆਵਾਜ਼ ਸੀ—ਅਲਾਹ ਹੂਦੀ।

ਸਵੇਰੇ ਜਾਗ ਆਈ ਤਾਂ ਆਲ਼ੇ ਦੁਆਲ਼ੇ ਸਹਿਮੇ ਸਹਿਮੇ ਚਿਹਰੇ ਸਨ। ਅਸੀਂ, ਜਸਵੰਤ ਤੇ ਦੋ ਚਾਰ ਮੁੰਡੇ ਬਾਹਰ ਨਿਕਲੇ। ਹਵਾ 'ਚ ਭੇਦ ਭਰੀ ਖ਼ਾਮੋਸ਼ੀ ਸੀ। ਅੱਗੇ ਗਏ ਤਾਂ ਲੋਕ ਟੋਲੀਆਂ ਬਣਾ ਬਣਾ ਕੇ ਖੜੇ ਗੱਲਾਂ ਕਰ ਰਹੇ ਸਨ। ਇਹੋ ਜਿਹੀਆਂ ਟੋਲੀਆਂ ਕਈ ਥਾਵਾਂ 'ਤੇ ਸਨ ਗਲੀ ਦੇ ਨਾਲ ਪਏ ਖਾਲੀ ਖੋਲੇ ਵਿਚ ਅਤੇ ਬਾਹਰ ਸੜਕ ਦੇ ਉੱਤੇ।

ਅਸਾਂ ਵੱਡਿਆਂ ਦੀਆਂ ਲੱਤਾਂ ਵਿਚੋਂ ਦੀ ਰਾਹ ਬਣਾ ਹੀ ਲਿਆ ਅਤੇ ਜੋ ਵੇਖਿਆ ਅੱਖਾਂ ਟੱਡੀਆਂ ਦੀਆਂ ਟੱਡੀਆਂ ਹੀ ਰਹਿ ਗਈਆਂ। ਕੁਝ ਲਾਸ਼ਾਂ ਤਾਂ ਮੁਸਲਮਾਨ ਮੁੰਡਿਆਂ ਦੀਆਂ ਸਨ। ਤਿੰਨ ਕੁ ਲਾਸ਼ਾਂ ਕੁੜੀਆਂ ਦੀਆਂ ਸਨ। ਰੰਗ-ਬਰੰਗੇ ਕੱਪੜੇ ਆਲੇ-ਦੁਆਲੇ ਖਿਲਰੇ ਪਏ ਸਨ। ਇਹ ਕਿਸੇ ਨੂੰ ਪੁੱਛਣ ਵਾਲੀ ਗੱਲ ਨਹੀਂ ਸੀ—ਉਹਨਾਂ ਦੀਆਂ ਛਾਤੀਆਂ ਅਤੇ ਗੁਪਤ ਅੰਗਾਂ ਨੂੰ ਕਿਰਪਾਨਾਂ ਮਾਰ ਮਾਰ ਕੇ ਕੱਟਿਆ ਹੋਇਆ ਸੀ। ਲਹੂ ਉੱਤੇ ਮੱਖੀਆਂ ਭਿਣਕ ਰਹੀਆਂ ਸਨ ਵੇਖ ਕੇ ਮਨ ਕੱਚਾ ਕੱਚਾ ਹੋ ਰਿਹਾ ਸੀ। ਮੌਤ ਦੀ ਨੀਂਦ ਰਾਹੀਂ ਅੰਤਿਮ ਰਾਹਤ ਤੋਂ ਪਹਿਲਾਂ ਉਹਨਾਂ ਨਾਲ ਕੀ ਵਾਪਰੀ ਹੋਵੇਗੀ। ਇਸ ਦੀ ਕਲਪਨਾ

ਮੌਤ ਤੋਂ ਵੀ ਭਿਆਨਕ ਸੀ। ਇਥੇ ਖਲੋਤਿਆਂ ਹੀ ਅਸੀਂ ਫੜੇ ਗਏ। ਨਾਨਾ ਜੀ ਨੇ ਆ ਦਬੋਚਿਆ। ਜ਼ਬਰਦਸਤ ਤਾੜਨਾ ਸੀ—"ਚਲੋ ਘਰ ਨੂੰ....ਤੁਹਾਨੂੰ ਆਉਣ ਕਿਸ ਨੇ ਦਿੱਤਾ ਸੀ।" ਪਰ ਸਾਡੇ ਛੋਟੇ ਸਰੀਰਾਂ ਵਿਚ ਆਤਮਾ ਛੋਟੀ ਨਹੀਂ ਸੀ। ਉਹ ਸਭ ਕੁਝ ਸਮਝਦੀ ਸੀ। ਅਸੀਂ ਘਰ ਆ ਗਏ ਤੇ ਸਾਨੂੰ ਬਾਹਰ ਨਾ ਕਿਸੇ ਜਾਣ ਦਿੱਤਾ। ਇਸ ਘਟਨਾ ਜਾਂ ਦੁਰਘਟਨਾ ਦੀਆਂ ਕਹਾਣੀਆਂ ਤਾਂ ਉਸੇ ਦਿਨ ਹੀ ਬਨਣ ਲੱਗ ਪਈਆਂ ਸਨ। ਰਾਤ ਮੁਸਲਮਾਨਾਂ ਦੀ ਭਰੀ ਹੋਈ ਗੱਡੀ ਆਈ ਸੀ ਪਾਕਿਸਤਾਨ ਜਾਣ ਵਾਸਤੇ। ਸਟੇਸ਼ਨ 'ਤੇ ਲੁੱਟ ਲਈ ਗਈ, ਨਹੀਂ ਵੱਢ ਦਿੱਤੀ ਗਈ। ਕਈ ਜਾਨ ਬਚਾਉਣ ਲਈ ਜੀਅ ਭਿਆਣੇ ਵੱਖ-ਵੱਖ ਸੜਕਾਂ ਨੂੰ ਦੌੜ ਗਏ ਸਨ ਪਰ ਜਾਣ ਵਾਲਿਆਂ ਕਿਥੇ ਜਾਣ ਦੇਣਾ ਸੀ ?

ਉਸ ਵੇਲੇ ਕੁਝ ਕੁ ਮੁੰਡੇ ਜਾਂ ਜਵਾਨ ਐਸੇ ਸਨ ਜਿਹੜੇ ਇਸ ਕਾਮਯਾਬੀ 'ਤੇ ਫੁੱਲੇ ਨਹੀਂ ਸੀ ਸਮਾਉਂਦੇ। ਇਹ ਵੱਡੀਆਂ-ਵੱਡੀਆਂ ਗੱਲਾਂ ਵੀ ਸੁਣਾਉਂਦੇ। ਜੋ ਕੁਝ ਵੀ ਉਹ ਕਰਦੇ ਸਨ ਜੇ ਕਿਸੇ ਨੂੰ ਪਤਾ ਹੀ ਨਾ ਲੱਗੇ ਤਾਂ ਉਹਨਾਂ ਦੀ ਸਾਰੀ ਸੂਰਮਗਤੀ ਦਾ ਮੁੱਲ ਕੀ ਸੀ। ਉਹ ਗੱਲਾਂ ਕਰ ਰਹੇ ਸਨ ਕਿਥੇ ਕਿਥੇ ਕੀ ਕੀਤਾ। ਫੇਰ ਉਹਨਾਂ ਸੁਣਾਈਆਂ ਉਸ ਰਾਤ ਦੀਆਂ ਗੱਲਾਂ। ਨਾਲ ਗਾਲ੍ਹਾਂ ਕੱਢਣ ਨਾਲੇ ਫੜ੍ਹਾਂ ਮਾਰਨ। ਕਈ ਵਾਰ ਇਕ ਦੂਜੇ ਨੂੰ ਕੱਟਣ ਵੀ—'ਨਹੀਂ ਓਏ ਇੰਝ ਕੀਤਾ।' ਕੁੜੀਆਂ ਨਾਲ ਕੀ ਕੀਤਾ ਇਹ ਵੀ ਉਹ ਦੱਸਣ। ਫੇਰ ਉਹਨਾਂ ਦੱਸਿਆ ਕਿ—ਅਸੀਂ ਮੁਸਲਮਾਨ ਮੁੰਡੇ ਨੂੰ ਜੀਂਦੇ ਨੂੰ ਅੱਗ ਵਿਚ ਸੁੱਟ ਦਿੱਤਾ, ਪਰ ਉਹ ਸਾਲਾ ਬੜਾ ਪੱਕਾ ਨਿਕਲਿਆ...ਬੜਾ ਸਖ਼ਤ ਉਹ ਮਰਨ 'ਚ ਹੀ ਨਾ ਆਵੇ। ਸਾਲਾ ਸਾਰੀ ਰਾਤ ਅੱਲਾਹ-ਅੱਲਾਹ ਹੀ ਕਰਦਾ ਰਿਹਾ। ਇਹ ਉਹ ਹੀ ਅੱਲ੍ਹਾ-ਹੂ ਅਕਬਰ ਸੀ ਜੋ ਲੋਹੇ ਦੀਆਂ ਚਾਦਰਾਂ ਦੀ ਵਿਥ ਨਾਲ ਪਰਲੇ ਹਾਤੇ ਵਿਚੋਂ ਸਾਰੀ ਰਾਤ ਸੁਣਾਈ ਦਿੰਦਾ ਰਿਹਾ। ਓਧਰ ਜਿਉਂਦਾ ਬੰਦਾ ਤਿਲ ਤਿਲ ਕਰਕੇ ਭੁੱਜ ਰਿਹਾ ਸੀ। ਏਧਰ ਅਸੀਂ ਸੁੱਤੇ ਪਏ ਸਾਂ। ਉਸ ਵੇਲੇ ਦੇ ਉਹ 'ਸੂਰਮੇ' ਬਾਅਦ ਵਿਚ ਵੀ ਮੈਂ ਵੇਖਦਾ ਰਿਹਾ—ਵੱਡੇ ਆਦਮੀ ਬਣ ਗਏ, ਟਰਾਂਸਪੋਰਟਰ ਤੇ ਵਪਾਰੀ। ਇਕ ਗੁਰਦੁਆਰੇ ਦਾ ਪ੍ਰਧਾਨ ਵੀ ਬਣ ਗਿਆ। ਇਕ ਦਿਨ ਉਹ ਆਪਣੀ ਪ੍ਰਧਾਨਗੀ ਦੀ ਕਾਰਗੁਜ਼ਾਰੀ ਦੀਆਂ ਫੜਾਂ ਛੋਟੇ ਭਰਾ ਨਾਲ ਮਾਰ ਰਿਹਾ ਸੀ। ਦੇਖਿਆ ਰਾਤੀ ਕੋਈ ਮਾਂ ਚੋ ਨਹੀਂ ਬੋਲਿਆ" ਕੋਈ ਚਾਲੀ ਸਾਲ ਬਾਅਦ ਉਹਨਾਂ 'ਚੋਂ ਛੋਟਾ ਅਤੇ ਫੁਰਤੀਲਾ ਮੈਂ ਮੁੜ ਦੇਖਿਆ....ਕਲਫ ਲੱਗੀ ਕੱਟੀ ਦਾਹੜੀ ਵੀ ਉਮਰ ਲੁਕਾ ਨਹੀਂ ਸੀ ਰਹੀ। ਮੈਨੂੰ ਉਹ ਸਮਾਂ ਮੁੜ ਯਾਦ ਆ ਗਿਆ। ਕਿਸੇ ਨੇ ਦੱਸਿਆ ਕਿ ਇਹ ਅੱਜ ਕੱਲ੍ਹ ਅਮਰੀਕਾ ਵਿਚ ਸੈਟਲ ਹੋ ਗਿਆ ਹੈ। ਸੰਨ ਸੰਤਾਲੀ ਦਾ ਸੰਤਾਪ ਮੁੜ ਕੁਝ ਚਰਚਾ ਦਾ ਵਿਸ਼ਾ ਬਣ ਗਿਆ। ਮਾਮਾ ਗੁਰਬਚਨ ਸਿੰਘ ਅੱਜ ਕੱਲ੍ਹ ਬਜ਼ੁਰਗ ਹੋ ਚੁੱਕੇ ਹਨ। ਮੈਂ ਮੁੜ ਉਹਨਾਂ ਨੂੰ ਪੁੱਛਿਆ ਮਾਮਾ ਜੀ ਤੁਸੀਂ ਦੋ ਹੀ ਮੁਸਲਮਾਨ ਮਾਰੇ ਸਨ ?

ਉਹ ਕਹਿਣ ਲੱਗੇ "ਨਾ ਮੈਂ ਤਾਂ ਕੋਈ ਨਹੀਂ ਮਾਰਿਆ"। ਮੈਂ ਕਿਹਾ ਤੁਸੀਂ ਇਕ ਵਾਰ ਦੱਸਿਆ ਸੀ ਕਿ ਦੋ ਮਾਰੇ ਹਨ। ਕਹਿਣ ਲੱਗੇ, "ਗਲਤ ਗੱਲ ਹੈ। ਮੈਂ ਮੁਸਲਮਾਨ ਕੀਹ ਕੋਈ ਵੀ ਜੀਅ ਨਹੀਂ ਮਾਰਿਆ। ਇਹ ਗੱਲ ਗਲਤ ਹੈ। ਤੂੰ ਕਹਿੰਦਾ ਹੈ ਤਾਂ ਮੈਂ ਮੰਨ ਲੈਂਦਾ ਹਾਂ ਕਿ ਇਹ ਗੱਲ ਮੇਰੇ ਮੂੰਹੋਂ ਕਦੇ ਨਿਕਲੀ ਹੋਵੇਗੀ। ਪਰ ਅਸਲ ਵਿਚ ਮੈਂ ਕੋਈ ਵੀ ਮੁਸਲਮਾਨ ਨਹੀਂ ਮਾਰਿਆ। ਕਦੇ ਵੀ ਕੋਈ ਬੰਦਾ ਨਹੀਂ ਮਾਰਿਆ"। ਅਸਲ ਵਿੱਚ ਉਸ ਸਮੇਂ ਦੀ ਹਵਾ ਕਾਰਨ ਇਹ ਮਜਬੂਰੀ ਸੀ ਕਿ ਸਹੀ ਜਾਂ ਗਲਤ ਦੱਸਣਾ ਪੈਂਦਾ ਕਿ "ਮੈਂ ਮੁਸਲਮਾਨ ਮਾਰਿਆ ਹੈ।"



(੧੫)

# ਵਿਹਲ ਦਾ ਰੁਝੇਵਾਂ

ਨਾ ਰਾਵਲਪਿੰਡੀ ਦੀ ਗਲੀਆਂ ਵਿੱਚ 'ਜਿਨਕਬਾਦ' (ਇਨਕਲਾਬ ਜ਼ਿੰਦਾਬਾਦ) ਕਰਦਿਆਂ ਅਤੇ ਨਾ ਆਪਣਾ ਘਰ ਬਾਰ ਤੇ ਇਲਾਕਾ ਛੱਡ ਕੇ ਜਲੰਧਰ ਆਉਣ 'ਤੇ ਹੀ ਪਤਾ ਲੱਗਾ ਕਿ ਇਨਕਲਾਬ ਆ ਗਿਆ ਹੈ। ਕਦੇ ਅਸੀਂ ਬੱਚੇ ਲੋਕ ਇਕ ਪਰਚਾਰਕ ਦੇ ਇਸ ਕਥਨ 'ਤੇ ਹੱਸਦੇ ਹੁੰਦੇ ਸੀ, "ਇਕ ਰਾਜਾ ਸੀ। ਉਸ ਦੀ ਮਾਂ ਕੋਲ ਪੈਸੇ ਨਹੀਂ ਸਨ....।" ਅਸੀਂ ਹੈਰਾਨ ਹੁੰਦੇ ਕਿ ਰਾਜੇ ਦੀ ਮਾਂ ਕੋਲ ਪੈਸੇ ਕਿਉਂ ਨਹੀਂ ਸਨ। ਇਹ ਤਾਂ ਅਨਹੋਣੀ ਗੱਲ ਹੈ। ਪਰ ਹੁਣ ਵੇਖ ਲਿਆ ਸੀ ਕਿ ਰਾਜੇ ਦੀ ਮਾਂ ਤਾਂ ਕਿਤੇ ਰਹੀ ਖ਼ੁਦ ਰਾਜਿਆਂ ਕੋਲ ਵੀ ਪੈਸੇ ਨਹੀਂ ਸਨ ਰਹੇ। ਸ਼ਾਇਦ ਸਹੀ ਸਿਆਸੀ ਅਰਥਾਂ ਵਿੱਚ ਇਨਕਲਾਬ ਨਾ ਹੋਵੇ। ਪਰ ਜੁੱਗ ਗਰਦੀ ਜ਼ਰੂਰ ਸੀ। ਏਨੀ ਕਤਲੋਗਾਰਤ ਅਤੇ ਏਨੀ ਖਲਕਤ ਦੇ ਤਬਾਦਲੇ ਦੇ ਬਾਵਜੂਦ ਮੈਨੂੰ ਸੁਪਨੇ ਆਉਣੇ ਪਿੰਡ ਦੀਆਂ ਗਲੀਆਂ ਦੇ, ਛਪੜ ਦੇ, ਪਹਿਆਂ ਦੇ ਸਲੀਮੇ ਅਤੇ ਹੋਰ ਯਾਰਾਂ ਦੇ। ਉਦੋਂ ਇਹ ਕੀ ਪਤਾ ਸੀ ਕਿ ਅਸੀਂ ਆਪਣੇ ਪਿੰਡ ਤੋਂ ਹੀ ਨਹੀਂ ਸਗੋਂ ਕਿਸੇ ਵੀ ਪਿੰਡ ਦੀ ਸਵੱਛ ਹਵਾ ਤੋਂ ਸਦਾ ਲਈ ਟੁੱਟ ਗਏ ਹਾਂ। ਜੇ ਕਿਤੇ ਕੋਈ ਪੁਰਾਣਾ ਵਾਕਫਕਾਰ ਮਿਲ ਜਾਣਾ ਤਾਂ ਧਰਵਾਸ ਮਿਲਣੀ। ਇਕ ਦਿਨ ਜਲੰਧਰ ਦੀ ਸੜਕ 'ਤੇ ਰਾਵਲਪਿੰਡੀ ਪ੍ਰਾਇਮਰੀ ਸਕੂਲ ਦੇ ਹੈਡਮਾਸਟਰ ਸਾਹਿਬ ਮਿਲ ਪਏ। ਮੈਨੂੰ ਚਾਅ ਚੜ੍ਹ ਗਿਆ। ਦੋ ਮਿੰਟ ਦੀ ਸਤਿ ਸ੍ਰੀ ਅਕਾਲ ਬਾਦ ਫੇਰ ਉਹ ਸਦਾ ਲਈ ਉਹ ਗਏ ਉਹ ਗਏ।

ਜਲੰਧਰ ਹੈ ਤਾਂ ਮੇਰੇ ਮਾਮਾ ਜੀ ਦਾ ਘਰ ਸੀ ਪਰ ਆਲ਼ੇ-ਦੁਆਲ਼ੇ ਦਾ ਵਾਤਾਵਰਨ ਹੋਰ ਤਰ੍ਹਾਂ ਦਾ ਲੱਗਦਾ ਸੀ। ਰਹਿਣ ਸਹਿਣ ਦਾ ਫਰਕ ਅਤੇ ਬੋਲੀ ਦੀ ਸਮਸਿਆ ਸੀ। ਉਂਝ ਹੋਰ ਵੀ ਤਾਂ ਬਹੁਤ ਸਾਰੀਆਂ ਪੰਜਾਬ ਦੀਆਂ ਬੋਲੀਆਂ ਸੁਨਣ ਨੂੰ ਮਿਲ ਰਹੀਆਂ ਸਨ ਪਰ ਸਾਡੀ ਸਿਆਲਕੋਟੀ ਬੋਲੀ ਵੀ ਘਟ ਮਖ਼ੌਲ ਦਾ ਕਾਰਨ ਨਹੀਂ ਸੀ। ਮੈਂ ਡਿਆਂ ਹੋਇਆ ਵਾਂ, ਕੀ ਕਰਨ ਡਿਐਂ, ਆਹੋ, ਹਲਾਅ-ਅ ਇਹ ਸਾਰੇ ਸ਼ਬਦ ਜਿਹੜੇ ਸਾਡੀ ਬੋਲ ਚਾਲ ਦਾ ਹਿੱਸਾ ਸਨ, ਸ਼ਿੰਗਾਰ ਸਨ ਇਥੇ ਮੌਜੂ ਦਾ ਕਾਰਨ ਸਨ। ਬੱਚੇ ਤਾਂ ਇਹ ਸ਼ਬਦ ਸੁਣ ਕੇ ਹੱਸਣੋਂ ਹੀ ਨਾ ਹਟਦੇ। ਅਸੀਂ ਅਕਸਰ ਗਲਾਂ ਕਰਦੇ ਆਖਦੇ "ਕਿਹਾ ਸੂ" "ਵੇਖਿਆ ਸੂ।" ਦੂਜੇ ਬੱਚੇ ਹਰ ਗੱਲ ਵਿੱਚ ਸੂ ਲਾ ਕੇ ਤੇ 'ਡਿਐਂ' ਆਖ ਕੇ ਮਖੌਲ ਉਡਾਉਂਦੇ। ਭਾਵੇਂ ਫਿਕਰਾ ਵੀ ਗਲਤ ਬਣਦਾ ਪਰ ਉਹਨਾਂ ਬਹੁਤਿਆਂ ਦੇ ਹਾਸੇ ਅੱਗੇ ਅਸੀਂ ਵਿਚਾਰੇ ਜਿਹੇ ਬਣ ਜਾਂਦੇ। ਸਾਡੇ ਵਾਸਤੇ ਦੁਆਬੇ ਦੀ ਬੋਲੀ ਦੇ ਪਿਆਰੇ ਸ਼ਬਦ ਅਜੀਬ ਲੱਗਦੇ। ਮੋਹਰੇ ਗੱਭੇ ਤਾਂ ਸਮਝ ਹੀ ਨਾ ਲੱਗਦੇ। ਹਰ ਗੱਲ 'ਤੇ ਸਾਲਾ ਸਾਲੀ ਦਾ ਪਰਯੋਗ ਹੁੰਦਾ ਵੇਖ ਕੇ ਹੈਰਾਨੀ ਹੁੰਦੀ। ਇਕ ਦਿਨ ਪਿਤਾ ਜੀ ਦਾ ਵਾਕਫਕਾਰ ਉਹਨਾਂ ਨੂੰ ਕਹਾਣੀਆਂ ਸੁਣਾ ਰਿਹਾ ਸੀ, "ਕੇਸਰੋ ਗਵਾਚ ਗਈ ਸਾਲੀ ਲਭੇ ਈ ਨਾ। ਹੁਣ ਆਪਣੀ ਬਚੜੀ ਧੀ ਨੂੰ

ਸਾਲੀ ਕਹਿੰਦਿਆਂ ਸੁਣ ਕੇ ਅਸੀਂ ਹੈਰਾਨ ਹੋਣਾ। ਮਾਂ ਪਿਓ ਨੂੰ ਸਾਲਾ ਬੁੜ੍ਹਾ, ਸਾਲੀ ਬੁੜ੍ਹੀ ਆਖਦਿਆਂ ਸੁਨਣਾ ਵੀ ਅਸਚਰਜ ਲੱਗਣਾ। ਇਕ ਦਿਨ ਤਾਂ ਅਸੀਂ ਸੁੰਨ ਹੀ ਹੋ ਗਏ। ਸਾਡੇ ਇਕ ਦੋਸਤ ਬੱਚੇ ਜੰਗੀ ਦੀ ਮਾਂ ਬੜੇ ਦੁਖ ਨਾਲ ਦੱਸ ਰਹੀ ਸੀ ਕਿ ਮੇਰੀ ਢੂਈ ਦੁਖਦੀ ਪਈ ਹੈ। ਸਾਰਿਆਂ ਵਿੱਚ ਉਸ ਆਖਿਆ ਸੀ ਬੇਬਾਕੀ ਨਾਲ ਪਰ ਉਸ ਦੀ ਗੱਲ ਸੁਣ ਕੇ ਅਸੀਂ ਸ਼ਰਮਾ ਗਏ। ਸਾਡੇ ਲਈ ਇਹ ਬਹੁਤ ਬੇਸ਼ਰਮੀ ਦੀ ਗੱਲ ਸੀ। ਸਿਆਲਕੋਟ ਵਿੱਚ ਇਹ ਗੱਲ ਅਸ਼ਲੀਲ ਸੀ ਪਰ ਉਸ ਵਿਚਾਰੀ ਦਾ ਤਾਂ ਲੱਕ ਦਰਦ ਕਰਦਾ ਸੀ। ਦੁਆਬੇ ਵਿੱਚ ਲੱਕ (ਕਮਰ) ਨੂੰ ਢੂਈ ਆਖਦੇ ਨੇ ਪਰ ਸਿਆਲਕੋਟੀਆਂ ਦੀ ਢੂਈ ਚੋਂ ਟੱਟੀ ਪਖਾਨਾ ਨਿਕਲਦਾ ਹੈ। ਖੈਰ ਇਹਨਾਂ ਬੋਲੀਆਂ ਦੀ ਤਾਂ ਆਪਸ ਵਿੱਚ ਕੁਝ ਸਮਝ ਆਉਂਦੀ ਹੀ ਸੀ। ਪੋਠੋਹਾਰੀ ਦਾ 'ਆਸਾਂ' 'ਜਾਸਾਂ' ਵੀ ਸਮਝ ਆਉਂਦਾ ਸੀ ਪਰ ਇਕ ਪੰਜਾਬੀ ਸੀ ਜਿਸਦਾ ਕੁਝ ਪਤਾ ਹੀ ਨਾ ਲੱਗਦਾ ਅਤੇ ਜੋ ਸਾਰਿਆਂ ਦੇ ਸਾਂਝੇ ਮਖ਼ੌਲ ਦਾ ਕਾਰਨ ਬਣਦੀ ਸੀ ਉਹ ਸੀ ਝੰਗ ਦੀ ਬੋਲੀ। ਇਹਦੇ ਵਿਚੋਂ ਵੱਤ ਵੱਤ ਹੀ ਪਿੜ ਪਲੇ ਪੈਂਦਾ ਹੋਰ ਕੁਝ ਨਾ।

ਬਾਅਦ ਵਿੱਚ ਜਦੋਂ ਅਸੀਂ ਹਾਈ ਸਕੂਲ ਵਿੱਚ ਦਾਖ਼ਲ ਹੋ ਗਏ ਤਾਂ ਉਥੇ ਝੰਗ ਦੇ ਮਾਸਟਰ ਜੀ ਪੜ੍ਹਾਉਂਦੇ ਸਨ। ਕੁਲੇ ਵਾਲੀ ਲੜਦਾਰ ਪਗੜੀ ਬੰਨ੍ਹਦੇ। ਗਲੇ ਉਤੇ ਜ਼ਖਮ ਦਾ ਨਿਸ਼ਾਨ ਅਤੇ ਮੰਦਰ ਗਰਾਮ ਸੁਰ ਵਿੱਤ ਬੜੀ ਮੋਟੀ ਤੇ ਖਰਖਰੀ ਆਵਾਜ਼ ਬੜੀ ਮੁਸ਼ਕਲ ਨਾਲ ਨਿਕਲਦੀ। ਉਹਨਾਂ ਦੀ ਪੜ੍ਹਾਈ 'ਚੋਂ ਕਿਸੇ ਨੇ ਕੁਝ ਲੱਭਿਆ ਹੋਵੇ ਇਹ ਵੱਖਰੀ ਗੱਲ ਹੈ ਪਰ ਉਹਨਾਂ ਵਲੋਂ ਗਾਲ੍ਹ ਕੱਢ ਕੇ ਕਿਹਾ ਜਾਂਦਾ ਵਾਕ ਬੱਚੇ-ਬੱਚੇ ਦੀ ਜ਼ਬਾਨ 'ਤੇ ਚੜ੍ਹ ਗਿਆ ਸੀ, "ਮਾਰ ਗੁਤਿਆ ਓਏ......ਨਿਓਂ। ਕੰਮ ਕਰਦੇ ਕਾਈ ਨਾਈਂ। ਬਜ ਬਜ ਕੇ ਮਾਊਂ ਕੋਲ ਵੈਨੇ ਐਂ। ਮਾਦਰ.......ਫੇਲ ਹੋਵਸੋ ਤਾਂ ਰੋਵਸੋ।... ਹਰਾਮਜ਼ਾਦਿਓ!"

ਸ਼ੁਰੂ ਦੇ ਦਿਨਾਂ ਵਿੱਚ ਸਾਡੇ ਵਾਸਤੇ ਕਰਨ ਨੂੰ ਕੁਝ ਨਹੀਂ ਸੀ, ਸਿਵਾਏ ਅਵਾਰਾਗਰਦੀ ਦੇ। ਸਕੂਲ ਤੋਂ ਲੰਮੀ ਛੁੱਟੀ ਮਿਲੀ ਹੋਈ ਸੀ। ਬਾਜ਼ਾਰ ਵਿੱਚ ਮਾਮਾ ਜੀ ਦੀ ਦੁਕਾਨ 'ਤੇ ਜਾ ਕੇ ਵਿਹਲੇ ਬਹਿ ਰਹਿਣਾ ਹੀ ਰੁਝੇਵਾਂ ਸੀ। ਦੁਕਾਨ ਦੇ ਬਾਹਰ ਆਲ਼ੇ-ਦੁਆਲ਼ੇ ਖੁੱਲ੍ਹੀ ਥਾਂ ਸੀ, ਉਥੇ ਬਹਿ ਕੇ ਗੱਪਾਂ ਮਾਰਨੀਆਂ ਜਾਂ ਖ਼ਬਰਾਂ ਸੁਨਣੀਆਂ। ਆਉਂਦੇ ਜਾਂਦੇ ਟਰੱਕ ਵੇਖ ਛਡਣੇ। ਕਦੇ-ਕਦਾਈਂ ਕੋਈ ਮਿੱਠੇ ਫਿੱਕੇ ਛੋਲੇ ਵੰਡਣ ਵਾਲਾ ਆ ਜਾਂਦਾ, ਕਦੇ ਕੱਪੜੇ ਵੰਡਣ ਵਾਲਾ। ਮਾਮਾ ਜੀ ਦੀ ਦੁਕਾਨ ਵੀ ਅਚੰਭੇ ਤੋਂ ਘੱਟ ਨਹੀਂ ਸੀ। ਟੀਂ-ਟੀਂ ਕਰਦੇ ਗੱਡੀਆਂ ਦੇ ਹਾਰਨ, ਬੈਟਰੀਆਂ ਨਾਲ ਜਗਦੇ ਬਲਬ, ਡਾਇਨਮੋ 'ਚੋਂ ਨਿਕਲਦੇ ਬਿਜਲੀ ਦੇ ਪਟਾਕੇ। ਇਹ ਸਭ ਕੁਝ ਅਸਚਰਜ ਹੀ ਲੱਗਦਾ ਸੀ। ਮੈਨੂੰ ਮਾਮਾ ਜੀ ਬਹੁਤ ਵੱਡੇ ਬੰਦੇ ਲੱਗਦੇ, ਕਿਉਂਕਿ ਉਹਨਾਂ ਦੇ ਦਰਾਂ 'ਤੇ ਵੱਡੇ ਵੱਡੇ ਬੰਦੇ (ਭਾਵ ਵੱਡੀਆਂ ਕਾਰਾਂ, ਬੱਸਾਂ, ਟਰੱਕਾਂ ਵਾਲੇ) ਖੜ੍ਹੇ ਤਰਲੇ ਕਰਦੇ ਰਹਿੰਦੇ—ਸਰੈਣ ਸਿੰਘ ਗੱਡੀ ਸਟਾਰਟ ਨਹੀਂ ਹੁੰਦੀ......ਬਚਨ ਜ਼ਰਾ ਇਹਦਾ ਹਾਰਨ ਠੀਕ ਕਰ ਦੇਈਂ ਬੀਰਾ......ਲੈਟਾਂ ਤਾਂ ਜਮਾਂ ਈ ਕੰਮ ਨਹੀਂ ਕਰਦੀਆਂ। ਹੱਥਾਂ 'ਤੇ ਪਈਆਂ ਲਵੇਰੀਆਂ ਵਾਂਗ ਇਹ ਗੱਡੀਆਂ ਬੱਸਾਂ ਕਾਰਾਂ ਟਰੱਕ ਵੀ ਮਾਮਾ ਬਚਨ ਸਿੰਘ ਜੀ ਦੇ ਹੱਥ ਨੂੰ ਉਡੀਕਦੇ। ਕਦੀ ਗੱਡੀ ਦੇ ਥੱਲੇ ਕਦੇ ਉਤੇ ਅਤੇ ਕਦੀ ਢਿੱਡ ਪਰਨੇ ਮੱਡ-ਗਾਰਡ ਦੇ ਉਤੇ ਅਤੇ ਬੋਨਿਟ ਦੇ ਥੱਲੇ ਮਾਮਾ ਜੀ ਘੁੰਮਦੇ ਰਹਿੰਦੇ। ਭੱਠੀ ਤਪਾ ਕੇ ਸਿੱਕਾ ਪਿਘਲਾਇਆ ਜਾਂਦਾ। ਉਹਨੂੰ ਸਾਂਚਿਆਂ ਵਿੱਚ ਪਾ ਕੇ ਕਈ ਕੁਝ ਬਣਾਇਆ ਜਾਂਦਾ। ਟਾਂਕੇ ਲਾਏ ਜਾਂਦੇ। ਤੇਜ਼ਾਬ, ਨਸ਼ਾਦਰ ਬਰੋਜ਼ੇ ਅਤੇ ਬੈਟਰੀਆਂ 'ਚੋਂ ਤੇਜ਼ਾਬ ਦੀ ਮਿਲਵੀ ਬੋਅ ਪੱਸਰੀ ਰਹਿੰਦੀ। ਪਰ ਮੈਂ ਸਭ ਤੋਂ ਵੱਧ ਉਡੀਕਦਾ ਟਰਾਈ ਦੇ ਸਮੇਂ ਨੂੰ। ਜਦੋਂ ਗੱਡੀ ਤਿਆਰ ਹੋ ਜਾਣੀ, ਡਾਇਨਮੋ ਲੱਗ ਜਾਣਾ ਤਾਂ ਮਾਮਾ ਬਚਨ ਸਿੰਘ ਜੀ ਨੇ ਗੱਡੀ ਦੀ

ਟਰਾਈ ਲੈਣ ਜਾਣਾ। ਇਹ ਸਮਾਂ ਸਾਡੇ ਵਾਸਟੇ ਹੂਟੇ ਦਾ ਸਮਾਂ ਸੀ। ਅੱਜ ਨਾਲੋਂ ਭਾਵੇਂ ਕਿਤੇ ਭੀੜੀਆਂ, ਪਰ ਉਦੋਂ ਖੁੱਲ੍ਹੀਆਂ ਲੱਗਦੀਆਂ ਸੜਕਾਂ 'ਤੇ ਬਾਹਰ ਨਿਕਲ ਜਾਣਾ। ਮਦਨ ਫਲੋਰ ਮਿੱਲ ਤੋਂ ਅੱਗੇ ਉਜਾੜ ਸ਼ੁਰੂ ਹੋ ਜਾਂਦੀ ਸੀ। ਅਸੀਂ ਅਕਸਰ ਛਾਉਣੀ ਚਲੇ ਜਾਂਦੇ। ਬਹਿਸ਼ਤ ਵਾਂਗ ਲੱਗਦੀ ਸਾਫ-ਸ਼ਫਾਫ ਛਾਉਣੀ ਦੀਆਂ ਸੜਕਾਂ ਦੀ ਸੈਰ ਬਹੁਤ ਸੁਖਾਵੀਂ ਲਗਦੀ। ਚੁਸਤ-ਫੁਰਤ ਫ਼ੌਜੀ ਅਤੇ ਗੋਰੇ ਅਫ਼ਸਰ ਵੀ ਦਿੱਸਦੇ ਹੁੰਦੇ। ਏਨਾ ਕੁਝ ਦੇਖਣ ਮਾਨਣ ਦੇ ਬਾਵਜੂਦ ਇਹ ਨਿਹਫਲ ਲੱਗਦਾ ਜੇ 'ਜਵਾਲੀ ਦੇ ਪਕੌੜੇ' ਨਾ ਖਾਧੇ ਜਾਂਦੇ।

ਜਲੰਧਰ ਸ਼ਹਿਰ ਵਿੱਚ ਕਦੇ ਕਦਾਈਂ ਫੌਜ ਵਾਲੇ ਜਲੂਸ ਵੀ ਕੱਢਦੇ ਭਾਵ ਮਾਰਚ ਕਰਦੇ। ਅੱਗੇ ਫੌਜੀ ਬੈਂਡ ਬੀਨਾਂ ਵਜਾਉਂਦਾ ਹੁੰਦਾ ਮਗਰ ਪਰੇਡ ਵਾਲੇ ਫੌਜੀ। ਇਹਨਾਂ ਵਿੱਚ ਗੋਰੇ ਅਫ਼ਸਰ ਵੀ ਹੁੰਦੇ। ਗੋਰੇ ਤੇ ਗੋਰੀਆਂ ਮੇਮਾਂ ਕਦੀ ਘੋੜਿਆਂ ਵਾਲੀ ਬੱਘੀ 'ਤੇ ਬੈਠੇ ਵੀ ਸੜਕਾਂ 'ਤੇ ਘੁੰਮਦੇ ਅਤੇ ਕਦੀ ਕਦਾਈਂ ਬਹੁਤ ਘੱਟ ਵਾਰ ਕੋਈ ਗੋਰਾ ਗੱਡੀ ਠੀਕ ਕਰਵਾਉਣ ਮਾਮਾ ਜੀ ਦੀ ਦੁਕਾਨ 'ਤੇ ਵੀ ਆ ਜਾਂਦਾ। ਬਹੁਤੇ ਗੋਰੇ ਤਾਂ ਭਾਰਤ ਛੱਡ ਕੇ ਇੰਗਲੈਂਡ ਜਾਂ ਹੋਰ ਥਾਵਾਂ ਨੂੰ ਚਲੇ ਗਏ ਸਨ। ਟਾਵੇਂ ਟਾਵੇਂ ਰਹਿ ਗਏ ਜੋ ਮਿਸ਼ਨਰੀਆਂ, ਗਿਰਜਾਘਰਾਂ ਨਾਲ ਜੁੜੇ ਰਹੇ। ਇਕ ਗੋਰਾ ਤਾਂ ਕਈ ਸਾਲ ਤਕ ਗੱਡੀ ਠੀਕ ਕਰਾਉਣ ਆਉਂਦਾ ਰਿਹਾ। ਉਹ ਸੂਰਾਨਸੀ ਅਮਰੀਕਨ ਮਿਸ਼ਨ ਨਾਲ ਸਬੰਧਤ ਸੀ ਅਤੇ ਵਧੀਆ ਪੰਜਾਬੀ ਬੋਲ ਲੈਂਦਾ ਸੀ। ਇਕ ਦਿਨ ਉਹ ਅਮਰੀਕਨ ਗੋਰਾ ਮਾਮਾ ਗਿਆਨ ਸਿੰਘ ਨੂੰ ਪੁੱਛਣ ਲੱਗਾ ਜਦੋਂ ਮਾਂ ਆਪਣੇ ਬੱਚੇ ਨੂੰ ਦੁੱਧ ਦੇਣਾ ਛਡਾਉਂਦੀ ਹੈ ਤਾਂ ਉਸ ਨੂੰ ਪੰਜਾਬੀ ਵਿੱਚ ਕੀ  ਕਹਿੰਦੇ ਨੇ। ਮਾਮਾ ਗਿਆਨ ਸਿੰਘ ਕਹਿਣ ਲੱਗਾ ਉਹ ਤਾਂ ਮੈਨੂੰ ਪਤਾ ਨਹੀਂ ਪਰ ਜਦੋਂ ਕੁੱਕੜੀ ਆਪਣੇ ਚੂਚਿਆਂ ਨੂੰ ਆਜ਼ਾਦ ਦਾਣਾ ਚੁੱਗਣ ਲਈ ਆਪਣੇ ਕੋਲੋਂ ਪਰਾਂ ਕਰ ਦੇਂਦੀ ਹੈ ਤਾਂ ਉਸ ਨੂੰ ਕਹਿੰਦੇ ਨੇ ਠੰਗੂਰ ਦੇਣਾ। ਤਾਂ ਉਹ ਗੋਰਾ ਕਹਿਣ ਲੱਗਾ ਗਿਆਨ ਸਿੰਘ ਇਸ ਡਾਇਨਮੋ ਨੂੰ ਵੀ ਠੰਗੂਰ ਦੇ, ਭਾਵ ਹੁਣ ਠੀਕ ਵੀ ਕਰ ਦਿਉ। ਉਹ ਦੁੱਧ ਛਡਾਉਣ ਦੀ ਪੰਜਾਬੀ ਵੀ ਇਸੇ ਲਈ ਪੁੱਛਦਾ  ਸੀ ਕਿ  ਕਹਿ ਸਕੇ ਹੁਣ ਇਸ ਗੱਡੀ ਨੂੰ ਛੁੱਟੀ ਦੇ ਦਿਓ।

ਇਲੈਕਟ੍ਰੀਸ਼ਨ ਦੀ ਦੁਕਾਨ ਇਕ ਅਦਭੁਤ ਦੁਨੀਆ ਸੀ। ਇਕ ਦਿਨ ਇਕ ਮੁੰਡੇ ਨੇ ਭੁਲੇਖੇ ਨਾਲ ਨੰਗੀਆਂ ਤਾਰਾਂ ਹੱਥ ਵਿੱਚ ਫੜ ਕੇ ਪਲੱਗ ਵਿੱਚ ਪਾ ਦਿੱਤੀਆਂ। ਉਸਨੂੰ ਜ਼ਬਰਦਸਤ ਝਟਕਾ ਲੱਗਾ। ਇਸਨੂੰ ਸ਼ਾਟ ਲੱਗਾ ਕਿਹਾ ਗਿਆ ਸੀ। ਥੋਹੜੇ ਦਿਨਾਂ ਬਾਦ ਉਸ ਮੁੰਡੇ ਦੀ ਬੇਵਕੂਫੀ ਦੀ ਦਾਸਤਾਨ ਆਪਣੇ ਮਾਸੀ ਦੇ ਪੁੱਤਰ ਭਰਾ ਨੂੰ ਦੱਸਣ ਵਾਸਤੇ ਮੈਂ ਨੰਗੀਆਂ ਤਾਰਾਂ ਫੜ ਕੇ ਮੁੜ ਪਲੱਗ ਵਿੱਚ ਪਾ ਦਿੱਤੀਆਂ। ਹਜ਼ਾਰ ਝਟਕਿਆਂ ਦੀ ਕੰਬਣੀ ਆਈ ਤੇ ਮੈਂ ਬੇਹੋਸ਼ ਹੋਇਆ ਬੁੜਕ ਕੇ ਪੁਰਾਣੇ ਹਾਰਨਾਂ ਦੇ ਖੋਲਾਂ ਦੇ ਢੇਰ 'ਤੇ ਜਾ ਪਿਆ। ਉਸ ਵੇਲੇ ਮੈਨੂੰ ਘੁੱਟਿਆ ਗਿਆ ਤੱਤਾ ਦੁੱਧ ਪਿਆਇਆ ਗਿਆ। ਮੈਂ ਬਚ ਗਿਆ ਪਰ ਬਾਕੀ ਸਾਰੇ ਘਬਰਾ ਗਏ ਅਤੇ ਅੱਗੋਂ ਲਈ ਸਾਡੇ ਵਾਸਤੇ ਰੈੱਡ ਅਲਰਟ ਲਾਗੂ ਹੋ ਗਿਆ।

ਅਸੀਂ ਬੱਚੇ ਤਾਂ ਬੇਫਿਕਰ ਵਿਚਰਦੇ ਪਰ ਘਰਦਿਆਂ ਨੂੰ ਤਾਂ ਚਿੰਤਾ ਸੀ। ਸਦਾ ਰਿਸ਼ਤੇਦਾਰਾਂ ਦੇ ਤਾਂ ਡੇਰੇ ਨਹੀਂ ਲਾਈ ਰੱਖਣੇ। ਅੱਗੋਂ ਆਪਣਾ ਰੋਟੀ ਦਾ ਜੁਗਾੜ ਵੀ ਕਰਨਾ ਹੈ, ਰਹਿਣ ਲਈ ਮਕਾਨ ਕਿਥੋਂ ਆਵੇ। ਬਚਿਆਂ ਦੀ (ਸਾਡੀ) ਪੜ੍ਹਾਈ ਦਾ ਕੀ ਪ੍ਰਬੰਧ ਕਰਨਾ ਹੈ। ਭਾਵੇਂ ਚੱਕਰ ਤਾਂ ਕੁਦਰਤ ਦੇ ਅਧੀਨ ਹੈ। ਪਰ ਬੰਦਾ ਉੱਦਮ ਕਰਦਾ ਹੈ

ਜੁਗਤ ਬਣਾਉਂਦਾ ਹੈ। ਸੋ ਅਗਲੇ ਕਾਰਜ ਕ੍ਰਮ ਲਈ ਪਿਤਾ ਜੀ ਵੀ ਜਤਨਸ਼ੀਲ ਸਨ।

ਮੇਰੇ ਪਿਤਾ ਜੀ ਤਰਖਾਨੇ ਕੰਮ ਦੇ ਮਾਹਰ ਸਨ ਪਰ ਨਾ ਤਾਂ ਕੋਈ ਔਜ਼ਾਰ ਸੀ ਅਤੇ ਨਾ ਹੀ ਕਿਤੇ ਕੰਮ। ਇਕ ਦਿਨ ਗੋਬਿੰਦਗੜ੍ਹ ਦੇ ਕੋਲ ਹੀ ਇਕ ਦੁਕਾਨ ਲਕੜੀ ਦੇ ਕੰਮ ਦੀ ਉਹਨਾਂ ਦੇ ਨਜ਼ਰੀਂ ਪਈ। ਇਹਦਾ ਮਾਲਕ ਸ. ਨਗੀਨਾ ਸਿੰਘ ਉਹਨਾਂ ਦਾ ਪੁਰਾਣਾ ਵਾਕਫ ਨਿਕਲ ਪਿਆ। ਇਹ ਸ. ਨਗੀਨਾ ਸਿੰਘ ਕਦੇ ਰਾਵਲਪਿੰਡੀ ਕੰਮ ਵਾਸਤੇ ਜਾਇਆ ਕਰਦਾ ਸੀ। ਸ. ਨਗੀਨਾ ਸਿੰਘ ਨੂੰ ਪਤਾ ਸੀ ਕਿ ਮੇਰੇ ਪਿਤਾ ਜੀ ਮਾਹਰ ਕਾਰੀਗਰ ਹਨ। ਉਹਨੇ ਕਿਹਾ ਨੱਥਾ ਸਿਆਂ ਮੇਰੇ ਕੋਲ ਆ ਜਾਇਆ ਕਰ ਇਸ ਵੇਲੇ ਤਿੰਨ ਰੁਪਏ ਦਿਹਾੜੀ ਇਕ ਤਰਖਾਣ ਮਿਸਤਰੀ ਦੀ ਹੈ ਮੈਂ ਤੈਨੂੰ ਚਾਰ ਦਿਆ ਕਰਾਂਗਾ।

ਸ਼ਾਮ ਨੂੰ ਭਾਪਾ ਜੀ (ਅਸੀਂ ਪਿਤਾ ਜੀ ਨੂੰ ਭਾਪਾ ਜੀ ਕਹਿੰਦੇ ਹਾਂ) ਮੈਨੂੰ ਤੇ ਮੇਰੇ ਛੋਟੇ ਭਰਾ ਕੁਲਦੀਪ ਨੂੰ ਪ੍ਰੀਤਮ ਸਿੰਘ ਹਲਵਾਈ ਦੀ ਦੁਕਾਨ 'ਤੇ ਲੈ ਗਏ ਅਤੇ ਮਠਿਆਈ ਲੈ ਕੇ ਖੁਆਈ। ਦੋ ਆਨਿਆਂ ਦੀ ਪਾਓ ਬਰਫੀ। ਭਾਵ ਅੱਧੇ ਰੁਪਏ ਦੀ ੧ ਸੇਰ। ਸ਼ੁਕਰਵਾਰ ਦਾ ਦਿਨ ਸੀ। ਭਾਪਾ ਜੀ ਦਾ ਐਲਾਨ ਸੀ। ਮੈਂ ਹਰ ਸ਼ੁੱਕਰਵਾਰ ਇਸੇ ਦੁਕਾਨ 'ਤੇ ਮਠਿਆਈ ਖੁਆਇਆ ਕਰਾਂਗਾ ਅਤੇ ਨਾਲ ਦੁੱਧ ਪਿਆਇਆ ਕਰਾਂਗਾ। ਇਹ ਉਹਨਾਂ ਦਿਨਾਂ ਦੀ ਗੱਲ ਹੈ ਜਦੋਂ ਭਾਰੀ ਬੇਕਾਰੀ ਦਾ ਦੌਰ ਦੌਰਾ ਸੀ।

ਕੁਝ ਦਿਨਾਂ ਬਾਦ ਮਾਮੀ ਜੀ ਨੇ ਮੇਰੀ ਮਾਤਾ ਨੂੰ ਕਿਹਾ ਕਿ ਆ ਫੇਰ ਬੀਬੀ ਚਲੀਏ। ਉਹਨਾਂ ਨੇ ਕੋਈ ਗੱਲ ਪਹਿਲੋਂ ਮੇਲੀ ਹੋਈ ਸੀ। ਮੈਂ ਵੀ ਉਹਨਾਂ ਦੇ ਨਾਲ ਚੱਲ ਪਿਆ। ਉਹ ਚੱਲਦੀਆਂ ਹੋਈਆਂ ਘੁਮਿਆਰਾਂ ਵਾਲੀ ਮਸੀਤ ਕੋਲ ਪਹੁੰਚੀਆਂ। ਇਥੇ ਨਾਲ ਦੇ ਮੁਸਲਮਾਨਾਂ ਦੇ ਮਹੱਲੇ ਦੀ ਇਕ ਗਲੀ ਵਿੱਚ ਉਹ ਗਈਆਂ ਅਤੇ ਕਈ ਖ਼ਾਲੀ ਪਏ ਮਕਾਨ ਵੇਖੇ। ਇਹਨਾਂ ਮਕਾਨਾਂ ਦੀਆਂ ਛੱਤਾਂ ਅੱਗ ਨਾਲ ਧੁਆਂਖੀਆਂ ਸਨ। ਅੰਦਰ ਡੰਗਰ ਬੈਠੇ ਹੋਏ ਸਨ। ਨਲਕਾ ਕਿਸੇ ਦਾ ਚਾਲੂ ਨਹੀਂ ਸੀ ਫੇਰ ਵੀ ਇਕ ਛੋਟਾ ਜਿਹਾ ਮਕਾਨ ਪਸੰਦ ਕੀਤਾ ਗਿਆ। ਇਸ 'ਤੇ ਕਬਜ਼ਾ ਤਦ ਹੀ ਹੋਣਾ ਸੀ ਜੇ ਅਸੀਂ ਇਸ ਵਿੱਚ ਵਾਸ ਕਰਦੇ ਅਤੇ ਹੋਰ ਵੇਖਣ ਆਉਣ ਵਾਲਿਆਂ ਨੂੰ ਰੋਕ ਵੀ ਸਕਦੇ। ਆਪਣਾ ਸਾਮਾਨ ਰੱਖਦੇ। ਇਹ ਮਕਾਨ ਪਸੰਦ ਕਰ ਕੇ ਇਕ ਹੋਰ ਮਕਾਨ 'ਚ ਗਏ ਇਹ ਮਕਾਨ ਤਾਇਆ ਕਿਸ਼ਨ ਸਿੰਘ ਹੋਰਾਂ ਅੱਗੇ ਹੀ ਮੱਲਿਆ ਹੋਇਆ ਸੀ। ਮਕਾਨ ਖੁੱਲ੍ਹਾ ਸੀ ਪਰ ਇਸਦੇ ਬਹੁਤੇ ਕਮਰੇ ਢੱਠੇ ਹੋਏ ਸਨ, ਛਤਾਂ ਗਾਇਬ ਸਨ ਜਾਂ ਛੱਤਾਂ ਅੱਗ ਨਾਲ ਸੜੀਆਂ ਹੋਈਆਂ ਸਨ। ਇਕ ਵੱਡੀ ਬੈਠਕ, ਵਿਹੜਾ, ਪਸਾਰ, ਦੋ ਕੋਠੜੀਆਂ ਇਕ ਢਾਰਾ ਅਤੇ ਵੱਡੀ ਸਾਰੀ ਡਿਊੜ੍ਹੀ ਸੀ। ਨਲਕੇ 'ਚ ਪਾਣੀ ਸੀ। ਜਦੋਂ ਤਾਇਆ ਕਿਸ਼ਨ ਸਿੰਘ ਨੂੰ ਪਤਾ ਲੱਗਾ ਕਿ ਇਸੇ ਮਹੱਲੇ ਵਿੱਚ ਹੀ ਹੋਰ ਮਕਾਨ ਪਸੰਦ ਕੀਤਾ ਹੈ ਤਾਂ ਉਹਨਾਂ ਜ਼ਿੱਦ ਫੜ ਲਈ, ਤੁਸੀਂ ਇਸੇ ਮਕਾਨ ਵਿੱਚ ਆਵੋ, ਇਕੱਠੇ ਰਹਾਂਗੇ। ਇਕ ਤਾਂ ਉਸ ਵੇਲੇ ਮਨਾਂ ਦੀ ਦਸ਼ਾ ਐਸੀ ਸੀ ਕਿ ਅਪਣੱਤ ਦਾ ਭਾਵ ਜ਼ਿਆਦਾ ਸੀ। ਦੂਸਰੇ ਇੱਕਠਿਆਂ ਰਹਿਣ ਨਾਲ ਮਕਾਨ ਸੁਰੱਖਿਅਤ ਹੋ ਜਾਣਾ ਸੀ। ਮਕਾਨ ਮੱਲਣ ਵਾਲੇ ਆਮ ਫਿਰਦੇ ਸਨ। ਮਾੜੇ ਧੀੜੇ ਦੇ ਬੈਠਿਆਂ ਵੀ ਆਪ ਕਬਜ਼ਾ ਕਰ ਲੈਂਦੇ ਸਨ। ਜਿਵੇਂ ਰੇਲ ਗੱਡੀ ਵਿੱਚ ਸੀਟ 'ਤੇ ਜਿਹੜਾ ਬਹਿ ਗਿਆ ਸੋ ਬਹਿ ਗਿਆ ਭਾਵੇਂ ਧੱਕੇ ਨਾਲ ਹੀ ਸਹੀ। ਸਰਕਾਰੀ ਬੰਦੇ ਵੀ ਆਪਣਾ ਧੱਕਾ ਕਰ ਕਰਵਾ ਲੈਂਦੇ ਸਨ। ਜਿਥੇ ਚਾਰ ਜੀਅ ਘਰ ਦੇ ਹੁੰਦੇ ਉਥੇ ਕਿਸੇ ਹੋਰ ਦਾ ਜ਼ੋਰ ਘੱਟ ਹੀ ਚੱਲਦਾ ਸੀ। ਤਾਇਆ ਜੀ ਨੇ ਮਨਾ ਹੀ ਲਿਆ ਕਿ ਅਸੀਂ ਉਥੇ ਹੀ ਰਹੀਏ। ਸੋ, ਰਿਆਜ਼ਪੁਰੇ ਦੇ ਇਸ ਮਕਾਨ ਵਿੱਚ ਅਸੀਂ ਪਸਾਰ ਦੀ ਇਕ ਨੁੱਕਰ ਮਲ ਲਈ। ਬੈਠਕ ਤਾਇਆ ਜੀ ਦੇ ਪਰਿਵਾਰ ਨੇ ਲੈ ਲਈ।

ਰੋਟੀਆਂ ਬਾਹਰ ਮੈਦਾਨ ਵਿੱਚ ਵੀ ਪਕਾ ਲੈਂਦੇ ਤੇ ਅੰਦਰ ਵੀ। ਕਾਫੀ ਚਿਰ ਬਾਦ ਸਰਕਾਰ ਨੇ ਸਾਰੀਆਂ ਡਿਗੀਆਂ ਛੱਤਾਂ ਮੁੜ ਠੀਕ ਕਰਾ ਦਿੱਤੀਆਂ ਅਤੇ ਇਕ ਹੋਰ ਪਰਿਵਾਰ ਮਾਮਾ ਕਰਤਾਰ ਸਿੰਘ ਜੀ ਦਾ ਵੀ ਵਿੱਚ ਆ ਗਿਆ। ਉਦੋਂ ਜ਼ਮਾਨਾ ਸੀ ਇਕ-ਇਕ ਮਕਾਨ ਵਿੱਚ ਕਈ-ਕਈ ਟੱਬਰ ਅਤੇ ਇਕ-ਇਕ ਕਮਰੇ ਵਿੱਚ ਕਈ-ਕਈ ਜੀਅ ਇਕੱਠਿਆਂ ਪਿਆਰ ਨਾਲ ਰਹਿ ਸਕਦੇ ਸਨ। ਪੈਰ ਟਿਕਾਈ ਕਰਨਾ ਹੀ ਵੱਡੀ ਗੱਲ ਸੀ।

ਹੁਣ ਪਤਾ ਲੱਗਾ ਕਿ ਸਕੂਲ ਵੀ ਖੁੱਲ੍ਹਣ ਲੱਗ ਪਏ ਹਨ। ਗੋਬਿੰਦਗੜ੍ਹ ਮੁਹੱਲੇ ਵਿੱਚ ਦੁਆਬਾ ਖਾਲਸਾ ਹਾਈ ਸਕੂਲ ਦੀ ਇਕ ਬਰਾਂਚ ਸੀ ਪ੍ਰਾਇਮਰੀ ਜਮਾਤਾਂ ਵਾਸਤੇ (ਇਹ ਅਜੇ ਵੀ ਹੈ)। ਦੁਆਬਾ ਖਾਲਸਾ ਸਕੂਲ ਦਾ ਖ਼ਾਸਾ ਨਾਮ ਸੀ। ਮੈਨੂੰ ਭਾਪਾ ਜੀ ਪ੍ਰਾਇਮਰੀ ਸਕੂਲ ਵਿੱਚ ਲੈ ਗਏ। ਸਰਟੀਫਿਕੇਟ ਤਾਂ ਕੋਈ ਪਿੰਡ ਤੋਂ ਲਿਆਂਦਾ ਨਹੀਂ ਸੀ, ਫੇਰ ਵੀ ਚੌਥੀ ਜਮਾਤ ਵਿੱਚ ਦਾਖ਼ਲਾ ਮਿਲ ਗਿਆ। ਖਾਲਸਾ ਸਕੂਲ ਵਿੱਚ ਦਾਖ਼ਲ ਹੋਣਾ ਮੇਰੀ ਆਪਣੀ ਪਸੰਦ ਸੀ। ਘਰਦਿਆਂ ਨੂੰ ਖ਼ੁਸ਼ੀ ਸੀ ਕਿ ਇਥੇ ਪਾਠ ਕਰਨਾ ਸਿੱਖ ਜਾਵੇਗਾ। ਸੋ ਮੈਂ ਰੋਜ਼ ਫੱਟੀ ਬਸਤਾ ਚੁਕ ਕੇ ਪੈਦਲ ਸਕੂਲ ਜਾਣ ਲਗ ਪਿਆ। (ਅੱਜ ਕੱਲ੍ਹ ਉਸ ਸਮੇਂ ਨਾਲੋਂ ਅੱਧੀ ਵਾਟ 'ਤੇ ਵੀ ਵਿਦਿਆਰਥੀ ਬੱਘੀਆਂ, ਥਰੀ-ਵੀਲਰਾਂ ਜਾਂ ਸਕੂਟਰਾਂ 'ਤੇ ਜਾਂਦੇ ਹਨ)। ਸਕੂਲ ਵਿੱਚ ਉਸ ਸਮੇਂ ਦੇ ਕੁਝ ਸਾਥੀਆਂ ਦੇ ਨਾਮ ਯਾਦ ਹਨ। ਇਕ ਸੁਰਜੀਤ ਸਿੰਘ ਮਨੀਟਰ ਸੀ ਜੋ ਮੁੰਡਿਆਂ ਤੋਂ ਪੈਸੇ ਭੋਟਦਾ ਸੀ। ਇਹ ਗੋਭਲਾ ਜਿਹਾ ਸਰੀਰੋਂ ਤਗੜਾ ਸੀ। ਅਜਿਹੇ ਮੁੰਡੇ ਮਨੀਟਰ ਲਾਏ ਜਾਂਦੇ ਸਨ ਜੋ ਦੂਜਿਆਂ ਨੂੰ ਚਪੇੜਾਂ ਮਾਰ ਸਕਣ। ਇਹ ਹਿੱਕ ਦੇ ਜ਼ੋਰ ਨਾਲ ਮੁੰਡਿਆਂ ਨੂੰ ਰੇਲ ਲਾਈਨ 'ਤੇ ਵੀ ਤੁਰਾਉਂਦਾ। ਇਕ ਅੱਧ ਪੈਸਾ ਲੈ ਕੇ ਚੰਗਾ ਭਲਾ ਹੋ ਜਾਂਦਾ। ਦੋਸਤਾਂ 'ਚੋਂ ਇਕ ਚਤਰ ਸਿੰਘ ਉਸੇ ਮੁਹੱਲੇ ਦਾ ਸੀ, ਜੋ ਅੱਜ ਕੱਲ੍ਹ ਵੀ ਕਦੇ-ਕਦਾਈਂ ਮਿਲ ਜਾਂਦਾ ਹੈ। ਸੁਰਿੰਦਰ ਸਿੰਘ ਜੋ ਹੱਸ-ਮੁੱਖ ਸੀ ਸ਼ੁਗਲੀ ਬੰਦਾ ਵੀ। ਇਕ ਪਤਲਾ ਜਿਹਾ ਤੇਜ਼-ਤਰਾਰ ਮੁੰਡਾ ਐਚਕਨ ਪਾ ਕੇ ਆਉਂਦਾ ਹੁੰਦਾ ਸੀ—ਇਹ ਅਵਤਾਰ ਸੀ ਜੋ ਅੱਜ ਕੱਲ੍ਹ ਅਵਤਾਰ ਭਾਟੀਆਂ ਦੇ ਨਾਮ ਨਾਲ ਮਸ਼ਹੂਰ ਹੈ ਅਤੇ ਪੰਜਾਬੀ ਕਹਾਣੀਆਂ ਲਿਖਦਾ ਹੈ। ਪੰਜਾਬੀ ਲੇਖਕ ਸਭਾ ਜਲੰਧਰ ਦਾ ਵੀ ਜਨਰਲ ਸਕੱਤਰ ਰਿਹਾ ਹੈ। ਇਹ ਸਾਰੇ ਮੁੰਡੇ ਹਾਈ ਸਕੂਲ ਤਕ ਵੀ ਨਾਲ ਰਹੇ। ਸੁਰਿੰਦਰ ਸਿੰਘ ਤਾਂ ਕਾਲਜ ਵਿੱਚ ਵੀ ਸਾਡੇ ਨਾਲ ਪਾਸ ਤੇ ਫੇਲ੍ਹ ਹੁੰਦਾ ਰਿਹਾ। ਸੁਰਿੰਦਰ ਸਿੰਘ ਰੇਲਵੇ ਵਿੱਚ ਸਟੇਸ਼ਨ ਮਾਸਟਰ ਰਿਹਾ ਹੈ। ਸਟੇਸ਼ਨ ਬਦਲਦੇ ਰਹੇ ਹਨ। ਕਾਫੀ ਚਿਰ ਜਲੰਧਰ ਵਿੱਚ ਅਸਿਸਟੈਂਟ ਸਟੇਸ਼ਨ ਮਾਸਟਰ ਰਿਹਾ, ਐੱਸ.ਐੱਸ. ਵਾਲੀਆਂ ਦੇ ਨਾਮ 'ਤੇ।

ਚੌਥੀ ਵਿੱਚ ਕਿਤਾਬ ਉਰਦੂ ਦੀ ਸੀ, ਜਿਸ ਵਿੱਚ ਮਸ਼ਹੂਰ ਨਜ਼ਮ—"ਆਤਾ ਹੈ ਯਾਦ ਮੁਝ ਕੋ ਗੁਜ਼ਰਾ ਹੂਆ ਜ਼ਮਾਨਾ" ਗਾ ਗਾ ਕੇ ਪੜ੍ਹਦੇ ਸਾਂ। ਪੰਜਾਬੀ ਵੀ ਪੜ੍ਹਾਈ ਜਾਂਦੀ। ਇਕ ਦਿਨ ਇਕ ਮੁੰਡਾ ਉਰਦੂ ਦੀਆਂ ਕਿਤਾਬਾਂ ਕੱਠੀਆਂ ਕਰਕੇ ਗਲੀ ਵਿੱਚ ਲੈ ਗਿਆ, ਹੋਰ ਮੁੰਡੇ ਵੀ ਨਾਲ ਸਨ। ਉਸਨੇ ਕਿਤਾਬਾਂ ਪਾੜ ਸੁਟੀਆਂ, ਫਿਰ ਛਿੱਤਰ ਵੀ ਮਾਰੇ ਤੇ ਅੰਤ ਅੱਗ ਲਾ ਦਿੱਤੀ। ਮੈਂ ਪੁਛਿਆ—ਇਹ ਕੀ ਕਰ ਰਿਹਾ ਹੈਂ ? ਉਹ ਕਹਿਣ ਲੱਗਾ—ਜਾਨ ਛੁੱਟੀ ਇਹਦੇ ਤੋਂ। ਸਰਕਾਰ ਨੇ ਉਰਦੂ ਦੀ ਪੜ੍ਹਾਈ ਬੰਦ ਕਰ ਦਿੱਤੀ ਹੈ।



(੧੬)

# ਫੇਰ ਮਹਿਕੀ ਜ਼ਿੰਦਗੀ

ਮੰਦਰ ਦੀਆਂ ਪੌੜੀਆਂ ਚੜ੍ਹ ਕੇ ਇਕ ਪਰਛਾਵਾਂ ਜਿਹਾ ਉਪਰ ਆਇਆ। ਢੋਲਕੀ ਵਜਦੀ ਰੁਕ ਗਈ, ਛੈਣੇ ਖ਼ਾਮੋਸ਼ ਹੋ ਗਏ। ਇਹ ਪਰਛਾਵਾਂ ਚਾਨਣ ਵਿਚ ਆਇਆ ਤਾਂ ਸਾਰੇ ਬੈਠੇ ਭਗਤਾਂ ਨਾਲੋਂ ਵੱਖਰੀ ਤਰ੍ਹਾਂ ਦਾ ਸੀ। ਕ੍ਰਿਸ਼ਨ ਰਾਧਾ ਦੀ ਸੁੰਦਰ ਸਜੀ ਹੋਈ ਮੂਰਤੀ ਦੇ ਦਰਸ਼ਨ ਕਰਨ ਇਹੋ ਜਿਹਾ ਭਗਤ ਪਹਿਲੀ ਵਾਰ ਹੀ ਆਇਆ ਸੀ– ਇਕ ਸਿੱਖ, ਦਾੜ੍ਹੀ ਪੱਗ ਵਾਲਾ। ਸੰਨ ਸੰਤਾਲੀ ਦੇ ਘੱਲੂਘਾਰੇ ਬਾਅਦ ਜਦੋਂ ਸਾਰਾ ਸ਼ਹਿਰ ਪਨਾਹਗੀਰਾਂ ਦੀ ਭੀੜ ਨਾਲ ਭਰਪੂਰ ਸੀ, ਇਹ ਬੰਦਾ ਮੰਦਰ ਵਿਚ ਕੀ ਕਰਨ ਆਇਆ ਸੀ ?

"ਕੌਣ ਐ..... ?" ਅੰਦਰੋਂ ਹੈਰਾਨੀ ਅਤੇ ਡਰ ਨਾਲ ਪੁਛਿਆ ਗਿਆ।

"ਜੀ ਅਸਾਂ ਮੰਦਰ ਦੇ ਦਰਸ਼ਨ ਕਰਨੇ ਆਂ।"

"ਕਰ ਲਓ" ਇਸ ਸ਼ਬਦ ਬਿਨਾਂ ਹੋਰ ਚਾਰਾ ਵੀ ਨਹੀਂ ਸੀ।

ਜਲੰਧਰ ਸ਼ਹਿਰ ਵਿਚ ਹਰ ਰੋਜ਼ ਕੋਈ ਨਾ ਕੋਈ ਖ਼ਬਰ ਮਿਲਦੀ ਹੀ ਰਹਿੰਦੀ। ਇਕ ਦਿਨ ਇਕ ਪ੍ਰਭਾਵਸ਼ਾਲੀ ਮਨੁੱਖ ਆਇਆ। ਉੱਚਾ ਲੰਮਾ ਭਰਵਾਂ ਸਰੀਰ, ਸਿਰ ਉਪਰ ਸਫੇਦ ਪਗੜੀ ਪਰ ਧੌਲੀ ਦਾੜ੍ਹੀ ਮੁੰਨੀ ਹੋਈ। ਉਹਨੂੰ ਕਿਸੇ ਨੇ ਵੀ ਨਾ ਪਛਾਣਿਆ। ਉਹਦੇ ਆਉਣ 'ਤੇ ਸਾਰੇ ਹੈਰਾਨ ਸਨ। ਜਦੋਂ ਉਹਨੇ ਪੁਛਿੱਆ ਕਿ ਸਰਦਾਰ ਕਿਸ਼ਨ ਸਿੰਘ ਹੋਰਾਂ ਦਾ ਇਹ ਹੀ ਘਰ ਹੈ ? ਤਾਂ ਤਾਈ ਹਰਨਾਮ ਕੌਰ ਦੇ ਮੂੰਹੋਂ ਨਿਕਲਿਆ– ਹਾਏ ਹਾਏ! ਤੁਸੀਂ ਭਾਈ ਜੀ ਹੋ ? ਆਉਣ ਵਾਲਾ ਸਾਡੇ ਤਾਇਆ ਜੀ ਦਾ ਕੁੜਮ ਸੀ। ਬੱਦੋਮੱਲੀ ਪਿੰਡ ਦਾ ਸਿਰਕੱਢ ਵਿਅਕਤੀ। ਆਪਣੀ ਸਿਆਣਪ, ਲਿਆਕਤ, ਇਲਮ ਅਤੇ ਤਕਰੀਰ ਕਾਰਨ ਜਾਣਿਆ-ਪਛਾਣਿਆ ਨਾਮ ਸ. ਨਿਹਾਲ ਸਿੰਘ। ਤਾਈ ਜੀ ਦੀ ਪੁੱਛ ਤੇ ਉਹਨਾਂ ਬਹੁਤ ਦੁੱਖ ਭਰੀ ਕਹਾਣੀ ਸੁਣਾਈ। ਉਹਨਾਂ ਦੇ ਘਰ ਦੇ ੧੨ ਜੀਅ ਮਾਰੇ ਗਏ ਸਨ। ਆਪ ਉਹਨਾਂ ਲੁਕ-ਛਿਪ ਕੇ ਮਸਾਂ ਜਾਨ ਬਚਾਈ। ਲੰਮਾ ਦਾਹੜਾ ਵੀ ਕਿਸੇ ਨੇ ਕੱਟ ਕੇ ਮੁਸਲਮਾਨ ਬਣਾਉਣ ਦਾ ਜਤਨ ਕੀਤਾ। ਪਰ ਬਹੁਤ ਸਮਾਂ ਬੀਤਣ ਬਾਦ ਉਹ ਕਿਸੇ ਨਾ ਕਿਸੇ ਤਰ੍ਹਾਂ ਭਾਰਤ ਪਹੁੰਚੇ ਅਤੇ ਆਪਣੇ ਜੀਆਂ ਨੂੰ ਭਾਲਦੇ ਇਥੇ ਆਏ ਸਨ। ਓਹਦੀ ਧੀ ਤਾਇਆ ਕਿਸ਼ਨ ਸਿੰਘ ਦੀ ਨੂੰਹ ਸੀ ਪਰ ਉਹ ਫੌਜੀ ਪਤੀ ਨਾਲ ਸੁਰੱਖਿਅਤ ਸੀ।

ਘਰ ਵਿਚ ਪੁਰਾਣੀ ਲੱਕੜ ਪਈ ਹੁੰਦੀ ਸੀ। ਤਾਇਆ ਕਿਸ਼ਨ ਸਿੰਘ ਕੋਲ ਤਰਖਾਣੇ ਕੰਮ ਦੇ ਪੂਰੇ ਸੰਦ ਤਾਂ ਨਹੀਂ ਸਨ, ਪਰ ਜੋ ਵੀ ਹੈ ਸੀ ਉਹਨਾਂ ਨਾਲ ਹੀ ਮੋਟੇ ਰੂਪ ਵਿਚ ਉਹਨਾਂ ਖੜਾਵਾਂ ਬਣਾ ਦੇਣੀਆਂ ਤੇ ਆਪਣੇ ਛੋਟੇ ਪੁੱਤਰ ਪੂਰਨ ਸਿੰਘ ਜੀ ਨੂੰ ਦੇਣੀਆਂ। ਪਹਿਲੀ ਵਾਰ ਤਾਂ ਇਕ ਪੁਰਾਣਾ ਮੁਢ ਜਿਹਾ ਉਹਨਾਂ ਤੇਸੇ ਨਾਲ ਹੀ ਪਾੜਿਆ। ਬਾਲਣ ਵੀ ਬਣਾਇਆ ਤੇ ਵਿਚੋਂ ਖੜਾਵਾਂ ਵੀ। ਸ. ਪੂਰਨ ਸਿੰਘ ਨਾਲ ਅਸਾਂ (ਤਾਇਆ ਜੀ ਦਾ ਪੋਤਰਾ ਬਲਬੀਰ ਸਿੰਘ ਅਤੇ ਮੈਂ) ਵੀ ਖੜਾਵਾਂ ਵੇਚਣ ਤੁਰ ਜਾਣਾ। ਇਕ-ਇਕ ਆਨੇ ਦਾ ਖੜਾਵਾਂ ਦਾ ਜੋੜਾ ਕਿਸੇ ਨਾ ਕਿਸੇ ਲੈ ਹੀ ਲੈਣਾ। ਇਕ ਦਿਨ ਮੇਰੇ ਪਿਤਾ ਜੀ ਨੇ ਵੇਖਿਆ

ਤਾਂ ਉਹਨਾਂ ਆਪਣੇ ਹਥਿਆਰਾਂ ਨਾਲ ਖੜਾਵਾਂ ਦਾ ਜੋੜਾ ਤਿਆਰ ਕੀਤਾ ਤੇ ਰੰਦਾ ਲਾ ਕੇ ਸਾਫ਼ ਵੀ ਕਰ ਦਿੱਤਾ। ਇਹ ਖ਼ੂਬਸੂਰਤ ਜੋੜਾ ਦੋ ਆਨੇ ਦਾ ਵਿਕ ਗਿਆ। ਦੋ ਆਨੇ ਭਾਵੇਂ ਬਹੁਤ ਮਾਮੂਲੀ ਗੱਲ ਸੀ, ਪਰ ਬੰਦਾ ਉਹਨਾਂ ਨਾਲ ਭੁੱਖਾ ਨਹੀਂ ਸੀ ਰਹਿ ਸਕਦਾ ਅਤੇ ਪਾਓ ਬਰਫ਼ੀ ਤਾਂ ਖਾ ਸਕਦਾ ਸੀ। ਤਾਇਆ ਕਿਸ਼ਨ ਸਿੰਘ ਨੂੰ ਅਸੀਂ ਬਾਪੂ ਜੀ ਆਖਦੇ ਸਾਂ। ਉਹ ਤੇਜ਼ ਤਰਾਰ ਸ਼ਖ਼ਸੀਅਤ ਦਾ ਮਾਲਕ ਸੀ ਅਤੇ ਗੱਲ ਦਾ ਮੂੰਹ 'ਤੇ ਜਵਾਬ ਦੇ ਦਿੰਦਾ ਸੀ। ਕਿਸੇ ਲੀਡਰ ਕਿਸਮ ਦੇ ਬੰਦੇ ਨੇ ਮਿਲ ਜਾਣਾ ਤਾਂ ਮੂੰਹ 'ਤੇ ਮਾਰ ਦੇਣੀ। ਇਕ ਦਿਨ ਇਕ ਨਿਹੰਗ ਤੁਰਿਆ ਜਾਵੇ, ਕਹਿਣ ਲੱਗਾ—"ਲੈ ਇਹ ਵੀ ਹੁਣ ਬਰਛੇ ਚੁੱਕੀ ਫਿਰਦੇ ਨੇ..ਉਦੋਂ ਕੋਈ ਬਰਛਾ ਨਾ ਚੱਲਿਆ।" ਕੁਝ ਸਾਲਾਂ ਵਿਚ ਤਾਇਆ ਕਿਸ਼ਨ ਸਿੰਘ ਠੇਕੇਦਾਰ ਬਣ ਗਿਆ ਅਤੇ ਸਰਕਾਰੀ ਕੰਮਾਂ ਦੇ ਠੇਕੇ ਲੈਣ ਲੱਗ ਪਿਆ। ਸਕੂਲਾਂ ਦੇ ਡੈਸਕ ਬੜੇ ਬਣਾਏ। ਟਰੇਨਿੰਗ ਕਾਲਜ ਵਿਚ ਉਹ ਬਹੁਤ ਜਾਂਦਾ ਸੀ। ਇਕ ਦਿਨ ਗੋਰੇ ਰੰਗ ਦੇ ਦੇਸੀ ਪ੍ਰਿੰਸੀਪਲ ਨਾਲ ਕੋਈ ਗੱਲ ਹੋ ਗਈ। ਉਹਨੇ ਅੰਗਰੇਜ਼ੀ ਵਿਚ ਗੱਲਾਂ ਕਹੀਆਂ। ਤਾਇਆ ਕਿਸ਼ਨ ਸਿੰਘ ਦੇ ਪੱਲੇ ਕੁਝ ਨਾ ਪਿਆ, ਪਰ ਅੰਦਾਜ਼ਾ ਸੀ ਇਹਨੇ ਗਾਲ੍ਹਾਂ ਕੱਢੀਆਂ ਹਨ। ਤਾਇਆ ਕਹਿਣ ਲੱਗਾ—"ਜੋ ਕੁਝ ਕਿਹਾ ਈ ਤੂੰ ਈਂ ਹੋਵੇਂ...ਮੇਰੀ ਮਾਰਿਆ ਜੁੱਤੀ ਤੋਂ"—ਤੇ ਘਰ ਆ ਗਿਆ। ਫੇਰ ਉਸ ਨਾਲ ਮਨ-ਮਨੌਤ ਹੋ ਗਈ।

ਪਹਿਲਾਂ ਤਾਂ ਸੋਚਿਆ ਜਾਂਦਾ ਸੀ ਕਿ ਇਕ ਦਿਨ ਠੰਡ ਠੰਡਾ ਹੋ ਜਾਣਾ ਹੈ ਭਾਵ ਅਮਨ ਸ਼ਾਂਤੀ ਹੋ ਜਾਣੀ ਹੈ ਤੇ ਫੇਰ ਲੋਕਾਂ ਨੇ ਆਪਣੇ ਪੁਰਾਣੇ ਘਰਾਂ ਵਿੱਚ ਚਲੇ ਜਾਣਾ ਹੈ ਭਾਵੇਂ ਦੋ ਮੁਲਕਾਂ 'ਚ ਵੰਡੇ ਹੋਏ ਹੀ ਹੋਣ ਪਰ ਫੇਰ ਹੌਲ਼ੀ ਹੌਲ਼ੀ ਪਤਾ ਲੱਗ ਗਿਆ ਕਿ ਇਧਰਲੇ ਏਧਰ ਹੀ ਰਹਿਣਗੇ।

ਸਰਕਾਰ ਨੇ ਕਿਸਾਨਾਂ ਦੀਆਂ ਜ਼ਮੀਨਾਂ ਦੇ ਮਸਲੇ ਨਜਿੱਠਣ ਲਈ ਇਕ ਮਹਿਕਮਾ ਖੋਲ੍ਹਿਆ ਸੀ—ਸੈਟਲਮੈਂਟ ਮਹਿਕਮਾ। ਪਾਕਿਸਤਾਨ ਵਿਚ ਰਹਿ ਗਈਆਂ ਜ਼ਮੀਨਾਂ ਜਾਇਦਾਦਾਂ ਦੇ ਬਦਲੇ ਇਧਰ ਜ਼ਮੀਨਾਂ ਅਲਾਟ ਕੀਤੀਆਂ ਜਾਂਦੀਆਂ ਸਨ। ਏਸ ਦਾ ਮੁੱਖ ਦਫਤਰ ਜਲੰਧਰ ਵਿਚ ਸੀ। ਸਾਡੇ ਘਰ ਦੇ ਨਾਲ ਹੀ ਪਹਿਆ ਜਾਂਦਾ ਸੀ। ਸਟੇਸ਼ਨ ਵਲੋਂ ਆਉਂਦੇ ਇਸ ਪਹੇ ਤੋਂ ਲੰਘ ਲੰਘ ਕੇ ਬਹੁਤ ਦੁਨੀਆ ਅਗਾਂਹ ਨੂੰ ਜਾਂਦੀ ਸੀ। ਅੱਜ ਕੱਲ੍ਹ ਇਹ ਪਹਿਆ ਸ਼ਹਿਰ ਦੇ ਗਹਿ ਗੱਚ ਇਲਾਕੇ ਸੈਂਟਰਲ ਟਾਊਨ ਦੇ ਨਾਲ ਦੀ ਮਿਲਾਪ ਰੋਡ ਹੈ। ਅਸੀਂ ਬਹੁਤ ਲੋਕਾਂ ਨੂੰ ਵੇਖਿਆ ਅਤੇ ਉਹਨਾਂ ਸਾਨੂੰ। ਸਾਡੇ ਪਿੰਡ ਦਾ ਕੋਈ ਕਿਸਾਨ ਵੀ ਕਦੇ-ਕਦਾਈਂ ਮਿਲ ਪੈਂਦਾ। ਤਾਏ ਕਿਸ਼ਨ ਸਿੰਘ ਦੀ ਇਹਨਾਂ ਨਾਲ ਪੁਰਾਣੀ ਦੋਸਤੀ ਸੀ। ਹੌਲ਼ੀ-ਹੌਲ਼ੀ ਪਤਾ ਲੱਗ ਗਿਆ ਕਿ ਜਲੰਧਰ ਵਿਚ ਆਪਣੀ ਠਾਹਰ ਹੈ। ਇਸ ਵਾਸਤੇ ਆਉਣ-ਜਾਣ ਵਾਲੇ ਅਤੇ ਰਾਤ ਕੱਟਣ ਵਾਲੇ ਵਧ ਗਏ। ਮਕਾਨ ਦੇ ਬਾਹਰ ਗਲੀ ਵਿਚ ਹੀ ਲੰਗਰ ਪੱਕਦਾ ਅਤੇ ਮੰਜੀਆਂ ਲੈ ਕੇ ਬਾਹਰ ਹੀ ਸਾਰੇ ਸੌਂ ਰਹਿੰਦੇ। ਹੌਲ਼ੀ ਹੌਲ਼ੀ ਬਾਹਰ ਗਲੀ ਦੇ ਸਿਰੇ 'ਤੇ ਇਕ ਕਲੱਬ ਜੇਹੀ ਹੀ ਬਣ ਗਈ। ਐਤਵਾਰ ਨੂੰ ਤਾਂ ਖ਼ਾਸ ਰੌਣਕ ਹੁੰਦੀ। ਮੰਜੀਆਂ ਭਰੀਆਂ ਹੁੰਦੀਆਂ। ਤਾਸ਼ ਵੀ ਚਲਦੀ, ਗੱਪਾਂ ਵੀ ਤੇ ਚਾਹ ਵੀ। ਤਾਇਆ ਹਜ਼ਾਰਾਂ ਸਿੰਘ ਗਾੜ੍ਹਵਾਲ ਅਤੇ ਭਰਾ ਸੇਵਾ ਸਿੰਘ ਫ਼ੌਜ ਵਿਚੋਂ ਆਏ ਸਨ। ਵੱਡੀ ਸੰਸਾਰ ਜੰਗ ਵੇਲੇ ਤਾਇਆ ਹਜ਼ਾਰਾ ਸਿੰਘ ਤਾਂ ਜਪਾਨੀਆਂ ਦੀ ਕੈਦ ਵੀ ਕੱਟ ਆਇਆ ਅਤੇ ਨੇਤਾ ਜੀ ਸੁਭਾਸ਼ ਚੰਦਰ ਦੀ ਆਜ਼ਾਦ ਹਿੰਦ ਫ਼ੌਜ ਵਿਚ ਵੀ ਰਿਹਾ ਸੀ। ਉਹਨਾਂ ਉਥੋਂ ਦੀਆਂ ਕਹਾਣੀਆਂ ਸੁਣਾਉਂਦੇ ਰਹਿਣਾ ਅਤੇ ਸਾਨੂੰ ਬੱਚਿਆਂ ਨੂੰ ਹੈਰਾਨ ਕਰੀ ਜਾਣਾ। ਜੇ ਚਿੜੀ ਆ ਕੇ ਬਹਿ ਗਈ ਤਾਂ ਉਹਨਾਂ ਦੀ ਗੱਲ ਚਿੜੀ ਉਡਾਉਣ ਤੋਂ ਸ਼ੁਰੂ ਹੋਣੀ, ਫੇਰ ਚਿੜੀ ਮਾਰਨ ਵਾਲੀ ਬੰਦੂਕ ਤੋਂ ਹੁੰਦੀ ਹੋਈ ਤੋਪਾਂ ਟੈਂਕਾਂ ਅਤੇ ਹਵਾਈ ਹਮਲਿਆਂ ਤਕ ਪਹੁੰਚ ਜਾਣੀ। ਜਰਨਲ ਮੋਹਣ ਸਿੰਘ ਅਤੇ 'ਨੇਤਾ ਜੀ' (ਸੁਭਾਸ਼ ਚੰਦਰ

ਬੋਸ) ਤਕ ਦਾ ਸਫ਼ਰ ਬੈਠੇ ਬਿਠਾਏ ਹੀ ਹੋ ਜਾਣਾ।

ਮੰਦਰ ਦੀਆਂ ਪੌੜੀਆਂ ਚੜ੍ਹ ਕੇ ਜਾਣ ਵਾਲਾ ਪਰਛਾਵਾਂ ਹੋਰ ਕੋਈ ਨਹੀਂ ਮੇਰੇ ਭਾਪਾ ਜੀ (ਪਿਤਾ ਜੀ) ਸਨ ਆਪ ਦੀਵਾਨ ਲਾਉਣ ਵਾਲੇ ਅਤੇ ਸੁਨਣ ਦੇ ਆਦੀ। ਜਦੋਂ ਉਹਨਾਂ ਦੇ ਕੰਨੀਂ ਢੋਲਕੀ ਦੀ ਆਵਾਜ਼ ਪਈ ਤਾਂ ਉਹਨਾਂ ਦਾ ਢੋਲਕੀ ਨਾਲ ਪੁਰਾਣਾ ਇਸ਼ਕ ਜਾਗ ਪਿਆ। ਉਹ ਉਸ ਆਵਾਜ਼ ਦੇ ਪਿੱਛੇ ਖਿੱਚੇ ਤੁਰੇ ਗਏ। ਮੰਦਰ ਵਿਚ ਜਾ ਕੇ ਉਹ "ਹਰੇ ਰਾਮ ਹਰੇ ਰਾਮਾ, ਕ੍ਰਿਸ਼ਨਾ, ਕ੍ਰਿਸ਼ਨਾ ਕ੍ਰਿਸ਼ਨਾ ਹਰੇ ਹਰੇ" ਦੀ ਧੁਨ ਦਾ ਕੀਰਤਨ ਸੁਣਦੇ ਰਹੇ। ਅੰਤ ਉਹਨਾਂ ਪੁੱਛਿਆ ਸਾਨੂੰ ਵੀ ਕੀਰਤਨ ਦਾ ਸਮਾਂ ਮਿਲੇਗਾ ? ਹਾਂ ਦੀ ਦੇਰ ਸੀ ਕਿ ਉਹਨਾਂ ਆਪ ਹੀ ਢੋਲਕੀ ਫੜ ਲਈ ਤੇ ਥੋੜ੍ਹਾ ਪਰਚਾਰ ਅਤੇ ਨਾਮਧਾਰੀਆਂ ਦੀਆਂ ਧਾਰਨਾਂ ਨਾਲ ਕ੍ਰਿਸ਼ਨ ਲੀਲ੍ਹਾ ਸ਼ੁਰੂ ਕਰ ਦਿੱਤੀ :-

— ਕਾਹਨੂੰ ਛਾਲ ਜਮਨਾ ਵਿਚ ਮਾਰੀ
ਨਿੱਕੀ ਜਿਹੀ ਗੇਂਦ ਬਦਲੇ।
— ਐਵੇਂ ਗੇਂਦ ਦਾ ਬਹਾਨਾ ਕੀਤਾ
ਨੱਥ ਲਿਆ ਕਾਲੀ ਨਾਗ ਨੂੰ।
— ਉੱਠ ਮੇਰਿਆ ਪਤੀ ਭਲਵਾਨਾ
ਦੇਖ ਬਲਕਾਰੀ ਨੂੰ।
— ਜਦੋਂ ਬੰਸਰੀ ਵਜਾਈ ਨੰਦ ਲਾਲ ਨੇ
ਰੁੱਖਾਂ ਵਿਚੋਂ ਰਸ ਚੋ ਪਿਆ।
— ਨਾਲੇ ਬੰਸਰੀ ਵਜਾਵੇ ਰੰਗ ਰੰਗ ਦੀ
ਨਾਲੇ ਕਾਹਨ ਗਊਆਂ ਚਾਰਦਾ
— ਕੈਸੀ ਬੀਨ ਵਜਾਈਆ ਵੇ,
ਭੁੱਲ ਗਿਆ ਦੂਧ ਦਹੀਂ।
— ਤੇਰੀ ਬੰਸੀ ਦੀ ਧੁਨ ਸੁਣ ਕੇ
ਮਿਰਗ ਬਣ ਛੱਡ ਛੱਡ ਆ ਗਏ ਨੇ।
— ਤੈਨੂੰ ਕ੍ਰਿਸ਼ਨ ਕਿਸੇ ਨਹੀਂ ਕਹਿਣਾ,
ਜੋ ਮੇਰੇ ਚੀਰ ਹਰ ਗਏ।

ਕੀਰਤਨ ਨੇ ਮੰਦਰ ਵਾਲਿਆਂ ਨੂੰ ਮੁਗਧ ਕਰ ਦਿੱਤਾ ਅਤੇ ਫੇਰ ਹਰ ਮੰਗਲਵਾਰ ਦਾ ਨੇਮ ਬਣ ਗਿਆ। ਸਾਡਾ ਬੱਚਿਆਂ ਦਾ ਤਗੜਾ ਜੱਥਾ ਨਾਲ ਜਾਂਦਾ। ਮੰਦਰ ਦੇ ਛੈਣੇ ਵਜਾਉਂਦਾ। ਪਿਤਾ ਜੀ ਢੋਲਕ ਵੀ ਵਜਾਉਂਦੇ ਅਤੇ ਮੁਖ ਜਥੇਦਾਰ ਦਾ ਰੋਲ ਵੀ ਨਿਭਾਉਂਦੇ। ਕੀਰਤਨ ਬਾਦ ਬਰਫੀ ਦਾ ਪ੍ਰਸ਼ਾਦ ਮਿਲਦਾ। ਹੌਲ਼ੀ-ਹੌਲ਼ੀ ਇਹ ਜੱਥਾ ਵਾਹਵਾ ਵੱਡਾ ਬਣ ਗਿਆ।

ਗਲੀ ਦੀ ਨੁੱਕਰ ਵਿਚ ਬੈਠੇ ਗੱਪਾਂ ਮਾਰਦਿਆਂ ਇਕ ਦਿਨ ਮਾਮਾ ਕਰਤਾਰ ਸਿੰਘ ਪਿਤਾ ਜੀ ਨੂੰ ਕਹਿਣ ਲੱਗੇ—"ਸੰਤ ਜੀ,ਤੁਸੀਂ ਤਾਂ ਮੰਦਰ ਵਿਚ ਹੋ ਆਉਂਦੇ ਹੋ, ਅਸੀਂ ਸਾਰਾ ਸਮਾਂ ਹੋਰ ਹੋਰ ਗੱਲਾਂ ਵਿਚ ਰਹਿੰਦੇ ਹਾਂ ਮਨ ਉਦਾਸ ਰਹਿੰਦਾ ਹੈ ਕਦੇ ਚੰਗੀ ਖ਼ਬਰ ਨਹੀਂ ਸੁਣੀ ਬੜਾ ਚਿਰ ਹੋਇਆ ਕਦੇ ਦੀਵਾਨ ਨਹੀਂ ਸੁਣਿਆ। ਆਪਣੇ ਸਾਜ਼ ਬਣਾਓ।" ਅਸੀਂ ਵੀ ਕੋਈ ਰੱਬ ਦੇ ਘਰ ਦੀ ਗੱਲ ਸੁਣ ਲਈਏ। ਉਸੇ ਵੇਲੇ ਉਹਨਾਂ ੨੫/- ਰੁਪਏ ਪਿਤਾ ਜੀ ਦੇ ਹੱਥ ਫੜਾਏ, "ਜਾਓ ਢੋਲਕੀ ਤੇ ਛੈਣੇ ਆਪਣੇ ਨਵੇਂ ਖ਼ਰੀਦ ਕੇ ਲਿਆਓ।"

ਜਦੋਂ ਇਕ ਦਿਨ ਕੱਚੇ ਕੋਠੇ ਦੀ ਛੱਤ ਤੋਂ ਢੋਲਕੀ ਦੀ ਆਵਾਜ਼ ਸੁਣੀ ਤਾਂ ਸਾਡੇ ਵਾਸਤੇ ਤਾਂ ਸੱਚਮੁੱਚ ਰੁੱਖਾਂ ਵਿਚੋਂ ਰਸ ਚੋ ਪਿਆ ਸੀ। ਪੁਰਾਣੀ ਕਹਾਵਤ ਸਾਕਾਰ ਹੋ ਗਈ—"ਜਿਥੇ ਖੜਕਦੇ ਢੋਲਕੀ ਛੈਣੇ ਉਹ ਘਰ ਕੂਕਿਆਂ ਦਾ।" ਹੁਣ ਜੱਥਾ ਬਣ ਗਿਆ

ਸੀ। ਜਲੰਧਰ ਵਿਚ ਢੋਲਕੀ ਛੈਣੇ ਬਣ ਜਾਣ ਦੀ ਖ਼ਬਰ ਜੰਗਲ ਦੀ ਅੱਗ ਵਾਂਗ ਫੈਲੀ। ਓਸ ਵੇਲੇ ਕਿਸੇ ਕੋਲ ਰੇਡੀਓ ਵੀ ਨਾ ਹੁੰਦਾ ਸੀ ਤੇ ਟੀ.ਵੀ. ਬਾਰੇ ਤਾਂ ਸੁਣਿਆ ਵੀ ਨਹੀਂ ਸੀ। ਉਦੋਂ ਤਾਂ ਹਾਰਮੋਨੀਅਮ ਵੀ ਨਹੀਂ ਸੀ ਹੁੰਦਾ ਅਤੇ ਰਾਤ ੨ ਵਜੇ ਤੱਕ ਦੀਵਾਨ ਲੱਗਣੇ ਕਦੇ ਕਿਤੇ ਕਦੇ ਕਿਤੇ। ਜੇ ਕਿਸੇ ਦੇ ਘਰ ਦੀਵਾਨ ਲਾਉਣ ਜਾਣਾ ਤਾਂ ਦੂਰੋਂ ਸੜਕ ਤੋਂ ਹੀ ਸਾਜ਼ ਖੜਕ ਪੈਣੇ। ਲੰਮ-ਸਲਮੇ ਸੰਤ ਉਜਾਗਰ ਸਿੰਘ ਦੇ ਹੱਥ ਵਿਚ ਖੂੰਡਾ ਹੁੰਦਾ ਤੇ ਉੱਚੀ ਬਾਂਹ ਕਰਕੇ ਪੜ੍ਹਨਾ—"ਘਰ ਸਾਧ ਪ੍ਰਾਹੁਣੇ ਆਏ ਉਠ ਕੇ ਮਿਲ ਬਿਦਰਾ।" ਇਉਂ ਸ਼ਬਦ ਪੜ੍ਹਦੇ ਜਾਣ ਨੂੰ ਸੰਖੇਪ ਰੂਪ ਵਿਚ ਕਿਹਾ ਜਾਂਦਾ ਵੱਜ ਕੇ ਜਾਣਾ, ਜੱਥਾ ਵੱਜ ਕੇ ਜਾਵੇ, ਸੱਦਣ ਵਾਲਿਆਂ ਕਹਿਣਾ ਵੱਜ ਕੇ ਆਇਓ। ਕਦੇ ਥਿੜਕਦੇ ਕਦੇ ਇਕੱਠੇ ਵੱਜਦਿਆਂ ਤੁਰੇ ਜਾਣਾ। ਮੁਹੱਲਾ ਹਰਨਾਮਦਾਸਪੁਰੇ ਰਾਤ ਨੂੰ ਜੱਥਾ ਵੱਜ ਕੇ ਜਾ ਰਿਹਾ ਸੀ। ਲੋਕਾਂ ਲਾਲਟੈਨਾਂ ਰੱਸੀਆਂ ਨਾਲ ਬੱਧੀਆਂ ਸਨ। ਕੋਠਿਆਂ ਉੱਤੋਂ ਕਦੇ ਲਾਲਟੈਨਾਂ ਥੱਲੇ ਕਰ ਦੇਣ ਕਦੇ ਫਿਰ ਉਪਰ ਚੁੱਕ ਲੈਣ। ਉਹਨਾਂ ਨੂੰ ਪਤਾ ਨਹੀਂ ਸੀ ਲੱਗ ਰਿਹਾ ਇਹ ਕੀ ਹੋ ਰਿਹਾ ਹੈ।

ਆਪਣੇ ਘਰ ਦੇ ਬਾਹਰ ਧੁੱਪ ਵਿਚ ਮੈਂ ਤੇ ਮੇਰਾ ਛੋਟਾ ਭਰਾ ਕੁਲਦੀਪ ਬੈਠੇ ਮਿੱਟੀ ਦੇ ਬਾਵੇ ਬਨਾਉਣਾ ਖੇਡ ਰਹੇ ਸਾਂ। ਸਾਹਮਣੇ 'ਸੈਟਲਮੈਂਟ ਰੋਡ' (ਮਿਲਾਪ ਰੋਡ) ਦੇ ਪਰਲੇ ਕੰਢੇ 'ਤੇ ਇਕ ਰੁਅਬਦਾਰ ਨਾਮਧਾਰੀ ਸਿੰਘ ਲੰਘ ਰਿਹਾ ਸੀ ਕਲਮ-ਕੱਲਾ। ਮੈਂ ਪਛਾਣ ਲਿਆ। ਉਹ ਲਹੌਰੋਂ ਨਾਰੋਵਾਲ ਵਾਲੀ ਗੱਡੀ 'ਤੇ ਸਾਡੇ ਨਾਲ ਆਏ ਸਨ। ਖ਼ੁਸ਼ ਵੀ ਹੋਇਆ ਹੈਰਾਨ ਵੀ। ਖ਼ੁਸ਼ ਉਹਨਾਂ ਦੇ ਦਰਸ਼ਨਾਂ ਕਰਕੇ ਹੈਰਾਨ ਉਹਨਾਂ ਨੂੰ ਇਸ ਤਰ੍ਹਾਂ ਇੱਕਲਿਆਂ ਹੀ ਤੁਰੇ ਜਾਂਦੇ ਵੇਖ ਕੇ ਹੋਇਆ। ਜਾਂ ਦੋਹਾਂ ਭਰਾਵਾਂ ਨੇ ਮੱਥਾ ਟੇਕਿਆ ਅਤੇ ਸੱਦਾ ਦਿੱਤਾ ਸਾਡੇ ਘਰ ਚਲੋ। ਬਹੁਤ ਛੋਟੇ ਬੱਚਿਆਂ ਦਾ ਆਗ੍ਰਹਿ ਸੰਤ ਟਾਲ ਨਾ ਸਕੇ ਅਤੇ ਇੰਝ ਮੁਦਤਾਂ ਬਾਦ ਨਾਮਧਾਰੀਆਂ ਦੇ ਬਹੁਤ ਮਸ਼ਹੂਰ ਜੱਥੇਦਾਰ ਅਤਰ ਸਿੰਘ ਸਾਡੇ ਘਰ ਪਧਾਰੇ। ਉਹਨਾਂ ਬਾਦ ਵਿਚ ਦੱਸਿਆ ਕਿ ਬੱਚਿਆਂ ਨੇ ਮੱਥਾ ਟੇਕਿਆ ਤਾਂ ਮੈਂ ਅੰਦਾਜ਼ਾ ਲਾ ਲਿਆ ਇਹ ਨਾਮਧਾਰੀਆਂ ਦੇ ਬੱਚ ਹਨ" ਸੰਤ ਸਾਡੇ ਘਰ ਕੀ ਪਧਾਰੇ ਸਾਰੇ ਸ਼ਹਿਰ ਨੂੰ ਲੱਭ ਪਏ। ਜਦੋਂ ਉਹਨਾਂ ਨੂੰ ਪਤਾ ਲੱਗਾ ਕਿ ਇਸੇ ਘਰ ਹੀ ਢੋਲਕੀ ਤੇ ਛੈਣੇ ਵੀ ਹਨ ਅਤੇ ਇਹ ਸਾਜ਼ ਵਜਾਉਣ ਵਾਲੇ ਵੀ ਹਨ ਤਾਂ ਉਨ੍ਹਾਂ ਵਾਸਤੇ ਇਵੇਂ ਹੋਇਆ ਜਿਵੇਂ ਪਿਆਸੇ ਨੂੰ ਆਬੇ-ਹੱਯਾਤ ਲੱਭ ਪਵੇ। ਸੰਤ ਭਾਵੇਂ ਮੰਜੀ 'ਤੇ ਬੈਠੇ ਹੋਣ ਜਾਂ ਦਰੀ ਜਾਂ ਸੱਫ 'ਤੇ। ਕਹਿਣਾ ਲਿਆ ਬਾਬਾ ਨੱਥਾ ਸਿੰਘ ਢੋਲਕੀ। ਝੱਟ ਢੋਲਕ ਛੈਣੇ ਖੜਕ ਪੈਣੇ ਤੇ ਰਿਆਜ਼ਪੁਰ ਤੇ ਸੈਂਟਰਲ ਟਾਊਨ ਦੇ ਖੁੱਲ੍ਹੇ ਮੈਦਾਨ ਸੰਤਾਂ ਦੀਆਂ ਇੰਦਰ ਮੋਹਨੀਆਂ (ਖੜਤਾਲਾਂ) ਦੇ ਜਾਦੂ ਨਾਲ ਲਹਿਲਹਾ ਉਠਣੇ।

ਇਕ ਦਿਨ ਸਾਡੇ ਮਾਮਾ ਜੀ ਦੀ ਦੁਕਾਨ ਉਪਰਲੀਆਂ ਸਾਂਝੀਆਂ ਛੱਤਾਂ ਤੇ ਦੁਆਬੇ ਦੇ ਪ੍ਰਸਿੱਧ ਸੂਬਾ ਦਸੌਂਧਾ ਸਿੰਘ ਦਾ ਦੀਵਾਨ ਲੱਗ ਗਿਆ। ਗੋਬਿੰਦਗੜ੍ਹ ਦੇ ਸਿੰਘ ਸਭਾ ਗੁਰਦੁਆਰੇ ਸੰਤ ਪ੍ਰੀਤਮ ਸਿੰਘ ਪੱਦੀ ਵਾਲਿਆਂ ਦੇ ਜੱਥੇ ਦੀ ਆਸਾ ਦੀ ਵਾਰ ਲੱਗੀ ਅਤੇ ਇਕ ਸ਼ਾਮ ਮੁਹੱਲਾ ਕਰਾੜ ਖਾਂ ਦੀ ਮਸੀਤ ਵਿਚ ਪੰਡਿਤ ਗੋਪਾਲ ਸਿੰਘ ਜੀ ਦਾ ਦੀਵਾਨ ਲੱਗਾ। ਬਸੰਤ ਪੰਚਮੀ ਆਈ ਤਾਂ ਦੋ-ਦੋ ਰੁਪਏ ਉਗਰਾਹੀ ਕਰਕੇ ਵੱਡੀ ਦੇਗ ਕੜਾਹ ਪ੍ਰਸ਼ਾਦ ਦੀ ਬਣਾਈ ਅਤੇ ਘੁਮਿਆਰਾਂ ਵਾਲੀ ਮਸੀਤ ਵਿਚ ਗੁਰੂ ਰਾਮ ਸਿੰਘ ਜੀ ਦਾ ਜਨਮ ਦਿਨ ਮਨਾਇਆ। ਜਾਪਦਾ ਸੀ ਜਲੰਧਰ, ਰਾਵਲ ਪਿੰਡੀ ਅਤੇ ਸਿਆਲਕੋਟ ਬਣ ਰਿਹਾ ਹੈ। ਜ਼ਿੰਦਗੀ ਮੁੜ ਮਹਿਕ ਪਈ।



(੧੭)

# ਮੈਚ—ਖੇਡਾਂ ਅਤੇ ਸਿਆਸਤ ਦੇ

ਗੱਲ ਸੰਨ ਸੰਤਾਲੀ ਦੇ ਬਾਦ ਦੋ ਹੀ ਸਾਲਾਂ ਦੀ ਹੈ।

ਅੱਜ ਕੱਲ੍ਹ ਜਲੰਧਰ ਦਾ ਸੈਂਟਰਲ ਟਾਊਨ ਮੁਹੱਲਾ, ਓਦੋਂ ਇਕ ਮੈਦਾਨ ਹੁੰਦਾ ਸੀ। ਸ਼ਾਇਦ ਇਕ ਹੀ ਮਕਾਨ ਸੀ ਬਾਪੂ ਨੱਥਾ ਸਿੰਘ ਜਲੰਧਰ ਇੰਜੀਨਰਿੰਗ ਵਰਕਸ ਵਾਲਿਆਂ ਦੇ ਪਰਿਵਾਰ ਦਾ। ਇਕ ਟਿਊਬਵੈੱਲ ਤੇ ਬਾਕੀ ਕੱਚੀਆਂ ਪੱਕੀਆਂ ਨਾਲੀਆਂ। ਗਲੀਆਂ ਦੀ ਨਿਸ਼ਾਨਦੇਹੀ ਕਿਤੇ ਕਿਤੇ ਹੋਈ ਸੀ। ਸਾਡੇ ਮੁਹੱਲੇ ਤੋਂ ਦੂਰ ਐਂਪਰਸ (ਨਹਿਰੂ) ਗਾਰਡਨ ਰੋਡ 'ਤੇ ਚਲਦੇ ਸਾਈਕਲ ਟਾਂਗੇ ਦਿੱਸਦੇ ਹੁੰਦੇ ਸਨ। ਬਾਪੂ ਨੱਥਾ ਸਿੰਘ ਦਾ ਪੋਤਰਾ ਜਸਵੰਤ ਸਿੰਘ ਸਾਡਾ ਜਮਾਤੀ ਸੀ। ਇਕ ਪੋਤਰਾ ਈਸ਼ਰ ਸਿੰਘ (ਜਸਵੰਤ ਦਾ ਚਚੇਰਾ ਭਰਾ) ਇਕ ਜਮਾਤ ਪਿੱਛੇ, ਪਰ ਚਾਰ ਯਾਰੀ 'ਚ ਸ਼ਾਮਲ ਸੀ। ਈਸ਼ਰ ਸਿੰਘ ਅੱਜ ਕੱਲ੍ਹ ਗੁਰਦੁਆਰਾ ਗੁਰੂ ਤੇਗ ਬਹਾਦਰ ਸੈਂਟਰਲ ਟਾਊਨ ਦਾ ਸਕੱਤਰ ਹੈ। ਇਸ ਵਾਸਤੇ ਇਹਨਾਂ ਦਾ ਘਰ ਸਾਡੀਆਂ ਸਰਗਰਮੀਆਂ ਦਾ ਕੇਂਦਰ ਸੀ। ਅਸੀਂ ਇਸ ਦੇ ਲਾਗੇ ਖੇਡਦੇ, ਇਥੋਂ ਲੱਸੀ ਪਾਣੀ ਪੀਂਦੇ ਆਉਂਦੇ ਜਾਂਦੇ ਅਤੇ ਕਿਸੇ ਪਾਰਟੀ ਨਾਲ ਖਹਿਬੜ ਪੈਣਾ ਤਾਂ ਇਹ ਘਰ ਸਾਡੇ ਵਾਸਤੇ ਕਿਲ੍ਹਾ ਵੀ ਸੀ। ਇਵੇਂ ਸੀ ਜਿਵੇਂ ਅਸੀਂ ਸਾਰੇ ਇਸੇ ਹੀ ਪਰਿਵਾਰ ਦੇ ਮੈਂਬਰ ਹਾਂ। ਸੈਂਟਰਲ ਟਾਊਨ ਦੇ ਮੈਦਾਨ ਖੇਡਾਂ ਦੇ ਗੜ੍ਹ ਬਣ ਗਏ ਸਨ।

ਅਸੀਂ ਦੁਆਬਾ ਖਾਲਸਾ ਹਾਈ ਸਕੂਲ ਵਿਚ ਮੁੰਡਿਆਂ ਨੂੰ ਹਾਕੀ ਖੇਡਦਿਆਂ ਵੇਖਿਆ। ਜਦੋਂ ਉਹਨਾਂ ਲਿਸ਼ਕਦੀਆਂ ਹਾਕੀਆਂ ਨਾਲ ਗੇਂਦ ਨੂੰ ਏਧਰ ਉੱਧਰ ਹਿਲਾ ਕੇ ਆਪਣੇ ਕਬਜ਼ੇ 'ਚ ਰੱਖ ਕੇ ਅੱਗੇ ਵਧਣਾ ਤਾਂ ਸਾਡੇ ਦਿਲਾਂ 'ਚ ਧੂਹ ਪੈਣੀ। ਅਸਾਂ ਬਹੁਤ ਸਮਾਂ ਹਾਕੀ ਮੈਚ ਜਾਂ ਫੁਟਬਾਲ ਮੈਚ ਦੇਖਦੇ ਰਹਿਣਾ। ਇਕ ਵਾਰ ਤਾਂ ਜਲੰਧਰ ਛਉਣੀ ਮੈਚ ਦੇਖਣ ਗਏ ਹਨੇਰਾ ਹੋ ਗਿਆ। ਆਉਣ ਦਾ ਸਾਧਨ ਕੋਈ ਨਹੀਂ ਸੀ, ਸਾਰਾ ਪੈਂਡਾ ਪੈਦਲ ਚੱਲ ਕੇ ਆਏ। ਉਂਝ ਤਾਂ ਏਡੀ-ਏਡੀ ਵਾਟ ਤੋਂ ਪਿੰਡਾਂ 'ਚੋਂ ਮੁੰਡੇ ਪੈਦਲ ਪੜ੍ਹਨ ਆਉਂਦੇ ਹੀ ਸਨ। ਸਾਨੂੰ ਹਾਕੀ ਦਾ ਇਸ਼ਕ ਕੁੱਦਿਆ ਤੇ ਸੈਂਟਰਲ ਟਾਊਨ ਦੇ ਮੈਦਾਨ ਹੀ ਸਾਡੀਆਂ ਗਰਾਊਂਡਾਂ ਸਨ। ਇਥੇ ਹੀ ਫੁੱਟਬਾਲ ਚੱਲਦਾ, ਇਥੇ ਹੀ ਕ੍ਰਿਕਟ ਦੀਆਂ ਕਈ ਟੀਮਾਂ ਖੇਡ ਰਹੀਆਂ ਹੁੰਦੀਆਂ। ਅਸਾਂ ਕ੍ਰਿਕਟ (ਗੇਂਦ ਬੱਲਾ) ਦੀ ਖੇਡ ਪਹਿਲੀ ਵਾਰ ਏਥੇ ਹੀ ਵੇਖੀ। ਇਕ ਬੱਲਾ ਤੇ ਇਕ ਗੇਂਦ ਕਾਫੀ ਸੀ। ਡੰਡਿਆਂ (ਵਿਕਟਾਂ) ਦਾ ਕੰਮ ਇੱਟਾਂ ਤੋਂ ਲਿਆ ਜਾਂਦਾ। ਵਾਲੀਬਾਲ ਦੇ ਨੈੱਟ ਵੀ ਲੱਗੇ ਹੁੰਦੇ ਅਤੇ ਠਾਹ ਠਾਹ ਹੋ ਰਹੀ ਹੁੰਦੀ। ਇਕ ਵਾਲੀਬਾਲ ਦਾ ਅੱਡਾ ਹੁੰਦਾ ਸੀ ਲਾਲਾ ਦਵਾਰਕਾ ਦਾਸ ਸਹਿਗਲ ਦੀ ਕੋਠੀ। ਸੈਂਟਰਲ

ਟਾਊਨ ਵਿਚ ਜਿਧਰ ਵੇਖੋ ਸ਼ਾਮ ਸਵੇਰੇ ਖੇਡਾਂ ਹੋ ਰਹੀਆਂ ਹੁੰਦੀਆਂ। ਇਹ ਮੁੰਡੇ ਇਕ ਦੂਜੇ ਮੁਹੱਲੇ ਨਾਲ ਮੈਚ ਵੀ ਲਾਉਂਦੇ—ਮਾਡਲ ਟਾਊਨ ਦਾ ਮੈਚ ਸੈਂਟਰਲ ਟਾਊਨ ਨਾਲ। ਸਮੇਂ ਦੇ ਬੀਤਣ ਨਾਲ ਸੈਂਟਰਲ ਟਾਊਨ ਦਾ ਮੈਦਾਨ ਮਕਾਨਾਂ ਦੀਆਂ ਕੋਠੀਆਂ ਦਾ ਇਕ ਜੰਗਲ ਬਣ ਗਿਆ ਹੈ। ਖੇਡਾਂ ਦੇ ਮੈਦਾਨ ਕੇਵਲ ਕਿਸੇ-ਕਿਸੇ ਸਕੂਲ ਕਾਲਜ ਵਿਚ ਰਹਿ ਗਏ ਹਨ ਅਤੇ ਖੇਡਾਂ ਲੋਕ ਬੈੱਡ-ਰੂਮਾਂ ਵਿਚ ਬੈਠੇ ਟੀ.ਵੀ. 'ਤੇ ਦੇਖਦੇ ਹਨ। ਉਦੋਂ ਇਨ੍ਹਾਂ ਖੇਡਾਂ ਵਿਚ ਉਭਾਰ ਨਵੇਂ ਸਮੇਂ ਦਾ ਉਭਾਰ ਸੀ...ਉਦਾਸੀਨਤਾ ਵਲੋਂ ਖੇੜਿਆਂ ਵੱਲ ਉਡਾਨ ਦਾ ਆਰੰਭ ਸੀ ਜਾਂ ਹੋਰ ਕੁਝ ਵੀ ਸੀ, ਪਰ ਇਹ ਨਵੇਂ ਸਮੇਂ ਦਾ ਆਰੰਭ ਸੀ।

ਅੱਜ ਕੱਲ ਮੈਦਾਨਾਂ ਦੀ ਘਾਟ ਕਰਕੇ ਬੱਚੇ ਗਲੀਆਂ ਵਿੱਚ ਕ੍ਰਿਕਟ ਖੇਡਦੇ ਹਨ। ਅਸੀਂ ਦਿਆਲਤਾ ਨਾਲ ਖੇਡਣ 'ਤੇ ਕੋਈ ਇਤਰਾਜ਼ ਨਾ ਕਰੀਏ ਤਾਂ ਉਹਨਾਂ ਦੇ ਰੌਲ਼ਾ ਪਾਉਣ 'ਤੇ ਕਿੰਤੂ ਕਰੀ ਦਾ ਹੈ। ਮੈਂ ਆਪਣੇ ਭਤੀਜੇ ਨੂੰ ਆਪਣੀ ਹਾਲਤ ਤੋਂ ਜਾਣੂ ਕਰਾਇਆ। ਉਹ ਕਹਿਣ ਲੱਗਾ ਤੁਸੀਂ ਠੀਕ ਆਖਦੇ ਹੋ ਪਰ ਅਸੀਂ ਕਿਥੇ ਖੇਡਿਆ ਕਰੀਏ? ਅੱਗੇ ਜਿਥੇ ਖੇਡਦੇ ਸਾਂ ਉਥੇ ਪਾਰਕ ਬਣ ਗਏ ਹਨ। ਤੁਸੀਂ ਦੱਸੋ ਗਲੀਆਂ ਦੀ ਥਾਂ ਕਿਥੇ ਜਾਇਆ ਕਰੀਏ। ਮੈਂ ਲਾ-ਜਵਾਬ ਸਾਂ।

ਜਦੋਂ ਅਸੀਂ ਆਪਣੇ ਘਰੋਂ ਸੜਕੋ-ਸੜਕੀ ਲਾਡੋਵਾਲੀ ਪੜ੍ਹਨ ਜਾਂਦੇ ਤਾਂ ਸੜਕ ਦੇ ਆਲ਼ੇ-ਦੁਆਲ਼ੇ ਬੇਰੀਆਂ ਦੇ ਰੁੱਖ ਹੁੰਦੇ, ਸੈਂਟਰਲ ਟਾਊਨ ਦੇ ਕੰਢਿਆਂ 'ਤੇ ਵੱਡੇ ਵੱਡੇ ਟੋਏ ਹੁੰਦੇ ਛੱਪੜਾਂ ਵਰਗੇ। ਜਿਉਂ ਤੁਰਨਾ, ਜਿਉਂ ਤੁਰਨਾ ਨਕੋਦਰ ਲਾਈਨ ਦਾ ਰੇਲ ਫਾਟਕ ਲੰਘ ਕੇ ਹੀ ਮਕਾਨ ਦਿਖਾਈ ਦੇਣੇ। ਇਹ ਥੋੜ੍ਹੇ ਜਿਹੇ ਘਰ ਹੀ ਸਨ। ਇਹ ਹੀ ਲਾਡੋਵਾਲੀ ਸੀ...ਲਾਡੋਵਾਲੀ ਪਿੰਡ ਜਾਂ ਮੁਹੱਲਾ। ਹੁਣ ਤਾਂ ਲੱਗਦਾ ਹੈ ਇਸ ਲਾਡੋਵਾਲੀ ਨੂੰ ਵਿਕਾਸ ਨੇ ਨਿਗਲ ਲਿਆ ਹੈ। ਕਿਸੇ ਨੂੰ ਪਤਾ ਹੀ ਨਹੀਂ ਕਿ ਇਹ ਪਿੰਡ ਕਿਥੇ ਗਿਆ, ਬਸ ਲਾਡੋਵਾਲੀ ਰੋਡ ਮਸ਼ਹੂਰ ਹੈ। ਸਰਦੀ ਹੋਵੇ ਗਰਮੀ, ਅਸੀਂ ਤੁਰ ਕੇ ਜਾਣਾ ਤੁਰ ਕੇ ਵਾਪਸ ਆਉਣਾ।

ਸੈਂਟਰਲ ਟਾਊਨ ਦੇ ਮੈਦਾਨ ਵਿਚ ਹੁਣ ਖੇਡਾਂ ਦੇ ਨਾਲ-ਨਾਲ ਝੰਡੇ ਵੀ ਦਿੱਸਣ ਲੱਗ ਪਏ। ਪਹਿਲਾਂ ਤਾਂ ਖਾਕੀ ਨਿੱਕਰਾਂ ਵਾਲੇ ਰਾਸ਼ਟਰੀ ਸੰਘ ਵਾਲਿਆਂ ਦੇ ਝੰਡੇ ਆਏ। ਉਹ ਖੇਡਾਂ ਪਿੱਛੋਂ ਬਹੁਤ ਦਿਲਚਸਪ ਕਹਾਣੀਆਂ ਸੁਣਾਉਂਦੇ। ਇਕ ਵਾਰ 'ਭਰਾਤਾ ਜੀ' ਨੇ ਇਕ ਦਿਲਚਸਪ ਕਹਾਣੀ ਸੁਣਾਈ—ਸਸਤੀ ਜ਼ਮੀਨ ਖ਼ਰੀਦਣ ਦੇ ਲਾਲਚ ਵਿਚ ਇਕ ਕਿਸਾਨ ਦਾ ਵਤਨੋਂ ਦੂਰ ਨਿਕਲ ਜਾਣਾ ਅਤੇ ਜ਼ਮੀਨ ਮੱਲਦਿਆਂ ਹੀ ਮਰ ਜਾਣਾ। ਕੁਝ ਸਾਲਾਂ ਬਾਦ ਕਾਲਜ ਵਿਚ ਇਹ ਹੀ ਕਹਾਣੀ ਅੰਗਰੇਜ਼ੀ ਵਿਚ ਪੜ੍ਹੀ। ਇਹ ਪ੍ਰਸਿੱਧ ਰੂਸੀ ਸਾਹਿਤਕਾਰ ਟਾਲਸਟਾਏ ਦੀ ਕਹਾਣੀ ਸੀ—ਮਨੁੱਖ ਨੂੰ ਕਿੰਨੀ ਭੋਇੰ ਲੋੜੀਂਦੀ ਹੈ। ਅਜਿਹੀਆਂ ਬਹੁਤ ਸਾਰੀਆਂ ਕਹਾਣੀਆਂ ਹਰ ਰੋਜ਼ ਉਹ ਸੁਣਾਉਂਦੇ। ਫੇਰ ਕਾਂਗਰਸ ਦਾ ਝੰਡਾ ਲਾ ਕੇ ਵੀ ਸ਼ਾਖਾ ਲਗਦੀ ਰਹੀ। ਇਕ ਛੋਟਾ ਜਿਹਾ ਗੋਰਾ ਜਿਹਾ ਮੁੰਡਾ ਕਪੂਰ ਹੁੰਦਾ ਸੀ। ਉਹਨੇ ਕਾਂਗਰਸ ਦਾ ਝੰਡਾ ਝੱਟ ਥੈਲੇ 'ਚੋਂ ਕੱਢ ਕੇ ਲਾ ਦੇਣਾ। ਇਹ ਕਪੂਰ ਸਾਹਿਬ ਅੱਜ ਕੱਲ੍ਹ ਰੇਡੀਓ-ਦੂਰਦਰਸ਼ਨ 'ਚ ਕੰਮ ਕਰਦੇ ਹਨ। ਹੌਲ਼ੀ-ਹੌਲ਼ੀ ਬੀਰ ਖਾਲਸਾ ਦਲ ਦਾ ਕੇਸਰੀ

ਨਿਸ਼ਾਨ ਸਾਹਿਬ ਵੀ ਝੁੱਲਣ ਲੱਗ ਪਿਆ। ਦੇਹ ਸ਼ਿਵਾ ਬਰ ਮੋਹਿ.....ਨਾਲ ਖੇਡਾਂ ਦਾ ਪ੍ਰੋਗਰਾਮ ਸ਼ੁਰੂ ਹੋਣਾ। ਇਹਨਾਂ ਤਾਂ ਵੱਡੇ ਖੇਡ ਮੁਕਾਬਲੇ ਟੂਰਨਾਮੈਂਟ ਵੀ ਕਰਵਾ ਧਰੇ। ਮਹੱਲਾ ਚਹਾਰ ਬਾਗ਼ ਵਿਚ ਸਾਡੇ ਮਹੱਲੇ ਦੀ ਸਰਹੱਦ 'ਤੇ ਇਕ ਡੇਅਰੀ ਹੁੰਦੀ ਸੀ ਜਿਥੋਂ ਰੋਜ਼ ਅਸੀਂ ਸਵੇਰੇ ਦੁੱਧ ਲੈਣ ਜਾਂਦੇ। ਉਹ ਬਾਊ ਜੀ ਕਿਸੇ ਦਫ਼ਤਰ ਵਿਚ ਵੀ ਨੌਕਰੀ ਕਰਦੇ ਸਨ ਅਤੇ ਹੋਰਨਾਂ ਭਾਈਵਾਲਾਂ ਨਾਲ ਡੇਅਰੀ ਵੀ ਚਲਾਉਂਦੇ। ਉਹਨਾਂ ਦੇ ਅੰਗਰੇਜ਼ੀ ਦਾ ਅਖ਼ਬਾਰ ਟ੍ਰਿਬਿਊਨ ਵੀ ਆਉਂਦਾ ਸੀ। ਉਹ ਆਪ ਜਨਸੰਘੀ ਖ਼ਿਆਲਾਂ ਦੇ ਸਨ। ਡੇਅਰੀ 'ਤੇ ਸਵੇਰੇ ਜਾਣਾ ਤਾਂ ਉਥੇ ਵਾਹਵਾ ਉੱਚ ਪੱਧਰ ਦੀ ਸਿਆਸੀ ਕਾਨਫਰੰਸ ਰੋਜ਼ ਹੀ ਹੋ ਜਾਣੀ। ਮੈਂ ਅੰਗਰੇਜ਼ੀ ਅਖ਼ਬਾਰ ਪੜ੍ਹਣ ਦਾ ਅਭਿਆਸ ਵੀ ਕਰ ਲੈਣਾ। ਇਕ ਵਾਰ ਅਖ਼ਬਾਰ ਵਿਚ ਕਾਰਟੂਨ ਛਪਿਆ ਕਿ ਚੀਨ ਵਲੋਂ ਲਾਲ਼ ਰੰਗ ਦਾ ਦਰਿਆ ਚੜ੍ਹਿਆ ਆ ਰਿਹਾ ਹੈ ਹਿੰਦੁਸਤਾਨ ਨੂੰ ਆਪਣੀ ਲਪੇਟ ਵਿਚ ਲੈਣ ਵਾਸਤੇ। ਚੀਨ ਵਿਚ ਕਮਿਊਨਿਸਟ ਇਨਕਲਾਬ ਦਾ ਬਹੁਤ ਚਰਚਾ ਸੀ ਅਤੇ ਭਾਰਤ ਵਿਚ ਕਿਸੇ ਵੀ ਵੇਲੇ ਕਮਿਊਨਿਸਟ ਰਾਜ ਸਥਾਪਤ ਹੋਣ ਦਾ ਅੰਦੇਸ਼ਾ ਸੀ। ਇਹ ਗੱਲਾਂ ਡੇਅਰੀ 'ਤੇ ਹੋਣੀਆਂ। ਫੇਰ ਅਮਨ ਲਹਿਰ ਦਾ ਜ਼ਿਕਰ ਹੋਣ ਲੱਗਾ। ਡੇਅਰੀ ਵਾਲੇ ਬਾਊ ਜੀ ਨੂੰ ਕਹਿੰਦਿਆਂ ਮੈਂ ਸੁਣਿਆ ਲੈ ਹੁਣ ਇਹਨਾਂ ਨੇ 'ਪੀਸ ਪੀਸ' ਕੂਕਣਾ ਸ਼ੁਰੂ ਕਰ ਦਿੱਤੈ। ਇਹ ਵੀ ਕਮਿਊਨਿਸਟਾਂ ਦੀ ਚਾਲ ਹੈ। ਤੇ ਇਕ ਦਿਨ ਸੈਂਟਰਲ ਟਾਊਨ ਦੇ ਮੈਦਾਨਾਂ ਵਿਚ ਘੁੱਗੀ ਵਾਲੇ ਝੰਡੇ ਹੀ ਦਿੱਸਣ ਪਏ। ਦੂਰ ਤਕ ਸ਼ਾਮਿਆਨੇ ਲੱਗੇ ਸਨ ਅਤੇ ਅਮਨ ਕਾਨਫਰੰਸ ਸ਼ੁਰੂ ਹੋ ਗਈ। ਪਿੰਡਾਂ ਦੇ ਮੁੰਡੇ ਢੋਲ ਲੈ ਕੇ ਗਿੱਧੇ ਪਾ ਪਾ ਕੇ ਬੋਲੀਆਂ ਪਾ ਰਹੇ ਸਨ। ਮੇਰਾ ਜਮਾਤੀ ਸੀ ਜਰਨੈਲ ਸਿੰਘ, ਉਹ ਕਮਿਊਨਿਸਟ ਪਰਿਵਾਰ 'ਚੋਂ ਸੀ। ਉਹਦਾ ਭਰਾ ਸੁਖਦਰਸ਼ਨ ਧੀਰ ਅੱਜ ਕੱਲ੍ਹ ਅਫਰੀਕਾ ਵਿਚ ਹੈ। ਮਹਿਰਮਯਾਰ ਦੇ ਨਾਂ ਹੇਠ ਲਿਖਦਾ ਹੈ। ਉਦੋਂ ਇਥੇ ਹੀ ਸੀ, ਅਜੇ ਪੜ੍ਹਦਾ ਸੀ। ਜਰਨੈਲ ਬੜੀਆਂ ਇਹੋ ਜਿਹੀਆਂ ਗੱਲਾਂ ਕਰਦਾ ਸੀ, ਜਿਸ ਤੋਂ ਪਤਾ ਲੱਗਦਾ ਸੀ ਕਿ ਇਹਨੂੰ ਤਾਂ ਬਹੁਤ ਹੀ ਗਿਆਨ ਹੈ। ਅਸੀਂ ਵਾਲ ਧੋ ਕੇ ਖਲਾਰੇ ਹੋਏ ਸਨ ਤੇ ਕਾਨਫਰੰਸ ਵਿਚ ਗਏ ਉਥੇ ਜਲੂਸ ਚੱਲਣ ਵਾਲਾ ਸੀ। ਇਕ ਘੇਰੇ ਵਿਚ ਜਵਾਨ ਮੁੰਡੇ ਖੜ੍ਹੇ ਸਨ ਉਹ ਤਾਲੀਆਂ ਮਾਰ ਮਾਰ ਕੇ ਗਾ ਰਹੇ ਸਨ "ਕਾਲਿਆ ਹਿਰਨਾ ਬਾਗੀਂ ਚਰਨਾਂ...." ਬੜਾ ਮਜ਼ਾ ਆ ਰਿਹਾ ਸੀ। ਜਰਨੈਲ ਨੇ ਦੱਸਿਆ ਕਿ ਇਹ ਗੀਤ ਧੀਰ (ਸੰਤੋਖ ਸਿੰਘ ਧੀਰ) ਦਾ ਲਿਖਿਆ ਹੋਇਆ ਹੈ ਤੇ ਉਹ ਵੀ ਵਿਚ ਗਾ ਰਿਹਾ ਹੈ। ਅਸੀਂ ਧੀਰ ਨੂੰ ਵੇਖਿਆ ਪਰ ਪਹਿਚਾਣ ਗੂੜ੍ਹੀ ਨਾ ਹੋ ਸਕੀ। ਰਾਤ ਨੂੰ ਗੀਤਾਂ ਅਤੇ ਕਵੀ ਦਰਬਾਰ ਦਾ ਪ੍ਰੋਗਰਾਮ ਸੀ। ਲੋਕਾਂ ਦਾ ਸਮੁੰਦਰ ਠਾਠਾਂ ਮਾਰ ਰਿਹਾ ਸੀ। ਪਿੰਡਾਂ ਵਿਚੋਂ ਆਏ ਲੋਕ ਕੁਝ ਬੈਠੇ ਕੁਝ ਲੰਮੇ ਪਏ ਹੀ ਕਵੀ ਦਰਬਾਰ ਸੁਣ ਰਹੇ ਸਨ ਵਿਚ-ਵਿਚ ਡਰਾਮਾ ਹੋ ਜਾਂਦਾ। ਜਦੋਂ ਇਕ ਪਤਲੀ ਜਿਹੀ ਕੁੜੀ ਨੇ ਬਾਰੀਕ ਸੁਰੀਲੀ ਆਵਾਜ਼ ਵਿਚ ਗਾਇਆ "ਨਿਮੀ ਨਿਮੀ ਤਾਰਿਆਂ ਦੀ ਲੋਅ" ਤਾਂ ਸਾਰੇ ਪਾਸੇ ਸਨਾਟਾ ਛਾ ਗਿਆ। ਲੋਕਾਂ ਆਪੋ ਵਿਚੀਂ ਗੱਲਾਂ ਕਰਨੀਆਂ ਬੰਦ ਕਰ ਦਿੱਤੀਆਂ। ਸੁੱਤੇ ਹੋਏ ਬਾਬੇ ਵੀ ਉੱਠ ਬੈਠੇ। ਮੈਂ ਏਡੀ ਇਕਾਗਰਤਾ ਨਾਲ ਏਡੀ ਸ਼ਰਧਾ ਅਤੇ ਟਕਰਾਅ ਨਾਲ ਲੋਕ ਗੀਤ ਲੋਕਾਂ ਦੇ ਮਨਾਂ ਵਿਚ ਉਤਰਦਾ ਮੁੜ

ਮਹਿਸੂਸ ਨਹੀਂ ਕੀਤਾ। ਜਿਵੇਂ ਕਾਲ ਚੱਕਰ ਹੀ ਖਲੋ ਗਿਆ ਹੋਵੇ। ਸਭ ਪਾਸਿਉਂ ਇਹ ਸਰਗੋਸ਼ੀ ਹੋ ਰਹੀ ਸੀ "ਸੁਰਿੰਦਰ ਕੌਰ, ਸੁਰਿੰਦਰ ਕੌਰ।" ਉਸ ਵੇਲੇ ਸੁਰਿੰਦਰ ਕੌਰ ਦਾ ਜਾਦੂ ਮੈਂ ਪਹਿਲੀ ਵਾਰ ਵੇਖਿਆ।

ਕੁਝ ਦੇਰ ਬਾਅਦ ਸ਼ਹਿਰ ਦੀ ਮੁੰਡੀਰ ਨੇ ਲੋਕਾਂ ਦੇ ਵਿਚੋਂ-ਵਿਚੋਂ ਲੰਘ ਕੇ ਅੱਗੇ ਜਾਣਾ ਸ਼ੁਰੂ ਕਰ ਦਿੱਤਾ। ਉਹਨਾਂ ਸ਼ਾਂਤ ਬੈਠੇ ਲੋਕਾਂ ਨੂੰ ਵਾਹਵਾ ਤੰਗ ਕੀਤਾ। ਇਕ ਬਜ਼ੁਰਗ ਦੀ ਪੱਗ ਲਹਿ ਗਈ। ਬਜ਼ੁਰਗ ਬਾਬੇ ਨੂੰ ਰੋਹ ਚੜ੍ਹ ਗਿਆ। ਉਹਨੇ ਸਰਹਾਣੇ ਪਿਆ ਖੂੰਡਾ ਚੁੱਕ ਲਿਆ ਤੇ "ਉਹ ਤੁਹਾਡੀ ਮਾਂ ਨੂੰ..." ਕਹਿ ਕੇ ਘੁਮਾਇਆ ਤਾਂ ਮੁੰਡੀਰ ਦਾ ਪਤਾ ਨਾ ਲੱਗਾ ਕਿ ਕਿਧਰ ਚਲੀ ਗਈ।

ਉਸ ਕਾਨਫਰੰਸ 'ਤੇ ਜਾਂ ਦੂਸਰੀ 'ਤੇ ਸੈਂਟਰਲ ਟਾਊਨ ਵਿਚ ਬਹੁਤ ਉੱਚੀ ਸਟੇਜ ਸੀ। ਬਹੁਤ ਸਾਰੀਆਂ ਪੌੜੀਆਂ ਸਾਹਮਣੇ ਪਾਸਿਓਂ ਬਣਾਈਆਂ ਹੋਈਆਂ ਸਨ। ਸਮੇਤ ਕਾਂਗਰਸੀਆਂ ਦੇ ਬਹੁਤ ਸਾਰੀਆਂ ਪਾਰਟੀਆਂ ਦੇ ਆਗੂ ਸਟੇਜ 'ਤੇ ਸਨ। ਉਹਨਾਂ ਵਿਚੋਂ ਇਕ ਸਭ ਤੋਂ ਨੁਮਾਇਆ ਸੀ ਡਾ. ਸੈਫੁਲਦੀਨ ਕਿਚਲੂ। ਮੁਸਲਮਾਨ ਤਾਂ ਉਂਝ ਹੀ ਪੰਜਾਬ 'ਚ ਰਿਹਾ ਕੋਈ ਨਹੀਂ ਸੀ। ਮਸ਼ਹੂਰ ਲੀਡਰ ਕਿਚਲੂ ਸਾਹਿਬ ਦੇ ਨਾਂਅ ਦਾ ਬਹੁਤ ਜਲੌਅ ਜਿਹਾ ਸੀ। ਲੋਕਾਂ ਵਿਚ ਭਾਰੀ ਉਤਸੁਕਤਾ ਸੀ। ਭਾਵੇਂ ਕਿਚਲੂ ਬਹੁਤ ਬਜ਼ੁਰਗ ਹੋ ਚੁੱਕੇ ਸਨ ਪਰ ਉਹਨਾਂ ਦਾ ਕਸ਼ਮੀਰੀ ਗੋਰਾ ਚਿੱਟਾ ਰੰਗ ਤੇ ਕਦ ਕਾਠ ਪ੍ਰਭਾਵਤ ਕਰਦਾ ਸੀ। ਉਹ ਕੁਰਸੀ 'ਤੇ ਬੈਠੇ ਬੈਠੇ ਹੀ ਬੋਲੇ ਪਰ ਉਹਨਾਂ ਦੀਆਂ ਗੱਲਾਂ ਦਾ ਬਹੁਤ ਸੁਆਦ ਆ ਰਿਹਾ ਸੀ। ਚਾਰੇ ਪਾਸੇ ਖ਼ਾਮੋਸ਼ੀ ਸੀ। ਇਕ ਨੀਲੀ ਪੱਗ ਅਤੇ ਗਾਤਰੇ ਵਾਲਾ ਬਜ਼ੁਰਗ ਉਠਿਆ। ਹੌਲ਼ੀ ਹੌਲ਼ੀ ਸਟੇਜ 'ਤੇ ਚੜ੍ਹ ਗਿਆ ਅਤੇ ਇਕ ਰੁਪਏ ਦਾ ਨੋਟ ਕਿਚਲੂ ਸਾਹਿਬ ਦੇ ਪੈਰਾਂ 'ਚ ਰੱਖ ਕੇ ਇਵੇਂ ਮੱਥਾ ਟੇਕਿਆ ਜਿਵੇਂ ਗੁਰੂਆਂ ਨੂੰ ਟੇਕੀਦਾ ਹੈ। ਲੋਕਾਂ ਨੂੰ ਪ੍ਰਭਾਵਤ ਕਰਨ ਵਾਲੇ ਕਿਚਲੂ ਸਾਹਿਬ ਇਸ ਗੱਲ 'ਤੇ ਬਹੁਤ ਪ੍ਰਭਾਵਤ ਹੋਏ ਅਤੇ ਇਸ ਇਕ ਰੁਪਏ ਦੀ ਮਹਾਨਤਾ 'ਤੇ ਬੋਲੇ ਵੀ ਜੋ ਕਾਨਫਰੰਸ ਦੇ ਫੰਡ ਵਿਚ ਪਾ ਦਿੱਤਾ ਗਿਆ। ਚੱਲਦੀ ਗੱਲ ਵਿਚ ਯਾਦਾਂ ਦੇ ਭੰਡਾਰ 'ਚੋਂ ਦੋ ਕੁ ਕਾਨਫਰੰਸਾਂ ਹੋਰ ਉਭਰ ਆਈਆਂ ਹਨ। ਇਹ ਹਨ ਪੰਜਾਬੀ ਲੇਖਕਾਂ ਦੀਆਂ ਕਾਨਫਰੰਸਾਂ। ਦੋਵੇਂ ਹੀ ਸੈਂਟਰਲ ਟਾਊਨ ਦੇ ਵਿਚ ਮਿਲਾਪ ਅਖ਼ਬਾਰ ਦੇ ਲਾਗੇ ਹੋਈਆਂ। ਅਸੀਂ ਤਾਂ ਪੰਜਾਬੀ ਦੇ ਲੇਖਕਾਂ ਨੂੰ ਹੀ ਵੇਖਣ ਆਏ ਸਾਂ। ਸ. ਗੁਰਬਖਸ਼ ਸਿੰਘ ਪ੍ਰੀਤਲੜੀ, ਮੁਲਕ ਰਾਜ ਅਨੰਦ, ਗੁਰਮੁਖ ਸਿੰਘ ਮੁਸਾਫਰ, ਸੰਤ ਸਿੰਘ ਸੇਖੋਂ, ਬਲਵੰਤ ਗਾਰਗੀ, ਪ੍ਰੋ. ਮੋਹਨ ਸਿੰਘ, ਡਾ. ਹਰਚਰਨ ਸਿੰਘ, ਭਾਪਾ ਪ੍ਰੀਤਮ ਸਿੰਘ, ਇਕ ਲੰਮੀ ਫਹਿਰਿਸਤ ਹੈ ਇਹਨਾਂ ਮਹਾਨ ਬੰਦਿਆਂ ਦੀ ਜਿਹੜੇ ਇਸ ਕਾਨਫਰੰਸ ਦੇ ਸ਼ਿੰਗਾਰ ਸਨ। ਪਹਿਲੀ ਕਾਨਫਰੰਸ ਤਾਂ ਉਹ ਹੀ ਸੀ ਜਿਸ ਵਿਚ ਕੇਂਦਰੀ ਪੰਜਾਬੀ ਲੇਖਕ ਸਭਾ ਬਣੀ ਤੇ ਦੂਸਰੀ ਹੋ ਸਕਦਾ ਹੈ ਸਾਹਿਤ ਅਕੈਡਮੀ ਵਾਲੀ ਹੋਵੇ।

ਪਹਿਲੀ ਵਿਚ ਤਾਂ ਗਿਆਨੀ ਹੀਰਾ ਸਿੰਘ ਦਰਦ ਦਾ ਨੁਮਾਇਆ ਰੋਲ ਸੀ। ਗਤੀ ਵਿਧੀਆਂ ਵਿਚ ਤਿੰਨ ਅਕਹਿਰੇ ਸਰੀਰਾਂ ਵਾਲੇ ਜਵਾਨ ਏਧਰ ਉਧਰ ਫਿਰਦੇ ਸਰਗਰਮ ਲੱਗਦੇ ਸਨ – ਗਿਆਨੀ ਭਜਨ ਸਿੰਘ, ਪਿਆਰਾ ਸਿੰਘ ਭੋਗਲ ਤੇ ਗੁਰਬਖਸ਼ ਸਿੰਘ

ਬੰਨੋਆਣਾ। ਮੈਂ ਸਾਹਿਤਕ ਬਹਿਸਾਂ ਪਹਿਲੀ ਵਾਰ ਸੁਣੀਆਂ। ਸ਼ਾਇਦ ਤੱਥਾਂ ਦੀ ਸਮਝ ਤਾਂ ਨਹੀਂ ਸੀ ਪਰ ਜਿਵੇਂ ਦੀ ਵਧੀਆ ਪੰਜਾਬੀ ਬੋਲੀ ਜਾਂਦੀ ਸੀ ਉਸ ਦੀ ਸੁਰ ਬੜੀ ਪਿਆਰੀ ਸੀ। ਇਕ ਸਰਦਾਰ ਜੀ ਇਕ ਸੈਸ਼ਨ 'ਚ ਬੋਲ ਰਹੇ ਸਨ। ਉਹਨਾਂ ਦੀ ਹਰ ਗੱਲ 'ਤੇ ਟੋਕਾ ਟੋਕੀ ਹੋ ਰਹੀ ਸੀ। ਰੌਲ਼ਾ ਜਿਹਾ ਪੈ ਜਾਂਦਾ ਸੀ। ਲੱਗਦਾ ਸੀ ਕਿ ਪੜ੍ਹੇ ਲਿਖਿਆਂ ਵਿਚ ਕੋਈ ਅਨਪੜ੍ਹ ਫਸ ਗਿਆ ਹੈ। ਅੰਤ ਉਤੇ ਉਸ ਨੇ ਉੱਚੀ ਆਵਾਜ਼ ਵਿਚ ਕਿਹਾ, " ਓ ਤੁਸੀਂ ਮੈਨੂੰ ਅਨਪੜ੍ਹ ਨਾ ਸਮਝੋ। ਮੈਂ ਬੀ.ਏ.ਬੀ.ਟੀ. ਹਾਂ"। ਇਸ 'ਤੇ ਫੇਰ ਹਾਸਾ ਮਚ ਗਿਆ। ਰਾਤ ਨੂੰ ਕਵੀ ਦਰਬਾਰ ਨਾਲ ਡਰਾਮਾ ਸੀ। ਇਸ ਕਾਨਫਰੰਸ ਵਿਚ ਰੂਸ ਤੋਂ ਅਤੇ ਹੋਰ ਦੇਸਾਂ ਤੋਂ ਵੀ ਲੇਖਕ ਆਏ ਸਨ। ਰਾਤ ਨੂੰ ਉਹਨਾਂ ਕਵਿਤਾਵਾਂ ਪੜ੍ਹੀਆਂ। ਉਹਨਾਂ ਦਾ ਅਨੁਵਾਦ ਸੁਣਿਆ। ਖ਼ਿਆਲ ਤਾਂ ਸੁੰਦਰ ਸਨ, ਪਰ ਤੁਕਾਂਤ ਨਹੀਂ ਸੀ। ਅਸੀਂ ਅੱਗੇ ਬਹੁਤ ਕਵੀ ਦਰਬਾਰ ਸੁਣੇ ਸਨ, ਪਹਿਲੀ ਵਾਰ ਪਤਾ ਲੱਗਾ ਕਿ ਅਜਿਹੀ ਕਵਿਤਾ ਵੀ ਹੁੰਦੀ ਹੈ। ਸੰਤੋਖ ਸਿੰਘ ਧੀਰ ਦੀ ਕਵਿਤਾ 'ਨਿੱਕੀ ਸਲੇਟੀ ਸੜਕ ਕਿਨਾਰੇ' ਵੀ ਸੁਣੀ। ਸਭਿਆਚਾਰਕ ਪ੍ਰੋਗਰਾਮ ਵਿਚ ਜੁਗਿੰਦਰ ਬਾਹਰਲੇ ਦਾ ਗੀਤ "ਸੁਣਿਓਂ ਵੇ ਹੋਕਾ ਸਾਡਾ ਹਾਲ ਹਵਾਵਾਂ ਦਾ, ਜਿਹੜੀ ਸਾਡੇ ਨਾਲ ਕੀਤੀ ਗੋਰੇ ਸਾਡਾ ਜੀਣ ਗ਼ੁਲਾਮਾਂ ਦਾ" ਸੁਣਿਆ। ਜਦੋਂ ਸ਼ਾਹ ਮੁਹੰਮਦ ਦੀ ਵਾਰ ਪੜ੍ਹੀ ਜਾ ਰਹੀ ਸੀ—"ਪਹਾੜਾ ਸਿੰਘ ਸੀ ਯਾਰ ਫਰੰਗੀਆਂ ਦਾ" ਤਾਂ ਸਟੇਜ 'ਤੇ ਪਰਦਾ ਸੁੱਟ ਕੇ ਪਿੱਛੋਂ ਲਾਈਟ ਦਿੱਤੀ ਗਈ। ਪੰਡਾਲ ਵਿਚ ਹਨੇਰਾ ਸੀ। ਉਸ ਵਿਚ ਪਿਛਲੇ ਪਾਸੇ 'ਪਹਾੜਾ ਸਿੰਘ ਤੇ ਫਰੰਗੀ' ਇਕ ਦੂਜੇ ਦੇ ਕੰਨ ਵਿਚ ਗੱਲਾਂ ਕਰਦੇ ਦਿਖਾਏ ਗਏ। ਪਰਦੇ ਉੱਤੇ ਫਿਲਮ ਵਾਂਗ ਉਹਨਾਂ ਦਾ ਪਰਛਾਵਾਂ ਲੰਮਾ ਜਿਹਾ ਪੈ ਰਿਹਾ ਸੀ। ਪਹਾੜਾ ਸਿੰਘ ਦੀ ਲੰਮੀ ਦਾੜ੍ਹੀ ਅਤੇ ਪਗੜੀ ਦਾ ਪਰਛਾਵਾਂ ਦਿੱਸ ਰਿਹਾ ਸੀ। ਪਰਦੇ ਪਿੱਛੇ ਲੁਕੇ ਹੋਏ ਐਕਟਰ ਲੋਕਾਂ ਤੋਂ ਲੁਕੇ ਨਹੀਂ ਸਨ। ਘੁਸਰ-ਮੁਸਰ ਹੋ ਰਹੀ ਸੀ ਤੇਰਾ ਸਿੰਘ ਚੰਨ, ਤੇਰਾ ਸਿੰਘ ਚੰਨ। ਤੇਰਾ ਸਿੰਘ ਨਾਮ ਵੀ ਆਪਣੇ ਵਰਗਾ ਆਪ ਹੀ ਸੀ ਤੇ ਸ਼ਾਇਦ ਡਰਾਮੇ ਦਾ ਲੇਖਕ ਵੀ ਚੰਨ ਹੀ ਸੀ।

ਇਸ ਪ੍ਰੋਗਰਾਮ ਵਿਚ ਰਾਮਪੁਰ ਸਭਾ ਵਾਲਿਆਂ ਦਾ ਵੀ ਬੋਲ ਬਾਲਾ ਸੀ। ਦੂਸਰੀ ਕਾਨਫਰੰਸ ਵਿਚ ਗਿਆਨੀ ਕਰਤਾਰ ਸਿੰਘ ਦੇ ਨੁਕਤੇ ਸਭ ਦਾ ਧਿਆਨ ਆਪਣੇ ਵੱਲ ਖਿੱਚਦੇ ਸਨ। ਇਹਨਾਂ ਹੀ ਮੈਦਾਨਾਂ ਵਿਚ ਜਨਸੰਘ ਦੇ ਮਹਾਂ ਪੰਜਾਬ ਅੰਦੋਲਨਾਂ ਦੇ ਬਾਅਦ ਦੇ ਬਹੁਤ ਜਲਸੇ ਸੁਣੇ। ਆਦਤ ਸੀ ਜ਼ਰੂਰ ਹੀ ਚਲੇ ਜਾਣਾ ਕੋਈ ਵੀ ਭਾਵੇਂ ਹੋਵੇ। ਪੰ. ਯੱਗਦੱਤ ਸ਼ਰਮਾ, ਬਲਰਾਮ ਜੀ ਦਾਸ ਟੰਡਨ ਬੋਲਦੇ ਭਾਵੇਂ ਆਪਣੇ ਅਕੀਦੇ ਨਾਲ ਅਤੇ ਬੋਲਦੇ ਵੀ ਪੰਜਾਬੀ ਸੂਬੇ ਵਿਰੁੱਧ, ਪਰ ਉਹ ਬੋਲਦੇ ਬਹੁਤ ਵਧੀਆ ਅਤੇ ਠੇਠ ਪੰਜਾਬੀ ਵਿਚ, ਵਾਹਵਾ ਰੰਗ ਬੰਨ੍ਹਦੇ। ਇਹਨਾਂ ਦਾ ਜਵਾਬ ਦੇਣ ਵਾਸਤੇ ਜਿਹੜਾ ਬੁਲਾਰਾ ਖਿੱਚਦਾ ਸੀ ਉਹ ਸੀ ਅਕਾਲੀ ਲੀਡਰ ਗਿਆਨੀ ਕੇਹਰ ਸਿੰਘ ਵੈਰਾਗੀ। ਇਸ ਤਰ੍ਹਾਂ ਸੈਂਟਰਲ ਟਾਊਨ ਖੇਡਾਂ ਦੇ ਨਾਲ ਸਿਆਸੀ ਮੋਰਚਾਂ ਦਾ ਵੀ ਮੈਦਾਨ ਸੀ।



# ਵਿਦਿਆਰਥੀ ਜੀਵਨ

ਸਾਡਾ ਸਕੂਲ, ਦੁਆਬਾ ਖਾਲਸਾ ਹਾਈ ਸਕੂਲ, ਲਾਇਲਪੁਰ ਖਾਲਸਾ ਕਾਲਜ ਜਲੰਧਰ ਦੇ ਨਾਲ ਜੁੜਵਾਂ ਸੀ। ਏਸ ਸਕੂਲ ਬਾਰੇ ਦੱਸਿਆ ਜਾਂਦਾ ਸੀ ਕਿ ਕਿਸੇ ਸਮੇਂ ਭਾਰਤ ਦੇ ਮਸ਼ਹੂਰ ਲੀਡਰ ਸ. ਸਵਰਨ ਸਿੰਘ ਵੀ ਇਥੇ ਪੜ੍ਹਦੇ ਰਹੇ ਸਨ। ਇਕ ਵਾਰ ਉਹ ਸਕੂਲ ਵਿਚ ਆਏ ਵੀ। ਦੁਆਬਾ ਖਾਲਸਾ ਹਾਈ ਸਕੂਲ ਦੇਸ਼ ਵੰਡ ਤੋਂ ਵਾਹਵਾ ਚਿਰ ਪਹਿਲਾਂ ਦਾ ਬਣਿਆ ਹੋਇਆ ਹੈ। ਸਾਨੂੰ ਬਾਦ ਵਿਚ ਪਤਾ ਲੱਗਾ ਕਿ ਸਕੂਲ ਦੀ ਅਸਲੀ ਇਮਾਰਤ ਤਾਂ ਉਹ ਹੈ ਜਿਥੇ ਲਾਇਲਪੁਰ ਖਾਲਸਾ ਕਾਲਜ ਚੱਲਦਾ ਸੀ। ਇਹ ਸਕੂਲ ਮੁੜ ਪਹਿਲੀ ਥਾਂ 'ਤੇ ਹੁਣ ਚਲਾ ਗਿਆ ਹੈ ਅਤੇ ਲਾਇਲਪੁਰ ਖਾਲਸਾ ਕਾਲਜ ਜਲੰਧਰ ਅਸਲੋਂ ਨਵੀਂ ਥਾਂ ਤੇ ਬਹੁਤ ਵੱਡੇ ਆਕਾਰ ਵਿਚ ਨਵੇਂ ਸਿਰਿਓਂ ਉਸਰਿਆ ਹੈ। ਇਹ ਕਾਲਜ ਦੇਸ਼ ਵੰਡ ਤੋਂ ਬਾਦ ਸ਼ੁਰੂ ਹੋਇਆ ਸੀ। ਲਾਇਲਪੁਰ ਸ਼ਹਿਰ ਪਾਕਿਸਤਾਨ ਵਿਚ ਰਹਿ ਗਿਆ ਸੀ (ਹੁਣ ਤਾਂ ਇਹਦਾ ਨਾਮ ਬਦਲ ਕੇ ਫੈਸਲਾਬਾਦ ਰੱਖ ਦਿੱਤਾ ਗਿਆ ਹੈ)। ਉਥੇ ਖਾਲਸਾ ਕਾਲਜ ਹੁੰਦਾ ਸੀ, ਜਿਹਦੇ ਪ੍ਰਬੰਧਕ ਏਧਰ ਆਣ ਕੇ ਮੁੜ ਕਾਲਜ ਚਲਾਉਣਾ ਚਾਹੁੰਦੇ ਸਨ। ਇਧਰ ਵੀ ਦੁਆਬਾ ਖਾਲਸਾ ਹਾਈ ਸਕੂਲ ਤੋਂ ਉੱਪਰ ਕਾਲਜ ਬਨਾਉਣ ਦੀ ਤਜਵੀਜ਼ ਤਾਂ ਸੀ। ਫੇਰ ਦੋਹਾਂ ਪਾਸਿਆਂ ਦੇ ਸਾਂਝੇ ਜਤਨਾਂ ਨਾਲ ਇਕੋ ਕਾਲਜ ਬਨਾਉਣ ਦਾ ਫੈਸਲਾ ਹੋਇਆ ਤੇ ਨਾਮ ਰੱਖਿਆ ਗਿਆ ਲਾਇਲਪੁਰ ਖਾਲਸਾ ਕਾਲਜ ਜਲੰਧਰ। ਇਸ ਤਰ੍ਹਾਂ ਸ਼ਹਿਰ ਲਾਇਲਪੁਰ ਦਾ ਨਾਮ ਭਾਵੇਂ ਪਾਕਿਸਤਾਨ ਵਿਚ ਮਿੱਟ ਗਿਆ ਪਰ ਜਲੰਧਰ ਵਿਚ ਜਿਊਂਦਾ ਰਿਹਾ। (ਲਾਇਲਪੁਰ ਦੀ ਕਿਸਮਤ ਸੀ ਕਿ ਪਹਿਲਾਂ ਨਾਮ ਇਕ ਅੰਗਰੇਜ਼ ਦੇ ਨਾਂਅ 'ਤੇ ਰੱਖਿਆ ਗਿਆ। ਬਾਦ ਵਿਚ ਸਾਊਦੀ ਅਰਬ ਦੇ ਹੁਕਮਰਾਨ ਦੇ ਨਾਂਅ ਉੱਤੇ। ਆਪਣਾ ਪੰਜਾਬੀ ਜਾਂ ਪਾਕਿਸਤਾਨੀ ਨਾਮ ਨਸੀਬ ਨਹੀਂ ਹੋਇਆ) ਅੱਜ ਤੱਕ ਵੀ ਲਾਇਲਪੁਰ ਦੇ ਨਾਂਅ ਤੇ ਖਾਲਸਾ ਕਾਲਜ ਤੋਂ ਇਲਾਵਾ ਇਕ ਖਾਲਸਾ ਸਕੂਲ ਵੀ ਹੈ। ਇਹ ਸਕੂਲ ਦੁਆਬਾ ਖਾਲਸਾ ਸਕੂਲ ਤੋਂ ਵੱਖਰਾ ਹੈ। ਲਾਇਲਪੁਰ ਖਾਲਸਾ ਕਾਲਜ ਅਤੇ ਦੁਆਬਾ ਖਾਲਸਾ ਹਾਈ ਸਕੂਲ (ਬਾਦ ਵਿਚ ਹਾਇਰ ਸੈਕੰਡਰੀ ਸਕੂਲ) ਦੀ ਪ੍ਰਬੰਧਕ ਕਮੇਟੀ ਵੀ ਇਕ ਸੀ ਅਤੇ ਇਹਨਾਂ ਦਾ ਸਥਾਨ ਵੀ ਨਾਲ-ਨਾਲ ਸੀ। ਦਰਅਸਲ ਕਾਲਜ ਸਕੂਲ ਦੀ ਇਮਾਰਤ ਵਿਚ ਹੀ ਚੱਲ ਰਿਹਾ ਸੀ ਅਤੇ ਸਕੂਲ ਹੋਸਟਲ ਵਾਲੀ ਥਾਂ 'ਤੇ ਨਕੋਦਰ ਰੇਲ ਲਾਈਨ ਦੇ ਨਾਲ-ਨਾਲ ਸੀ। ਉਸ ਵੇਲੇ ਥੋਹੜੇ ਕਮਰੇ ਸਨ। ਸਾਡੀਆਂ ਜਮਾਤਾਂ ਤਾਂ ਟੀਨ ਦੀਆਂ ਛੱਤਾਂ ਵਾਲੇ ਆਰਜੀ ਕਮਰਿਆਂ ਜਾਂ ਬਰਾਂਡਿਆਂ ਵਿਚ ਲੱਗਦੀਆਂ ਸਨ। ਗਰਮੀਆਂ ਦੇ ਦਿਨਾਂ ਵਿਚ ਇਹ ਟੀਨਾਂ ਤਪ ਜਾਂਦੀਆਂ ਤੇ ਥੱਲੇ ਡੈਸਕਾਂ ਤੇ ਪਏ

ਹੋਲਡਰ ਕਾਪੀਆਂ ਵੀ ਤਪ ਜਾਂਦੇ। ਸਾਡਾ ਮਨੀਟਰ ਇਕ ਮੁੰਡਾ ਸੀ, ਜਿਸ ਦੀ ਇਕ ਹੀ ਅੱਖ ਸੀ। ਇਸ ਕਰਕੇ ਉਸਦਾ ਨਾਂ ਰਣਜੀਤ ਸਿੰਘ ਪਾਇਆ ਹੋਇਆ ਸੀ। ਉਸਦਾ ਅਸਲੀ ਨਾਂ ਗੁਰਮੁਖ ਸੀ ਅਤੇ ਉਹ ਡਰਿਲ ਮਾਸਟਰ ਦਾ ਮੁੰਡਾ ਸੀ। ਡਰਿਲ ਮਾਸਟਰ ਵਿਦਿਆਰਥੀਆਂ ਨੂੰ ਪੀ.ਟੀ. ਕਰਾਉਂਦਾ। ਲੈਫਟ ਰਾਈਟ ਕਰਾ ਕੇ ਮਾਰਚ ਕਰਨਾ ਸਿਖਾਉਂਦਾ ਅਤੇ ਬਾਕੀ ਸਾਰਾ ਦਿਨ ਸਕੂਲ ਵਾਸਤੇ ਬਾਜ਼ਾਰ ਵਿਚੋਂ ਕਿਲ ਪੱਤੀਆਂ ਖ਼ਰੀਦਣ ਲਈ ਸਾਈਕਲ ਫੜ ਕੇ ਤੁਰਿਆ ਰਹਿੰਦਾ। ਡਰਿਲ ਮਾਸਟਰ ਆ ਕੇ ਆਪਣੇ ਪੁੱਤਰ ਤੋਂ ਘਰ ਦੀ ਚਾਬੀ ਮੰਗਦਾ ਹੁੰਦਾ ਸੀ ਤੇ ਆਖਦਾ 'ਗੁਮੱਖ ਚਾਬੀ ?' ...ਮੁੰਡਿਆਂ ਨੇ ਉਸ ਨੂੰ ਛੇੜਦੇ ਵੀ ਰਹਿਣਾ "ਗੁਮੱਖ ਚਾਬੀ" ਇਹ ਗੁਰਮੁਖ ਵਾਹਵਾ ਆਪਣਾ ਅਧਿਕਾਰ ਵਰਤਦਾ ਸੀ। ਸਾਡੇ ਦੋ ਹੋਰ ਮਿੱਤਰ ਸਨ ਪਰਸ਼ੋਤਮ ਸਿੰਘ ਅਤੇ ਸੁਰਿੰਦਰ ਸਿੰਘ। ਇਹ ਤਗੜੇ ਜੁੱਸੇ ਵਾਲੇ ਮੁੰਡੇ ਸਨ। ਸੁਰਿੰਦਰ ਮੇਰੇ ਵਰਗਿਆਂ ਨੂੰ ਹੱਥਾਂ 'ਤੇ ਚੁੱਕ ਕੇ ਘੁਮਾ ਦਿੰਦਾ ਸੀ। ਪਰ ਅਸਲੋਂ ਹਸਮੁੱਖ ਮੁੰਡਾ ਸੀ। ਮਾਸਟਰਾਂ ਦਾ ਹੁਕਮ ਸੀ ਮਨੀਟਰ ਨੂੰ ਕਿ ਸ਼ਰਾਰਤ ਕਰਨ ਵਾਲੇ ਮੁੰਡਿਆਂ ਦੇ ਨਾਂਅ ਬਲੈਕ ਬੋਰਡ 'ਤੇ ਪਹਿਲਾਂ ਹੀ ਲਿਖ ਕੇ ਰੱਖਿਆ ਕਰੇ। ਮਨੀਟਰ ਸਾਹਿਬ ਨੇ ਬਗ਼ੈਰ ਸ਼ਰਾਰਤ ਹੁੰਦੀ ਵੇਖਣ ਤੋਂ ਆਉਂਦਿਆਂ ਹੀ ਸਭ ਤੋਂ ਉੱਪਰ ਪਰਸ਼ੋਤਮ ਸਿੰਘ ਲਿਖਣਾ ਫੇਰ ਸੁਰਿੰਦਰ ਸਿੰਘ। ਜਦੋਂ ਮਾਸਟਰ ਨੇ ਆ ਕੇ ਇਹਨਾਂ ਨੂੰ ਸਟੈਂਡ ਅੱਪ ਆਣ ਦਾ ਬੈਂਚ (ਬੈਂਚ 'ਤੇ ਖੜੇ) ਕਰ ਦੇਣਾ ਤਾਂ ਗੁਰਮੁਖ ਦੀ ਇਕੋ ਅੱਖ ਵਿਚ ਚਮਕ ਆ ਜਾਣੀ ਤੇ ਨਾਲ ਉਹਨੇ ਮੁਸਕਰਾਉਣਾ ਆਪਣੀ ਸ਼ਰਾਰਤ 'ਤੇ। ਸ਼ਰਾਰਤ ਵੀ ਆਪ ਕਰ ਲੈਣੀ ਤੇ ਸ਼ਰਾਰਤ ਦੀ ਸਜ਼ਾ ਹੋਰ ਨੂੰ ਦੁਆ ਦੇਣੀ। ਇਹ ਸਿਆਸੀ ਨੇਤਾ ਦੇ ਗੁਣ ਹਨ। ਸਾਡੇ ਦੇਸ਼ ਵਿਚ ਵਿਆਪਕ ਪੱਧਰ 'ਤੇ ਉਹ ਪਸਾਰਾ ਅੱਜ ਚੱਲ ਰਿਹਾ ਹੈ ਜਿਸਦੀ ਸ਼ੁਰੂਆਤ ਸਕੂਲਾਂ 'ਚੋਂ ਹੀ ਹੁੰਦੀ ਹੈ। ਭਾਵੇਂ ਸਾਰਾ ਦਿਨ ਹੀ ਗੁਰਮੁਖ ਨੇ ਗਾਲ੍ਹਾਂ ਖਾਂਦਿਆਂ ਰਹਿਣਾ ਫੇਰ ਇਕੱਠੇ ਵੀ ਹੋ ਜਾਣਾ। ਉਹ ਇਕ ਪ੍ਰੋਗਰਾਮ ਵੀ ਸਾਡੀ ਦਿਲਚਸਪੀ ਵਾਲਾ ਕਰਦਾ। ਆਪਣੀ ਨਕਾਰਾ ਅੱਖ 'ਚੋਂ ਪੱਥਰ ਦਾ ਡੇਲਾ ਕੱਢ ਕੇ ਵਿਖਾ ਵੀ ਦੇਂਦਾ ਫੇਰ ਵਾਪਸ ਪਾ ਵੀ ਲੈਂਦਾ। ਪਹਿਲਾਂ ਤਾਂ ਅਸੀਂ ਘੋਟਿਆਂ ਦੇ ਜ਼ੋਰ 'ਤੇ ਇਮਤਿਹਾਨ ਪਾਸ ਕੀਤੇ। ਅੱਜ ਕੱਲ੍ਹ ਜਿਥੇ ਪ੍ਰਸ਼ਾਸਨ (ਡੀ.ਸੀ-ਐੱਸ.ਪੀ.) ਦੇ ਦਫ਼ਤਰ ਹਨ। ਇਥੇ ਇਕ ਸਰਕਾਰੀ ਫਾਰਮ ਹੁੰਦਾ ਸੀ। ਇਹਦੇ ਵਿਚ ਜਾ ਕੇ ਅਸੀਂ ਘੋਟੇ ਲਾਉਂਦੇ ਰਹਿਣਾ। ਹੁਣ ਇਥੇ ਨਵੀਆਂ ਇਮਾਰਤਾਂ ਬਣ ਗਈਆਂ ਹਨ, ਪਰ ਉਸ ਵੇਲੇ ਦੀ ਮਿੱਟੀ-ਘਾਹ ਅਤੇ ਫਾਰਮ ਦੀਆਂ ਫਸਲਾਂ ਦੀ ਮਹਿਕ ਅਜੇ ਵੀ ਤਾਜ਼ਾ ਹੈ। ਉਸ ਵੇਲੇ ਇਕ ਬਹੁਤ ਜ਼ਿਕਰ ਯੋਗ ਮੁੰਡਾ ਸਾਡੀਆਂ ਅਗਲੀਆਂ ਜਮਾਤਾਂ ਵਿਚ ਸੀ। ਉਦੋਂ ਤਾਂ ਉਸ ਬਾਰੇ ਇਹ ਗੱਲ ਹੀ ਖ਼ਬਰ ਸੀ ਕਿ ਇਸ ਮੁੰਡੇ ਦਾ ਵਿਆਹ ਹੋ ਚੁੱਕਾ ਹੈ ਪਰ ਪੰਦਰਾਂ ਕੁ ਸਾਲਾਂ ਬਾਦ ਜਦੋਂ ਨਵੇਂ ਜ਼ਮਾਨੇ ਦੇ ਪਰੈਸ ਦਫਤਰ ਵਿਚ ਸ. ਪ੍ਰੀਤਮ ਸਿੰਘ ਕਵੀ ਨੇ, ਲਾਲ ਪੱਗ ਵਾਲੇ ਇਕ ਖ਼ੁਸ਼ ਬਾਸ਼ ਸਰਦਾਰ ਜੀ ਨਾਲ ਤੁਆਰਫ ਕਰਾਇਆ ਕਿ ਇਹ ਹਨ ਪੰਜਾਬੀ ਦੇ ਪ੍ਰਸਿਧ ਲੇਖਕ ਪ੍ਰੋਫੈਸਰ ਜਸਵੰਤ ਸਿੰਘ ਵਿਰਦੀ ਤਾਂ ਮੈਨੂੰ ਯਾਦ ਆਇਆ ਕਿ ਇਹ ਹੀ ਤਾਂ ਸਾਡੇ ਸਕੂਲ ਵਿਚ ਚਰਚਿਤ ਵਿਦਿਆਰਥੀ ਸੀ। ਵਿਰਦੀ ਨਾਮ ਉਸ ਵੇਲੇ ਤਕ ਮਸ਼ਹੂਰ ਹੋ ਚੁੱਕਾ ਸੀ।

ਅੱਠਵੀਂ 'ਚ ਪਹੁੰਚੇ ਤਾਂ ਮਾਸਟਰ ਲਹਿਣਾ ਸਿੰਘ ਜੀ ਸਾਨੂੰ ਹਿਸਾਬ ਪੜ੍ਹਾਉਣ ਆਏ।

ਮਾਸਟਰ ਲਹਿਣਾ ਸਿੰਘ ਬਹੁਤ ਪਿਆਰ ਨਾਲ ਹਿਸਾਬ ਪੜ੍ਹਾਉਂਦੇ ਅਤੇ ਕਹਾਣੀਆਂ ਵਰਗੀਆਂ ਉਹਨਾਂ ਦੀਆਂ ਗੱਲਾਂ ਸਾਡੇ ਦਿਮਾਗ਼ ਵਿਚ ਉਤਰਨ ਲੱਗੀਆਂ। ਹਿਸਾਬ ਦੇ ਵਿਸ਼ੇ ਨਾਲ ਜੁੜੀਆਂ ਗੰਢਾਂ ਖੁੱਲ੍ਹਣ ਲੱਗੀਆਂ ਤੇ ਸਾਡਾ ਹਿਸਾਬ ਦੇ ਵਿਸ਼ੇ ਦਾ ਡਰ ਜਾਂਦਾ ਰਿਹਾ।

ਇਕ ਦਿਨ ਮਾਸਟਰ ਲਹਿਣਾ ਸਿੰਘ ਨੇ ਜਮਾਤ ਵਿਚ ਆਉਂਦਿਆਂ ਹੀ ਚਾਕ ਫੜ ਕੇ ਬੋਰਡ 'ਤੇ ਅੰਗਰੇਜ਼ੀ ਵਿਚ ਲਿਖਣਾ ਸ਼ੁਰੂ ਕਰ ਦਿੱਤਾ। ਮੁੰਡੇ ਖ਼ੁਸ਼ ਹੋ ਰਹੇ ਸਨ ਪੜ੍ਹ ਕੇ। ਲਿਖਿਆ ਜਾ ਰਿਹਾ ਸੀ, "ਮੈਂ ਹਰ ਰੋਜ਼ ਇਕ ਘੰਟੇ ਵਾਸਤੇ ਵਾਧੂ ਪੜ੍ਹਾਇਆ ਕਰਾਂਗਾ। ਇਸ ਗੱਲ ਦਾ ਸਾਰੇ ਵਿਦਿਆਰਥੀ ਲਾਭ ਲੈ ਸਕਦੇ ਹਨ।" ਹੋਰ ਵੀ ਗੱਲਾਂ ਲਿਖ ਕੇ ਅੰਤ ਤੇ ਜੋ ਉਹਨਾਂ ਸ਼ਬਦ ਲਿਖੇ ਉਹ ਪੜ੍ਹ ਕੇ ਮੁੰਡਿਆਂ ਦਾ ਉਤਸ਼ਾਹ ਮੱਠਾ ਪੈ ਗਿਆ। ਉਹ ਸ਼ਬਦ ਸਨ "On Payment" ਭਾਵ ਉਹ ਪੈਸੇ ਲੈ ਕੇ ਟਿਊਸ਼ਨ ਪੜ੍ਹਾਉਣਗੇ। ਇਸ ਸਮੇਂ ਸਾਨੂੰ ਨਹੀਂ ਸੀ ਪਤਾ ਕਿ ਕੋਈ ਮਾਸਟਰ ਵੱਖਰੇ ਪੈਸੇ ਲੈ ਕੇ ਵੀ ਵਾਧੂ ਪੜ੍ਹਾਈ ਕਰਵਾਉਂਦਾ ਹੈ। ਮਾਸਟਰ ਲਹਿਣਾ ਸਿੰਘ ਦੀ ਆਰਥਿਕ ਮਜਬੂਰੀ ਸੀ। ਉਹਦਾ ਟੱਬਰ ਵੱਡਾ ਸੀ। ਆਪ ਚਿੱਟੀ ਬੱਧੀ ਹੋਈ ਖਿਲਰੀ ਦਾਹੜੀ ਵਾਲਾ ਬਜ਼ੁਰਗ ਸੀ। ਜਦੋਂ ਕਿਸੇ ਮੁੰਡੇ ਨੇ ਕੋਈ ਹੁੰਗਾਰਾ ਨਾ ਭਰਿਆ ਤਾਂ ਮਾਸਟਰ ਜੀ ਦੇ ਚਿਹਰੇ 'ਤੇ ਇਕ ਬੇਚਾਰਗੀ ਦਾ ਅਹਿਸਾਸ ਛਾ ਗਿਆ। ਇਕ ਮੁੰਡੇ ਨੇ ਪੁੱਛ ਲਿਆ ਕਿ ਪੇਮੈਂਟ ਕਿੰਨੀ ਹੋਵੇਗੀ ਤਾਂ ਮਾਸਟਰ ਜੀ ਕਹਿਣ ਲੱਗੇ ਕਿ ਜਦੋਂ ਪੜ੍ਹਣ ਆਓਗੇ ਤਾਂ ਦੱਸਾਂਗੇ।

ਮਾਸਟਰ ਅਮਰੀਕ ਸਿੰਘ ਜੀ ਉਤਲੀਆਂ ਕਲਾਸਾਂ ਨੂੰ ਅੰਗਰੇਜ਼ੀ ਪੜ੍ਹਾਉਂਦੇ ਸਨ। ਉਹ ਬਹੁਤ ਰਚ-ਮਿਚ ਕੇ ਵਿਦਿਆਰਥੀਆਂ ਨਾਲ ਗੱਲਾਂ ਕਰਦੇ ਸਨ। ਉਸ ਜ਼ਮਾਨੇ ਵਿਚ ਐੱਮ.ਏ. ਪੜ੍ਹਿਆ ਆਦਮੀ ਪ੍ਰੋਫ਼ੈਸਰ ਲੱਗਦਾ ਸੀ ਮਾਸਟਰ ਘੱਟ ਹੀ। ਪਰ ਮਾਸਟਰ ਅਮਰੀਕ ਸਿੰਘ ਐੱਮ.ਏ. ਅੰਗਰੇਜ਼ੀ ਸਨ। ਮੁੰਡਿਆਂ ਕਹਿਣਾ ਮਾਸਟਰ ਜੀ ਤੁਸੀਂ ਪ੍ਰੋਫ਼ੈਸਰ ਕਿਉਂ ਨਹੀਂ ਲਗ ਜਾਂਦੇ। ਜਵਾਬ ਆਉਣਾ "ਤੂੰ ਮੈਨੂੰ ਇਥੋਂ ਕਢਾਉਣਾ ਚਾਹੁੰਦੈਂ। "ਇਕ ਦਿਨ ਕਲਾਸ ਵਿਚ ਮਾਸਟਰ ਅਮਰੀਕ ਸਿੰਘ ਪੜ੍ਹਾ ਰਹੇ ਸਨ। ਇਕ ਬੰਦਾ ਆਇਆ ਵੱਡਾ ਸਾਰਾ ਕੋਟ ਪਾਇਆ ਹੋਇਆ। ਅੱਖਾਂ 'ਤੇ ਮੋਟੇ ਸ਼ੀਸ਼ਿਆਂ ਦੀਆਂ ਐਨਕਾਂ ਲਾਈਆਂ ਹੋਈਆਂ। ਬਾਂਹ ਦੇ ਉੱਤੇ ਛਤਰੀ ਲਟਕਾਈ ਹੋਈ। ਇਕ ਅੱਧੀ ਫਾਈਲ ਫੜੀ ਹੋਈ। ਉਹਨੇ ਆ ਕੇ ਹੱਥ ਜੋੜੇ ਚੁੱਪ ਗੜੂਪ ਹੀ। ਮਾਸਟਰ ਜੀ ਪੁੱਛਣ ਲੱਗੇ ਆਓ ਜੀ ਦੱਸੋ। ਆਉਣ ਵਾਲਾ ਬੰਦਾ ਮੁਸਕਰਾ ਪਿਆ ਜਦੋਂ ਉਹਦੇ ਦੰਦ ਦਿੱਸੇ ਤਾਂ ਮਾਸਟਰ ਜੀ ਕੜਕ ਬੋਲੇ "ਓਏ ਹਰਾਮ ਜ਼ਾਦਿਆ ਤੂੰ ਏਂ।" ਸਭ ਨੇ ਪਛਾਣ ਲਿਆ ਇਹ ਸੁਰਿੰਦਰ ਸਿੰਘ ਸੀ। ਇਹ ਉਹੀ ਸੁਰਿੰਦਰ ਸਿੰਘ ਸੀ ਜਿਸ ਦਾ ਨਾਮ ਬਗ਼ੈਰ ਸ਼ਰਾਰਤ ਕਰਨ 'ਤੇ ਹੀ ਗੁਰਮੁਖ ਮਨੀਟਰ ਬੋਰਡ 'ਤੇ ਲਿਖ ਲੈਂਦਾ ਸੀ। ਪਹਿਲਾਂ ਵੀ ਜ਼ਿਕਰ ਆ ਚੁੱਕਾ ਹੈ ਸੁਰਿੰਦਰ ਪ੍ਰਾਇਮਰੀ ਤੋਂ ਹੀ ਸਾਡੇ ਨਾਲ ਸੀ ਇਹ ਸੁਰਿੰਦਰ ਸਿੰਘ ਰੇਲਵੇ ਸਟੇਸ਼ਨ ਮਾਸਟਰ ਦੀ ਨੌਕਰੀ ਤੋਂ ਹੁਣ ਰਿਟਾਇਰ ਹੋ ਚੁੱਕਾ ਹੈ। ਗੱਲਬਾਤ ਵਿਚ ਸ਼ੁਰੂ ਤੋਂ ਹੀ ਮੁਹਾਰਤ ਸੀ। ਉਮਰ ਦੇ ਨਾਲ ਕਾਫੀ ਤਬਦੀਲੀ ਆ ਚੁੱਕੀ ਹੈ ਅਤੇ ਅੱਜ-ਕਲ੍ਹ ਰਾਧਾ ਸੁਆਮੀ ਸਤਿਸੰਗ ਦਾ ਇਕ ਪ੍ਰਚਾਰਕ ਵੀ ਹੈ।

ਜਦੋਂ ਕਿਸੇ ਕਾਰਨ ਪੀਰੀਅਡ ਖ਼ਾਲੀ ਹੋਣਾ। ਮਾਸਟਰ ਜੀ ਨੇ ਨਾ ਆਉਣਾ ਤਾਂ

ਬਹੁਤ ਖੁਸ਼ੀ ਹੋਣੀ। ਗੱਲਾਂ-ਬਾਤਾਂ ਚਲਣੀਆਂ ਸ਼ਰਾਰਤਾਂ ਹੋਣੀਆਂ ਹੱਸ-ਹੱਸ ਦੂਹਰੇ ਹੋਣਾ ਅਤੇ ਮਾਸਟਰਾਂ ਦੀ ਨਕਲ ਲਾਹੁਣੀ। ਇਸ ਕੰਮ ਲਈ ਬਹੁਤ ਕਾਬਲ ਐਕਟਰ ਮੁੰਡਿਆਂ ਵਿਚ ਹੁੰਦੇ ਸਨ। ਇਕ ਮਾਸਟਰ ਜੀ ਦਾ ਦਾਹੜਾ ਬਹੁਤ ਸੰਘਣਾ ਤੇ ਖੁੱਲ੍ਹਾ ਪ੍ਰਕਾਸ਼ਮਾਨ ਸੀ। ਉਹਨੂੰ ਟਿੱਚਰ ਕਰਨ ਲਈ ਇਕ ਹੋਰ ਮੁੰਡੇ ਦੀ ਦਾਹੜੀ ਵੱਲ ਇਸ਼ਾਰ ਕਰਕੇ ਇਕ ਕਹਿਣ ਲੱਗਾ ਮਾਸਟਰ ਜੀ ਇਹਦੀ ਦਾਹੜੀ ਵੇਖੋ ਜਿਵੇਂ ਬਿੱਜੂ ਦੀ ਹੁੰਦੀ ਹੈ। ਮਾਸਟਰ ਜੀ ਸਮਝ ਗਏ ਕਿ ਇਹਨੇ ਦਰਅਸਲ ਮੈਨੂੰ ਬਿੱਜੂ ਕਿਹਾ ਹੈ। ਉਹ ਕੜਕ ਕੇ ਪਏ ਓਏ ਤੇਰੇ ਪਿਓ ਦੀ ਦਾਹੜੀ ਨਹੀਂ ਬਿਜੂ ਵਰਗੀ। ਬਿੱਜੂ ਕੋਈ ਜਾਨਵਰ ਹੁੰਦਾ ਹੈ ਜੋ ਕਿਸੇ ਨੇ ਸ਼ਾਇਦ ਹੀ ਵੇਖਿਆ ਹੋਵੇ। ਜਿਸ ਦੀ ਤਸਵੀਰ ਵਿਚ ਬਹੁਤ ਵਾਲ ਦਿਖਾਏ ਹੁੰਦੇ ਹਨ। ਵੇਖਣ ਨਾਲੋਂ ਇਹ ਸੁਣਿਆ ਹੀ ਜ਼ਿਆਦਾ ਹੈ।

ਜਦੋਂ ਜਮਾਤ ਵਿਚ ਮਾਸਟਰ ਜੀ ਦੀ ਗ਼ੈਰ ਹਾਜ਼ਰੀ ਵਿਚ 'ਮਹਿਫਲ' ਲੱਗੀ ਹੋਣੀ ਤਾਂ ਕਿਸੇ ਨੇ ਸੂਹ ਦੇਣੀ ਕਿ ਮਾਸਟਰ ਆ ਗਿਆ ਹੈ। ਪਹਿਲਾਂ 'ਆ ਗਿਆ' 'ਆ ਗਿਆ' ਦੀਆਂ ਆਵਾਜ਼ਾਂ ਆਉਣੀਆਂ ਫੇਰ ਚੁੱਪ ਵਰਤ ਜਾਣੀ ਸਭ ਬੀਬੇ ਰਾਣੇ ਬਣ ਜਾਣੇ। ਮਾਸਟਰ ਸਿੰਘ ਜੀ ਆਏ ਉਹਨਾਂ ਸਭ ਕੁਝ ਕੰਨੀਂ ਸੁਣ ਲਿਆ ਸੀ। ਆਣ ਕੇ ਚੰਗੀ ਝਾੜ ਪਾਈ। ਸਾਰੀ ਗੱਲ ਦੱਸ ਕੇ ਮੁੰਡਿਆਂ ਦੇ ਵਾਰਤਾਲਾਪ ਵਰਤੇ "ਆ ਗਿਆ ਆ ਗਿਆ ਓਏ ਕੌਣ ਆ ਗਿਆ ਬੇਸ਼ਰਮ।"

ਫਿਰ ਮੁੰਡਿਆਂ ਆਪ ਹੀ ਦੁਹਰਾਂਦੇ ਰਹਿਣਾ, "ਆ ਗਿਆ ਆ ਗਿਆ ਕੌਣ ? ਬੇਸ਼ਰਮ।" ਇਕ ਨਵੇਂ ਲੱਗੇ ਮਾਸਟਰ ਜੀ ਨੇ ਪਹਿਲੇ ਦਿਨ ਹੀ ਕਹਾਣੀ ਸੁਣਾਈ ਕਿ ਬਾਰਸ਼ ਤੋਂ ਡਰਦਿਆਂ ਇਕ ਸ਼ੇਰ ਕਿਸੇ ਕਿਸਾਨ ਦੇ ਘਰ ਲੁਕ ਕੇ ਬੈਠਾ ਹੋਇਆ ਸੀ। ਕਿਸਾਨ ਦਾ ਘਰ ਚੋਂਦਾ ਸੀ। ਸੂਹ ਸੀ ਕਿ ਸ਼ੇਰ ਦੀ ਆਮਦ ਨਾਲ ਲੋਕ ਡਰੇ ਹੋਏ ਨੇ। ਕਿਸਾਨ ਕਹਿਣ ਲੱਗਾ ਮੈਨੂੰ ਸ਼ੇਰ ਦਾ ਤਾਂ ਕੋਈ ਡਰ ਨਹੀਂ, ਪਰ ਮੈਨੂੰ ਚੋਂਦੇ ਦਾ ਬਹੁਤ ਡਰ ਹੈ। ਜਦੋਂ ਸ਼ੇਰ ਨੇ ਸੁਣਿਆ ਕਿ ਚੋਂਦਾ ਨਾਮ ਦਾ ਕੋਈ ਮੈਥੋਂ ਵੱਡਾ ਮਹਾਂਬਲੀ ਵੀ ਇਥੇ ਹੈ ਤਾਂ ਉਹ ਡਰਦਾ ਦੌੜ ਗਿਆ ਮਾਸਟਰ ਜੀ ਨੇ ਤਾਂ ਚੁਟਕਲਾ ਸੁਣਾਇਆ ਪਰ ਮਾਸਟਰ ਜੀ ਦਾ ਉਪਨਾਮ ਹੀ 'ਚੋਂਦਾ' ਪੈ ਗਿਆ। ਜੋ ਉਹਨਾਂ ਦੀ ਸਾਰੀ ਨੌਕਰੀ ਦੇ ਨਾਲ ਹੀ ਨਿਭਿਆ। ਇਹ ਅਧਿਆਇ ਬਹੁਤ ਵਿਸਤ੍ਰਿਤ ਹੈ ਵੱਖਰੀ ਪੁਸਤਕ ਦੀ ਮੰਗ ਕਰਦਾ ਹੈ। ਹਰ ਮਾਸਟਰ ਅਤੇ ਹਰ ਵਿਦਿਆਰਥੀ ਦਾ ਕੋਈ ਨਾ ਕੋਈ ਉਪਨਾਮ ਪਿਆ ਹੁੰਦਾ ਸੀ। ਜਿਸਦਾ ਬਖਾਨ ਕਰਨਾ ਉਚਿਤ ਨਹੀਂ।

ਗੁਰਪੁਰਬਾਂ ਦੇ ਸਮੇਂ ਵਿਚ ਸਾਡਾ ਸਾਰਾ ਸਕੂਲ ਹੀ ਲਾਈਨਾਂ ਬਣਾ ਕੇ ਸ਼ਬਦ ਪੜ੍ਹਦਾ ਤੁਰਦਾ ਹੁੰਦਾ ਸੀ। ਸ਼ਹਿਰ ਪੁੱਜ ਕੇ ਮੇਲੇ ਦਾ ਰੂਪ ਬਣ ਜਾਂਦਾ ਸੀ। ਇਸ ਗੱਲ ਦਾ ਜ਼ਿਕਰ ਕਰਨਾ ਵੀ ਇਥੇ ਉਚਿਤ ਨਹੀਂ। ਪਰ ਵੱਡੇ ਮੁੰਡੇ ਮਾਸਟਰਾਂ ਨੂੰ ਅਗਲੇ ਦਿਨ ਸੁਆਲ ਜ਼ਰੂਰ ਕਰਦੇ ਹੁੰਦੇ ਸਨ ਤੇ ਮਾਸਟਰ ਸ਼ਰਮਾ ਜਾਂਦੇ ਸਨ।

ਕਦੇ ਕਦਾਈਂ ਇਕੱਠ ਹੋਣਾ ਦਿਲ ਪਰਚਾਵੇ ਅਤੇ ਗੀਤ ਸੰਗੀਤ ਲਈ। ਬਦੋਬਦੀ ਮੁੰਡਿਆਂ ਨੂੰ ਕੁਝ ਸੁਨਾਉਣ ਲਈ ਕਹਿਣਾ। ਇਕ ਮੁੰਡੇ ਦੀ ਆਵਾਜ਼ ਚੰਗੀ ਸੀ ਅਤੇ ਬਾਹਰ ਉਹਦੇ ਤੋਂ ਮੰਗ ਕਰਕੇ ਸਾਥੀ ਗੌਣ ਸੁਣਿਆ ਕਰਦੇ ਸਨ। ਇਕ ਦਿਨ ਉਹਨੂੰ ਖੜ੍ਹਾ

ਕਰ ਦਿੱਤਾ ਅਸੰਬਲੀ ਵਿਚ ਗੌਣ ਵਾਸਤੇ। ਉਹ ਸ਼ੁਰੂ ਹੋ ਗਿਆ ਜਿਵੇਂ ਅੱਜ-ਕੱਲ੍ਹ ਦਾ ਸੰਗੀਤਕਾਰ ਹੋਵੇ। ਟੱਲੀ ਵਰਗੀ ਆਵਾਜ਼ ਸੀ ਉਹ ਟੱਪੇ ਗਾਉਣ ਲੱਗਾ।

ਪੱਲਾ ਮਾਰ ਕੇ ਬੁਝਾ ਗਈ ਦੀਵਾ
ਤੇ ਅੱਖ ਨਾਲ ਗੱਲ ਕਰ ਗਈ

ਹੈੱਡਮਾਸਟਰ ਸੁਰਜਨ ਸਿੰਘ ਨੇ ਕਾੜ ਕਰਕੇ ਚਪੇੜ ਉਹਦੇ ਕੰਨਾਂ 'ਤੇ ਧਰੀ। ਗੀਤ ਹੀ ਬੰਦ ਨਹੀਂ ਹੋਇਆ। ਅੱਗੋਂ ਤੋਂ ਇਹ ਮਹਿਫ਼ਲ ਹੀ ਬੰਦ ਹੋ ਗਈ। ਜਾਣਕਾਰ ਮੁੰਡਿਆਂ ਨੇ ਦੱਸਿਆ ਕਿ ਇਕ ਹੋਰ ਮਾਸਟਰ ਦੀ ਨਵੀਂ ਵਿਆਹੀ ਪਤਨੀ ਚੁਬਾਰੇ ਦੇ ਝਰੋਖਿਆਂ ਵਿਚੋਂ ਗੀਤ ਸੁਣ ਰਹੀ ਸੀ।

ਇਹ ਗੱਲ ਥੋਹੜੇ ਦਿਨ ਹੋਏ ਮੁੜ ਚੇਤੇ ਆ ਗਈ। ਇਕ ਵੱਡੀ ਸਿਆਸੀ ਪਾਰਟੀ ਦੇ ਯੂਥ ਵਿੰਗ ਦਾ ਇਕ ਭਵਨ ਵਿਚ ਪ੍ਰੋਗਰਾਮ ਸੀ। ਵੱਡੇ-ਵੱਡੇ ਲੀਡਰ ਸਟੇਜ 'ਤੇ ਬੈਠੇ ਸਨ। ਕਿਸੇ ਦੇ ਕਹਿਣ 'ਤੇ ਅਸੀਂ ਵੀ ਸਟੇਜ ਉਪਰ ਹੀ ਸਾਂ। ਪ੍ਰੋਗਰਾਮ ਲੰਬਾ ਹੋ ਗਿਆ ਪਰ ਅੰਤ ਉਤੇ ਬੜੇ ਭਲੇ ਪੁਰਸ਼ ਨੇ ਸਟੇਜ ਸਕੱਤਰੀ ਕਰਦਿਆਂ ਕਿਹਾ ਕਿ ਭਾਵੇਂ ਸਮਾਂ ਹੋ ਗਿਆ ਹੈ ਪਰ ਥੋਹੜਾ ਜਿਹਾ ਸਭਿਆਚਾਰਕ ਪ੍ਰੋਗਰਾਮ ਰਹਿੰਦਾ ਹੈ ਜੋ ਅਸੀਂ ਹੋਰ ਸੰਖੇਪ ਕਰ ਦਿੱਤਾ ਹੈ। ਸਟੇਜ ਉੱਤੇ ਹੀ ਥਾਂ ਬਣਾ ਦਿੱਤੀ ਗਈ। ਛੋਟੀ ਛੋਟੀਆਂ ਸਕੂਲ ਦੀਆਂ ਕੁੜੀਆਂ ਦਾ ਗਿੱਧਾ ਹੋਇਆ ਤੇ ਮੁੰਡਿਆਂ ਦਾ ਭੰਗੜਾ ਵੀ ਹੋਇਆ। ਸਜੀਆਂ ਹੋਈਆਂ ਉਸਤਾਨੀਆਂ ਨੇ ਛੋਟੀਆਂ ਛੋਟੀਆਂ ਬੱਚੀਆਂ ਨੂੰ ਰੰਗ ਬਰੰਗੇ ਸੁੰਦਰ ਕੱਪੜੇ ਤੇ ਗਹਿਣਿਆਂ ਨਾਲ ਵਹੁਟੀਆਂ ਵਾਂਗ ਸ਼ਿੰਗਾਰਿਆ ਹੋਇਆ ਸੀ। ਉਹਨਾਂ ਗਿੱਧਾ ਸ਼ੁਰੂ ਕੀਤਾ ਜਿਸ ਦੀਆਂ ਬੋਲੀਆਂ ਭੰਗੜੇ ਵਾਲੇ ਮੁੰਡੇ ਵੀ ਸੁਣ ਰਹੇ ਸਨ। ਬੋਲੀਆਂ ਸੁਣ ਕੇ ਉਹਨਾਂ ਦੀਆਂ ਅੱਖਾਂ ਚਮਕਦੀਆਂ ਜਾਣ। ਇਕ ਬੋਲੀ ਸੀ "ਸਾਗ ਵਿਚ ਲੂਣ ਪਾਉਣਾ ਭੁਲੀ, ਜਦੋਂ ਕੰਧ ਤੋਂ ਛੜੇ ਨੇ ਅੱਖ ਮਾਰੀ" ਇਕ ਹੋਰ ਬੋਲੀ ਸੀ "ਹਿੱਕ ਨਾਲ ਲਾ ਲੈ ਸੋਹਣਿਆ ਤੇਰੇ ਦਿਲ ਵਿਚ ਪਾ ਲਾਂ ਡੇਰਾ" ਸਾਨੂੰ ਤਾਂ ਸਿਰ ਲਕੋਣ ਨੂੰ ਥਾਂ ਨਾ ਮਿਲੇ, ਮੁੰਡੇ ਖ਼ੁਸ਼ੀ ਵਿਚ ਬਾਘੀਆਂ ਪੌਣ। ਫੇਰ ਮੁੰਡਿਆਂ ਭੰਗੜਾ ਪਾਇਆ ਨਾਲ ਟੇਪ ਵੱਜ ਰਹੀ ਸੀ ਜੋ ਅੱਜ-ਕੱਲ੍ਹ ਵਜਿਆ ਕਰਦੀ ਹੈ। ਨਾਲ ਕੁੜੀਆਂ ਝੂਮਣ। ਮੈਨੂੰ ਆਪਣੇ ਸਕੂਲ ਵਾਲੀ ਗੱਲ ਚੇਤੇ ਆਈ ਤੇ ਹੈੱਡਮਾਸਟਰ ਦੇ ਥੱਪੜ ਵਾਲੀ ਅਸੀਂ ਕਿਥੋਂ ਚੱਲ ਕੇ ਕਿਥੇ ਪਹੁੰਚ ਗਏ ਹਾਂ। ਵਾਹ-ਵਾਹ ਪੰਜਾਬੀ ਸੱਭਿਆਚਾਰ।

ਸਾਡੇ ਜਮਾਤੀ ਕੁਝ ਮੁੰਡੇ ਇੰਨੇ ਪੱਕੇ ਸਨ ਕਿ ਜੋ ਮਰਜ਼ੀ ਸਿਖਾ ਦਿਉ ਉਹਨਾਂ ਤੇ ਅਸਰ ਨਹੀਂ ਸੀ ਹੁੰਦਾ। ਉਹਨਾਂ ਦਿਨਾਂ ਵਿਚ ਜਿਸ ਮੁੰਡੇ ਦੇ ਦਾਹੜੀ ਵਾਹਵਾ ਆਈ ਹੁੰਦੀ ਉਹਨੂੰ ਬਾਬਾ ਜਾਂ ਚਾਚਾ ਆਮ ਕਿਹਾ ਜਾਂਦਾ। ਸਾਡੇ ਨਾਲ ਇਕ ਪਟਵਾਰੀ ਦਾ ਮੁੰਡਾ ਅਜਿਹਾ ਬਾਬਾ ਸੀ ਜਿਸ ਨੇ ਸਕੂਲ ਵਿਚ ਨਿੱਠ ਕੇ ਬਹੁਤ ਸਾਲ ਲਾਏ। ਉਹਦਾ ਇਕੋ ਜਮਾਤ ਵਿਚ ਹੀ ਦਿਲ ਲੱਗਾ ਰਹਿੰਦਾ। ਇਕ ਦਿਨ ਮਾਸਟਰ ਅਮਰੀਕ ਸਿੰਘ ਨੇ ਉਹਨੂੰ ਕਿਹਾ ਕਿ ਤੂੰ ਕੋਈ ਅੰਗਰੇਜ਼ੀ ਦਾ ਫਿਕਰਾ ਬੋਲ ਕੇ ਸੁਣਾ। ਉਹ ਨਾ ਬੋਲ ਸਕਿਆ ਫੇਰ ਮਾਸਟਰ ਜੀ ਨੇ ਸੰਧੀ ਛੇਦ ਕਰਕੇ, ਟੋਟੇ ਕਰਕੇ ਪੁੱਛਿਆ ਕਿ ਇਸ ਸ਼ਬਦ ਦੀ ਅੰਗਰੇਜ਼ੀ ਕੀ ਹੈ ਜਿਵੇਂ ਮੈਂ ਆਇਆ ਮੈਂ ਗਿਆ ਜਾਂ ਜਾ ਰਿਹਾ ਹਾਂ। ਉਹ ਚੁੱਪ ਗੜੁਪ ਰਿਹਾ। ਫੇਰ

ਮਾਸਟਰ ਜੀ ਨੇ ਹੋਰ ਸੰਖੇਪ ਕੀਤਾ ਕਿ ਤੂੰ "ਮੈਂ ਹੂੰ" ਦੀ ਅੰਗਰੇਜ਼ੀ ਸਿਰਫ ਦੱਸ ਦੇ। ਇਸ ਦੀ ਅੰਗਰੇਜ਼ੀ ਹਰ ਇਕ ਨੂੰ ਪਤਾ ਸੀ ਕਿ ਆਈ ਐਮ I am ਹੁੰਦੀ ਹੈ। 'ਬਾਬਾ ਮੁੰਡੇ' ਨੇ ਪੂਰਾ ਜ਼ੋਰ ਲਾ ਕੇ ਤਰਜਮਾ ਕਰ ਹੀ ਦਿੱਤਾ, "ਆਈ ਐਮ ਹੂੰ"। ਅਜਿਹੇ ਮੁੰਡਿਆਂ ਲਈ ਡੰਡਾ ਪੀਰ ਹੈ ਵਿਗੜਿਆ ਤਿਗੜਿਆ ਦਾ ਪ੍ਰਯੋਗ ਵੀ ਹੁੰਦਾ। ਇਕ ਵੱਡਾ ਬੈਂਤ ਦਾ ਡੰਡਾ ਮੁੰਡਿਆਂ ਨੇ ਇਕ ਦਿਨ ਜਮਾਤ ਵਿਚ ਹੀ ਮਿੱਟੀ ਪਾ ਕੇ ਲੁਕਾ ਦਿੱਤਾ। ਇਹ ਬਾਕੀ ਦਾ ਸਾਲ ਇਥੇ ਹੀ ਬਿਸਰਾਮ ਕਰਦਾ ਰਿਹਾ। ਮਾਸਟਰ ਜੀ ਨੇ ਬਾਹਰੋਂ ਡੰਡਾ ਮੰਗਾਉਣਾ ਕਿਸੇ ਅੱਕ ਨਾਲੋਂ ਜਾਂ ਹੋਰ ਝਾੜੀ ਨਾਲੋਂ ਤੋੜ ਕੇ ਲਿਆਉਣ ਨੂੰ ਕਹਿਣਾ। ਜਿਸ ਡੰਡੇ ਨਾਲ ਕੋਈ ਪੀੜ ਨਾ ਹੋਣੀ। ਉਸ ਤੋਂ ਪੀੜ ਦਾ ਬਹਾਨਾ ਕਰਨਾ ਅਤੇ ਜਿਸ ਨਾਲ ਪੀੜ ਹੋਣੀ ਉਹਦੇ ਬਾਰੇ ਇੰਝ ਲਾਪਰਵਾਹੀ ਦੱਸਣੀ ਜਿਵੇਂ ਪੀੜ ਹੈ ਹੀ ਨਹੀਂ। ਮਾਸਟਰ ਜੀ ਨੇ ਫੇਰ ਉਹੀ ਸੋਟੀ ਮੰਗਵਾਉਣੀ ਜਿਸ ਨਾਲ ਦਰਦ ਤਾਂ ਘੱਟ ਹੁੰਦੀ ਸੀ ਪਰ ਉਹਨਾਂ ਨੂੰ ਭੁਲੇਖਾ ਸੀ ਕਿ ਇਸ ਦੀ ਪੀੜ ਜ਼ਿਆਦਾ ਹੈ। ਅਜਿਹੇ ਸੂਰਮੇ ਵੀ ਸਨ ਜੋ ਕਿਸ ਕੁੱਟ ਦੀ ਪ੍ਰਵਾਹ ਨਹੀਂ ਸਨ ਕਰਦੇ। ਪੜ੍ਹਾਈ ਦਾ ਇਕ ਅੱਖਰ ਸਮਝ ਵਿਚ ਨਾ ਪੈਣਾ ਪਰ ਰੋਜ਼ ਕੁੱਟ ਖਾ ਕੇ ਸ਼ਾਨ ਨਾਲ ਘਰ ਚਲੇ ਜਾਣਾ। ਇਕ ਮੇਰਾ ਹਮਨਾਮ ਸੀ ਬਹੁਤ ਮੋਟਾ ਤਾਜ਼ਾ। ਮਾਸਟਰ ਜੀ ਨੇ ਕਹਿਣਾ ਅੱਜ ਤੈਨੂੰ ਮੈਂ ਨਹੀਂ ਛੱਡਣਾ। ਜਗਦੀਸ਼ ਨੇ ਕਦੇ ਇਕ ਹੱਥ ਅੱਗੇ ਕਰਨਾ ਕਦੇ ਦੂਜਾ। ਠਾਹ ਸੋਟੀ ਪੈਣੀ ਤਾਂ ਜਗਦੀਸ਼ ਨੇ ਨਾਲੋਂ ਨਾਲ ਕਹਿੰਦੇ ਜਾਣਾ। "ਉਹ ਮਾਹਟਰ ਜੀ ਜਾਣ ਵੀ ਦੇ ਹੁਣ। ਮਾਰ ਈ ਸੁਟਣਾ ? ਬਸ ਵੀ ਕਰੋ ਹੁਣ ਮਾਹਟਰ ਜੀ। "ਜਦੋਂ ਮਾਸਟਰ ਜੀ ਨੇ ਕੁਟਦਿਆਂ ਥੱਕ ਕੇ ਵਾਪਸ ਜਾਣਾ ਤਾਂ ਮਗਰੋਂ ਜਗਦੀਸ਼ ਨੇ ਫੁਰਮਾਣ ਉਚਰਨਾ "ਭੈਣ ਦਾ ਜਾਰ..." ਬਾਦ ਵਿਚ ਮਿਲਿਆ ਇਹ ਜਗਦੀਸ਼ ਇਕ ਬੱਸ ਵਿਚ ਕੰਡਕਟਰੀ ਕਰ ਰਿਹਾ ਸੀ। ਟਰਾਂਸਪੋਟਰਾਂ ਦਾ ਮੁੰਡਾ ਸੀ। ਪਟਵਾਰੀ ਦਾ ਮੁੰਡਾ ਜਿਨ੍ਹੇ 'ਮੈਂ ਹੂੰ' ਦੀ ਅੰਗਰੇਜ਼ੀ ਨਹੀਂ ਸੀ ਆਉਂਦੀ ਉਹ ਪਟਵਾਰੀ ਲੱਗਾ ਹੋਇਆ ਸੀ। ਇਹਨਾਂ ਤੋਂ ਬਹੁਤ ਹੁਸ਼ਿਆਰ ਮੁੰਡੇ ਬੇਕਾਰ ਮਿਲੇ। ਹੈੱਡਮਾਸਟਰ ਸੁਰਜਨ ਸਿੰਘ ਹਿਸਾਬ ਪੜ੍ਹਾਉਂਦੇ। ਸਾਲ ਵਿਚ ਇਕ ਮੁੰਡਾ ਚੰਗੀ ਤਰ੍ਹਾਂ ਕੁਟਣਾ। ਜਾਂ ਤਾਂ ਉਹਨੇ ਸਕੂਲ ਛੱਡ ਜਾਣਾ ਜਾਂ ਸਿੱਧੇ ਹੋ ਜਾਣਾ। ਉਸ ਇਕੋ ਸੂਰਮੇ ਦੇ ਕੁੱਟ ਖਾਣ ਨਾਲ ਬਾਕੀ ਸਾਰੀ ਜਮਾਤ ਹੀ ਸਿੱਧੀ ਹੋ ਜਾਣੀ। ਅਸੀਂ ਸੀਨੀਅਰ ਕਲਾਸਾਂ ਨੌਵੀਂ, ਦੱਸਵੀਂ ਵਿਚ ਚਲੇ ਗਏ ਸਾਂ। ਕੁੱਟਣ ਵਾਲੇ ਤੇ ਕੁੱਟ ਖਾਣ ਖਾਣ ਵਾਲੇ, ਖੁੱਲ੍ਹੀਆਂ ਗੱਪਾਂ ਵੀ ਮਾਰ ਲੈਂਦੇ। ਸਾਡੇ ਵਿਚ ਵਾਹਵਾ ਮਿਹਨਤੀ ਮੁੰਡੇ ਵੀ ਸਨ। ਦੋ ਭੱਲੇ ਭਰਾ ਮੋਹਨ ਤੇ ਜਗਦੀਸ਼ ਵਾਹਵਾ ਹੁਸ਼ਿਆਰ ਸਨ। ਜਰਨੈਲ ਸਿੰਘ ਧੀਰ ਬਹੁਤ ਸਿਆਣਾ ਸੀ। ਬਹੁਤ ਤਹੱਮਲ ਨਾਲ ਗੱਲ ਕਰਦਾ। ਉਸਦੀ ਗੱਲ ਵਿਚ ਰਸ ਹੁੰਦਾ ਕਹਾਣੀ ਵਾਂਗ।

ਸਾਡੇ ਸਕੂਲ ਦੀ ਹਾਕੀ ਦੀ ਟੀਮ ਬਹੁਤ ਮਸ਼ਹੂਰ ਸੀ ਅਤੇ ਕਈ ਤਾਂ ਹਾਕੀ ਪਲੇਅਰ ਸਾਡੇ ਸਹਿਪਾਠੀ ਸਨ। ਇਹ ਸਕੂਲ ਹਾਕੀ ਦੀ ਨਰਸਰੀ ਰਿਹਾ ਹੈ ਅੱਜ ਤਕ। ਕਾਲਜ ਦੀ ਟੀਮ ਵੀ ਬਹੁਤ ਨਾਮਵਰ ਸੀ। ਸਕੂਲ ਅਤੇ ਕਾਲਜ ਨਾਲੋ-ਨਾਲ ਹੋਣ ਕਰਕੇ ਹਾਕੀ ਫੁੱਟਬਾਲ ਦੇ ਮੈਚ ਵੇਖਣ ਨੂੰ ਬਹੁਤ ਮਿਲਦੇ। ਸਾਡੀਆਂ ਆਪਣੀਆਂ ਵੀ ਕਲੱਬਾਂ ਸਨ ਖੇਡਣ ਵਾਸਤੇ। ਅੱਗੇ ਤਾਂ ਕਾਲਜ ਵਲੋਂ ਖੇਡਾਂ ਦੀ ਖ਼ੁਸ਼ਬੂ ਆਉਂਦੀ ਸੀ। ਹੁਣ ਹੋਰ ਵੀ

ਹਵਾ ਆਉਣ ਲੱਗੀ, ਜ਼ਿੰਦਾਬਾਦ-ਮੁਰਦਾਬਾਦ ਦੀ। ਕਾਲਜ ਵਿਚ ਵਿਦਿਆਰਥੀ ਅੰਦੋਲਨ ਚੱਲ ਰਿਹਾ ਸੀ। ਸਟੂਡੈਂਟਸ ਯੂਨਿਟੀ ਜ਼ਿੰਦਾਬਾਦ ਦੇ ਨਾਅਰੇ ਲੱਗ ਰਹੇ ਸਨ। ਕਾਮਰੇਡ ਹਰਦਿਆਲ ਅਤੇ ਸੁਦਰਸ਼ਨ ਧੀਰ ਜਿਹੇ ਲੀਡਰ ਸਨ। ਭੁੱਖ ਹੜਤਾਲਾਂ ਵੀ ਹੋਈਆਂ ਅਤੇ ਇਹ ਸਾਰੀਆਂ ਖ਼ਬਰਾਂ ਸਕੂਲ ਦੇ ਕਮਰਿਆਂ ਵਿਚ ਵੀ ਪਹੁੰਚਦੀਆਂ। ਇਕ ਦਿਨ ਕਾਲਜ ਦੀ ਦੇਖਾ ਦੇਖੀ ਸਾਡੀ ਕਲਾਸ ਵਿਚ ਜ਼ੋਰ ਦਾ ਨਾਅਰਾ ਗੂੰਜਿਆ। "ਸਟੂਡੈਂਟਸ ਯੂਨਿਟੀ ਜ਼ਿੰਦਾਬਾਦ" (ਵਿਦਿਆਰਥੀ ਏਕਤਾ ਜ਼ਿੰਦਾਬਾਦ) ਸਾਰੇ ਸਕੂਲ ਨੂੰ ਖ਼ਬਰ ਹੋ ਗਈ। ਹੈੱਡਮਾਸਟਰ ਤੇ ਸਟਾਫ ਹੈਰਾਨ ਹੋ ਗਿਆ ਕਿ ਸਕੂਲ ਵਿਚ ਤਾਂ ਕੋਈ ਮਸਲਾ ਨਹੀਂ ਸੀ। ਇਹ ਕੀ ਹੋ ਗਿਆ ਹੈ! ਸਾਡੀ ਸਾਰੀ ਕਲਾਸ ਨੂੰ ਬਾਹਰ ਸੱਦ ਲਿਆ ਗਿਆ। ਪੁੱਛ-ਗਿੱਛ ਹੋਈ ਤੇ ਪਤਾ ਲੱਗਾ ਕਿ ਮਸਲਾ ਤਾਂ ਕੋਈ ਵੀ ਨਹੀਂ ਹੈ। ਬਾਕੀ ਵੀ ਸੂਹ ਨਿਕਲ ਆਈ। ਟੀਚਿੰਗ ਸਟਾਫ ਨੇ ਕੰਨੋਂ ਕੰਨੀ ਕੋਈ ਗੱਲ ਕੀਤੀ ਤੇ ਛੋਟੇ ਹੈੱਡਮਾਸਟਰ ਨੇ ਜਰਨੈਲ ਧੀਰ ਨੂੰ ਪੁਛਿਆ ਓਏ ਤੂੰ ਸੁਖਦਰਸ਼ਨ ਦਾ ਭਰਾ ਹੈਂ ? ਉਹਨੇ ਕਿਹਾ ਹਾਂ ਜੀ। ਹੁਣ ਮਾਮਲਾ ਸਾਫ਼ ਹੋ ਗਿਆ। ਸੁਖਦਰਸ਼ਨ ਧੀਰ ਕਾਲਜ ਵਿਦਿਆਰਥੀ ਯੂਨੀਅਨ ਦਾ ਨੇਤਾ ਸੀ ਤੇ ਭੁੱਖ ਹੜਤਾਲ 'ਤੇ ਬੈਠ ਚੁੱਕਾ ਸੀ। ਇਹ ਬਾਦ ਵਿਚ ਮਹਿਰਮਯਾਰ ਦੇ ਨਾਂਅ ਹੇਠ ਪੰਜਾਬੀ ਲੇਖਕ ਵਜੋਂ ਪ੍ਰਸਿੱਧ ਹੋਇਆ ਤੇ ਕੀਨੀਆ ਚਲਾ ਗਿਆ।

ਅਸੀਂ ਪੰਡਿਤ ਜਵਾਹਰ ਲਾਲ ਨਹਿਰੂ ਦੇ ਸਾਖਿਆਤ ਦਰਸ਼ਨ ਵੀ ਇਥੇ ਕੀਤੇ। ਆਦਮਪੁਰ ਦੇ ਹਵਾਈ ਅੱਡੇ ਤੋਂ ਪੰਡਿਤ ਜੀ ਖੁੱਲ੍ਹੀ ਜੀਪ ਵਿਚ ਖੜ੍ਹੇ ਹੋ ਕੇ ਜਲੰਧਰ ਆ ਰਹੇ ਸਨ। ਸਾਡੇ ਸਕੂਲ ਦੇ ਨਾਲ ਜੀ.ਟੀ. ਰੋਡ 'ਤੇ ਸਾਰੇ ਸਕੂਲ ਦੇ ਮੁੰਡੇ ਦੋਹੀਂ ਪਾਸੀਂ ਤਿਰੰਗੇ ਫੜ ਕੇ ਖਲਾਰੇ ਸਨ। ਪੰਡਿਤ ਜੀ ਦਾ ਸਿੱਧਾ ਲੱਕ ਲਾਲ ਸੂਹੀ ਭਾ ਮਾਰਦਾ ਚਿਹਰੇ ਦਾ ਗੋਰਾ ਰੰਗ ਅਤੇ ਬੱਚਿਆਂ ਨੂੰ ਹੱਥ ਹਿਲਾ ਹਿਲਾ ਕੇ, ਉਹਨਾਂ ਵੱਲ ਹਾਰ ਗੁਲਦਸਤੇ ਫੁੱਲ ਸੁੱਟ-ਸੁੱਟ ਕੇ ਮੁਸਕਰਾ ਰਹੇ ਸਨ। ਪੰਡਿਤ ਜੀ ਦੇ ਏਨੇ ਨੇੜਿਓਂ ਦਰਸ਼ਨ ਸਾਡੀ ਵੱਡੀ ਪ੍ਰਾਪਤੀ ਸੀ।

ਸਾਡਾ ਸਕੂਲ ਵਿਚ ਅੰਤਲਾ ਸਾਲ ਸੀ। ਇਹ ਮੰਨਣਾ ਪਵੇਗਾ ਕਿ ਮਾਸਟਰਾਂ ਅਤੇ ਮੁੰਡਿਆਂ ਨੇ ਪੜ੍ਹਾਈ 'ਤੇ ਬਹੁਤ ਜ਼ੋਰ ਲਾਇਆ। ਅਸੀਂ ਸਾਲਾਨਾ ਇਮਤਿਹਾਨ ਤੋਂ ਪਹਿਲੀ ਰਾਤ ਖਾਲਸਾ ਕਾਲਜ ਦੇ ਵਰਾਇਟੀ ਪ੍ਰੋਗਰਾਮ ਵੇਖਣ ਵਿਚ ਲਾਈ। ਦੱਸਵੀਂ ਦਾ ਮੈਟਰੂਕਲੇਸ਼ਨ ਇਮਤਿਹਾਨ ਯੂਨੀਵਰਸਿਟੀ ਨੇ ਲਿਆ ਅਤੇ ਅਸੀਂ ਬਹੁਤ ਮੁੰਡੇ ਫਸਟ ਡਿਵੀਜ਼ਨ ਵਿਚ ਪਾਸ ਹੋ ਕੇ ਲਾਇਲਪੁਰ ਖਾਲਸਾ ਕਾਲਜ ਜਲੰਧਰ ਵਿਚ ਜਾ ਦਾਖ਼ਲ ਹੋਏ।

ਸੰਨ ੧੯੫੪ ਵਿਚ ਅਸੀਂ ਕਾਲਜ ਵਿਚ ਦਾਖ਼ਲ ਹੋਏ। ਨਾਨ ਮੈਡੀਕਲ ਵਿਸ਼ੇ ਅਸੀਂ ਬਹੁਤਿਆਂ ਨੇ ਲਏ। ਸਕੂਲ ਵਿਚ ਬੰਦਸ਼ ਸੀ ਪਰ ਪੜ੍ਹਾਈ ਹੋ ਜਾਂਦੀ ਸੀ ਕਾਲਜ ਵਿਚ ਆਜ਼ਾਦੀ ਸੀ। ਨਾ ਪੜ੍ਹਣ ਅਤੇ ਫੇਲ੍ਹ ਹੋ ਜਾਣ ਦੀ ਵੀ ਆਜ਼ਾਦੀ ਸੀ। ਪੀਰੀਅਡ 'ਚ ਨਾ ਜਾਵੋ ਕਿਸੇ ਨੇ ਗੁੱਸੇ ਨਹੀਂ ਹੋਣਾ ਪਰ ਗ਼ੈਰ ਹਾਜ਼ਰੀ ਗਿਣੀ ਜਾਣੀ ਸੀ। ਮੁੰਡਿਆਂ ਨੂੰ ਖੁੱਲ੍ਹਾ ਵਾਤਾਵਰਣ ਮਿਲਿਆ ਜਿਸ ਨੇ ਬਾਦ ਵਿਚ ਨੁਕਸਾਨ ਵੀ ਵਾਹਵਾ ਕੀਤਾ। ਵੱਡੇ ਵੱਡੇ ਸਰਦਾਰਾਂ ਦੇ ਮੁੰਡੇ ਹੋਸਟਲ ਵਿਚ ਰਹਿੰਦੇ ਸਨ। ਖ਼ੂਬ ਵਧੀਆ ਕੱਪੜੇ ਪਾ ਕੇ ਆਉਂਦੇ ਗੁੱਟ

ਗੜੀਆਂ ਲਾ ਕੇ ਟਾਈਆਂ ਲੌਣ ਲੱਗ ਪਏ। ਪੱਗਾਂ ਵੀ ਸਾਰੇ ਘੋਟ-ਘੋਟ ਕੇ ਬੰਨਣ ਲੱਗ ਪਏ। ਮੈਨੂੰ ਵੀ ਚੂੜੀਦਾਰ ਪਜਾਮੇ ਦੀ ਥਾਂ ਪਤਲੂਣ ਮਿਲ ਗਈ ਅਤੇ ਸਵਾਰੀ ਵਾਸਤੇ ਉਹ ਹੀ ਸਾਈਕਲ ਜਿਹੜਾ ਪਾਕਿਸਤਾਨ 'ਚੋਂ ਮਸਾਂ-ਮਸਾਂ ਖਿੱਚ ਕੇ ਲਿਆਂਦਾ ਸੀ। ਅਸੀਂ ਸ਼ਹਿਰ 'ਚ ਹੀ ਰਹਿੰਦੇ ਸਾਂ। ਸਕੂਲ ਵਿਚ ਪੈਦਲ ਤੁਰ ਕੇ ਜਾਂਦੇ ਰਹੇ ਸਾਂ ਪਰ ਹੁਣ ਰੁਤਬਾ ਵਧ ਗਿਆ ਸੀ। ਸਾਈਕਲ 'ਤੇ ਜਾਣਾ ਆਉਣਾ। ਹਰ ਮਹੀਨੇ ਫੀਸ ਦੇਣੀ ਤੇ ਕੁਝ ਜੇਬ-ਖ਼ਰਚ ਲਈ ਵੀ ਬਚ ਜਾਣਾ। ਕਾਲਜ ਪੜ੍ਹਦਿਆਂ ਮੁੰਡਿਆਂ ਨੇ ਘਰਦਿਆਂ ਤੋਂ ਜਬਰੀ ਜਾਂ ਹੇਰੀ ਫੇਰੀ ਨਾਲ ਵੀ ਜੇਬ ਖ਼ਰਚ ਵਸੂਲਣਾ। ਕਈਆਂ ਮੁੰਡਿਆਂ ਦੀਆਂ ਅਜਿਹੀਆਂ ਗੱਲਾਂ ਵੀ ਮਸ਼ਹੂਰ ਸਨ ਜਿਹੜੇ ਕਿ ਬਲਾਟਿੰਗ ਪੇਪਰ ਦੇ ਨਾਂਅ 'ਤੇ ਘਰਦਿਆਂ ਤੋਂ ਕਾਫੀ ਰੁਪਏ ਬਟੋਰ ਲੈਂਦੇ ਸਨ। ਬਲਾਟਿੰਗ ਪੇਪਰ (ਸਿਆਹੀ ਚੂਸ) ਦੀ ਉਸ ਵੇਲੇ ਆਮ ਲੋੜ ਹੁੰਦੀ ਪਰ ਇਹ ਹੁੰਦਾ ਬਹੁਤ ਸਸਤਾ। ਆਨੇ ਅਧੇ ਆਨੇ ਦਾ ਆ ਜਾਂਦਾ। ੧੯੫੪-੫੬ ਦਾ ਸਮਾਂ ਲਾਇਲਪੁਰ ਖਾਲਸਾ ਕਾਲਜ ਵਿਚ ਪ੍ਰਿੰਸੀਪਲ ਵਿਰੁੱਧ ਹੜਤਾਲਾਂ ਦਾ ਦੌਰ ਤਾਂ ਖ਼ਤਮ ਹੋ ਗਿਆ ਸੀ। ਵਿਦਿਆਰਥੀ ਲੀਡਰਾਂ ਦੀ ਕੱਢ ਕਢਾਈ ਅਤੇ ਬਹਾਲੀ ਲਈ ਐਜੀਟੇਸ਼ਨਾਂ ਨਜਿੱਠ ਲਈਆਂ ਗਈਆਂ ਸਨ ਪਰ ਕਾਲਜ ਵਿਚ ਸਿਆਸੀ ਮਾਹੌਲ ਅਜੇ ਵੀ ਜਾਰੀ ਸੀ। ਬਹੁਤਾ ਪ੍ਰਭਾਵ ਤਾਂ ਕਮਿਊਨਿਸਟਾਂ ਦਾ ਸੀ। ਹਾਕੀ ਵਾਲੇ ਮੈਦਾਨ ਦੇ ਘਾਹ 'ਤੇ ਬੈਠ ਕੇ ਵਾਰਤਾਲਾਪ ਖੁੱਲਾ ਚੱਲਦਾ ਰਹਿੰਦਾ ਸੀ। ਉਸ ਵੇਲੇ ਬੰਬਈ ਤੋਂ ਨਿਕਲਣ ਵਾਲਾ ਹਫ਼ਤਾਵਾਰੀ ਅਖ਼ਬਾਰ ਬਲਿਟਿਜ਼ ਅੰਗਰੇਜ਼ੀ ਵਿਚ ਹੀ ਨਿਕਲਦਾ ਸੀ, ਦੂਸਰਾ ਰਸਾਲਾ ਪ੍ਰੀਤਲੜੀ ਸੀ। ਇਹਨਾਂ ਅਖ਼ਬਾਰਾਂ ਦਾ ਪਾਠ ਜ਼ਰੂਰ ਕਰਕੇ ਆਉਂਦੇ ਸਨ ਬਹੁਤੇ ਵਿਦਿਆਰਥੀ। ਬਲਿਟਜ਼ ਹੱਥ ਵਿਚ ਫੜਣਾ ਵੀ ਇਕ ਫੈਸ਼ਨ ਸੀ। ਪ੍ਰੋਫੈਸਰ ਭਾਨ ਸਿੰਘ ਕੈਮਿਸਟਰੀ ਪੜਾਉਂਦੇ ਸਨ। ਉਹ ਖੁੱਲ੍ਹੇ ਦਾਹੜੇ ਵਾਲੇ ਸਿੱਧੀ ਜਿਹੀ ਪਗੜੀ ਵਾਲੇ ਬਜ਼ੁਰਗ ਸਨ। ਉਹ ਸ਼ਾਇਦ ਲਾਇਲਪੁਰੋਂ ਹੀ ਇਸ ਕਾਲਜ ਨਾਲ ਜੁੜੇ ਸਨ। ਉਹ ਜੱਟ ਇਸ ਕਰਕੇ ਸਨ ਕਿ ਉਹਨਾਂ ਇਕ ਵਾਰ ਦੱਸਿਆ ਸੀ ਕਿ ਜਦੋਂ ਮੈਂ ਐੱਮ.ਐੱਸ.ਸੀ. ਕਰ ਲਈ ਤਾਂ ਲੋਕ ਹੈਰਾਨ ਹੋ ਗਏ ਕਿ ਇਕ ਜੱਟ ਸਾਇੰਸ ਦਾ ਪ੍ਰੋਫ਼ੈਸਰ ਬਣ ਚੱਲਿਆ ਹੈ। ਉਹ ਕੈਮਿਸਟਰੀ ਵਧੀਆ ਪੰਜਾਬੀ ਵਿਚ ਪੜ੍ਹਾਉਂਦੇ। ਅੱਜ ਜਦੋਂ ਇਹ ਦਲੀਲ ਦਿੱਤੀ ਜਾਂਦੀ ਹੈ ਕਿ ਪੰਜਾਬੀ ਦੀ ਥਾਂ ਅੰਗਰੇਜ਼ੀ ਇਸ ਕਰਕੇ ਜ਼ਰੂਰੀ ਹੈ ਕਿ ਸਾਇੰਸ ਪੜ੍ਹਾਉਣ ਲਈ ਇਸ ਤੋਂ ਬਗ਼ੈਰ ਸਰਦਾ ਨਹੀਂ ਤਾਂ ਮੈਨੂੰ ਪ੍ਰੋਫੈਸਰ ਭਾਨ ਸਿੰਘ ਯਾਦ ਆਉਂਦੇ ਹਨ ਜਿਨ੍ਹਾਂ ਤੋਂ ਕੈਮਿਸਟਰੀ ਪੜ੍ਹ ਕੇ ਵੱਡੇ ਵੱਡੇ ਅਹੁਦਿਆਂ 'ਤੇ ਮੁੰਡੇ ਪੁੱਜੇ। ਪਰ ਜਿਹੜੀ ਗੱਲ ਮੈਂ ਕਰਨੀ ਚਾਹੁੰਦਾ ਹਾਂ ਉਹ ਇਹ ਕਿ ਕੈਮਿਸਟਰੀ ਪੜ੍ਹਾਉਂਦਿਆਂ ਹੀ ਉਹਨਾਂ ਪ੍ਰੀਤਲੜੀ ਦੇ ਲੇਖ ਦੀ ਵਿਆਖਿਆ ਸ਼ੁਰੂ ਕਰ ਦੇਣੀ। ਮੁੰਡਿਆਂ ਨੂੰ ਉਹਨਾਂ ਦੀ ਇਸ 'ਕਮਜ਼ੋਰੀ' ਦਾ ਪਤਾ ਸੀ। ਉਹਨਾਂ ਨੇ ਕੋਈ ਸੁਆਲ ਪੁੱਛ ਲੈਣਾ, "ਸਰ ਫਾਰਮੂਸਾ ਬਾਰੇ ਪ੍ਰੀਤਲੜੀ 'ਚ ਲੇਖ ਛਪਿਆ ਹੈ" ਅਤੇ ਫੇਰ ਸਾਰਾ ਪੀਰੀਅਡ ਫਾਰਮੂਸਾ 'ਤੇ ਲੱਗ ਜਾਣਾ। ਫਾਰਮੂਸਾ ਚੀਨ ਤੋਂ ਵੱਖਰਾ ਟਾਪੂ ਹੈ ਅਤੇ ਇਥੇ ਚਿਆਂਗ ਕਾਈ ਸ਼ੈਕ ਦੀ ਸਰਦਾਰੀ ਵਿਚ ਹਕੂਮਤ ਕਾਇਮ ਸੀ, ਜਿਹੜੀ ਚੀਨ ਦੀ ਮੁਖ ਧਰਤੀ ਵਾਲੀ ਕਮਿਊਨਿਸਟ ਸਰਕਾਰ ਦੀ ਵਿਰੋਧੀ ਸੀ ਅਤੇ ਅਮਰੀਕਾ ਦਾ ਇਕ ਮਜ਼ਬੂਤ ਅੱਡਾ ਵੀ ਸੀ। ਅਮਰੀਕਾ ਇਸ ਨੂੰ ਬੜੀ ਦੇਰ ਤਕ ਅਸਲੀ ਚੀਨ ਮੰਨਦਾ ਰਿਹਾ। ਇਸੇ

ਤਰ੍ਹਾਂ ਨਿਤ ਨਵੇਂ ਵਿਸ਼ੇ 'ਤੇ ਵਿਆਖਿਆ ਚੱਲਦੀ।

ਹਾਕੀ ਦੇ ਮੈਦਾਨ ਵਿਚ ਬੈਠਿਆਂ ਵੀ ਇਹ ਗੱਲਾਂ ਚੱਲਦੀਆਂ ਜਿਹਨਾਂ ਨੂੰ ਨਹੀਂ ਸੀ ਪਤਾ ਉਹਨਾਂ ਦੀ ਸਕੂਲਿੰਗ ਹੋ ਜਾਂਦੀ। ਜਰਨੈਲ ਧੀਰ ਤਾਂ ਬਹੁਤ ਠਰੰਮੇ ਅਤੇ ਦਲੀਲ ਨਾਲ ਗੱਲ ਕਰਦਾ ਪਰ ਹਰਭਜਨ ਸਿੰਘ ਬਹੁਤ ਜੋਸ਼ ਨਾਲ ਗੱਲ ਕਰਕੇ ਛਾ ਜਾਂਦਾ। ਉਹ ਹਰ ਦੂਸਰੇ ਨੂੰ ਦੂਸਰੀ ਪਾਰਟੀ ਜਾਂ ਵਿਚਾਰ ਨੂੰ ਟਿੱਚ ਸਮਝਦਾ। ਉਸ ਨੂੰ ਭਾਰਤ ਵਿਚ ਫੱਟਾ ਫੱਟ ਕਮਿਊਨਿਜ਼ਮ ਆ ਜਾਣ ਦੀ ਪੂਰੀ ਆਸ ਸੀ। ਉਹ ਗੱਲ ਕਰਦਾ ਤਾਂ ਉਹਦੀਆਂ ਅੱਖਾਂ ਵਿਚ ਚਮਕ ਹੁੰਦੀ। ਉਹ ਕਹਿੰਦਾ ਵੇਖ ਲਿਓ ਹੁਣੇ ਦੋ ਸਾਲਾਂ ਦੇ ਵਿਚ ਵਿਚ ਸਭ ਕੁਝ ਬਦਲ ਜਾਣਾ ਏ....। ਸਮਾਂ ਪਾ ਕੇ ਜਰਨੈਲ ਤਾਂ ਜੰਗਲਾਤ ਮਹਿਕਮੇ ਵਿਚ ਰੇਂਜ ਅਫ਼ਸਰ ਲੱਗ ਗਿਆ। ਹੁਣ ਰਿਟਾਇਰ ਹੋ ਕੇ ਕਲਕੱਤੇ ਬੱਚਿਆਂ ਕੋਲ ਚਲਾ ਗਿਆ ਹੈ। ਹਰਭਜਨ ਮਾਸਟਰ ਲੱਗ ਗਿਆ ਤੇ ਸਮਾਜਵਾਦ ਤੋਂ ਤੋਬਾ ਕਰ ਗਿਆ ਹੈ। ਇਹ ਸਮਾਜਵਾਦੀ ਗਰੁੱਪ ਸਟੂਡੈਂਟ ਫੈਡਰੇਸ਼ਨ ਆਫ ਇੰਡੀਆ ਦੀ ਮਜ਼ਬੂਤ ਜਥੇਬੰਦੀ ਨਾਲ ਸਬੰਧਤ ਸੀ। ਦੂਸਰਾ ਵਿਦਿਆਰਥੀ ਗਰੁੱਪ ਸੀ, ਆਲ ਇੰਡੀਆ ਸਿੱਖ ਸਟੂਡੈਂਟ ਫੈਡਰੇਸ਼ਨ ਨਾਲ ਸਬੰਧਤ। ਪੰਜਾਬ ਦੀ ਸਿਆਸਤ ਵਿਚ ਬਾਦ ਵਿਚ ਤਾਂ ਇਹ ਬਹੁਤ ਭਾਰੂ ਹੋ ਗਏ। ਉਸ ਵੇਲੇ ਇਹ ਪੈਰ ਪਸਾਰ ਰਹੇ ਸਨ ਅਤੇ ਵਿਦਿਆਰਥੀਆਂ ਨੂੰ ਆਪਣੇ ਵੱਲ ਖਿੱਚਣ ਵਾਸਤੇ ਜਤਨਸ਼ੀਲ ਸਨ।

ਸਿੱਖ ਫੈਡਰੇਸ਼ਨ ਦੇ ਆਗੂ ਸਨ ਸ. ਭਰਪੂਰ ਸਿੰਘ ਜੋ ਐੱਮ.ਏ. ਵਿਚ ਪੜ੍ਹਦੇ ਸਨ। ਬਾਦ ਵਿਚ ਇਹ ਪ੍ਰਿੰਸੀਪਲ ਵੀ ਬਣ ਗਏ। ਦੂਸਰੇ ਇਹਨਾਂ ਨਾਲ ਐੱਮ.ਏ. ਵਿਚ ਪੜ੍ਹਦੇ ਜਸਵੰਤ ਸਿੰਘ ਫੁੱਲ ਸਨ। ਤਕਰੀਰ ਕਰਨ ਵਿਚ ਫੁੱਲ ਸਾਹਿਬ ਮਾਹਰ ਸਨ। ਆਮ ਤੌਰ 'ਤੇ ਗੁਰਦੁਆਰੇ ਵਿਚ ਜਾਂ ਧਾਰਮਿਕ ਸਮਾਗਮ ਵਿਚ ਫੁੱਲ ਸਾਹਿਬ ਤਕਰੀਰ ਕਰਦੇ। ਭਰਪੂਰ ਸਿੰਘ ਨਰਮ ਸ਼ਬਦਾਂ 'ਚ ਗੱਲਾਂ ਕਰਦੇ। ਕਦ ਦੇ ਬਹੁਤ ਉੱਚੇ ਸਨ ਅਤੇ ਵਿਦਿਆਰਥੀਆਂ ਨੂੰ ਪ੍ਰੇਰਣ ਦੀ ਸਮਰੱਥਾ ਰੱਖਦੇ ਸਨ। ਤੀਸਰਾ ਇਹਨਾਂ ਦਾ ਸਾਥੀ ਸੀ ਜੋ ਸਾਥੋਂ ਇਕ ਕਲਾਸ ਹੀ ਅੱਗੇ ਸੀ। ਇਹ ਸੀ ਬੂਟਾ ਸਿੰਘ। ਬੂਟਾ ਸਿੰਘ ਇਹਨਾਂ ਦੇ ਨਾਲ-ਨਾਲ ਹੁੰਦਾ। ਬੂਟਾ ਸਿੰਘ ਭੰਗੜੇ ਦੀ ਟੀਮ ਵਿਚ ਵੀ ਹੁੰਦਾ ਅਤੇ ਗਣਤੰਤਰ ਦਿਵਸ ਦੀ ਪਰੇਡ ਵਿਚ ਕਾਲਜ ਵਲੋਂ ਭੰਗੜਾ ਵੀ ਪਾਉਂਦਾ। ਬੂਟਾ ਸਿੰਘ ਦਾ ਮੁੱਖ ਆਗੂ ਵਾਲਾ ਰੋਲ ਨਾ ਹੁੰਦਾ ਤੇ ਵਿਦਿਆਰਥੀ ਆਮ ਤੌਰ 'ਤੇ ਬੂਟਾ ਬੂਟਾ ਹੀ ਆਖਦੇ। ਕੁਝ ਸਾਲਾਂ ਬਾਦ ਹਰਭਜਨ ਨੇ ਮੈਨੂੰ ਦੱਸਿਆ ਓਏ ਬੂਟਾ ਐੱਮ.ਪੀ. ਬਣ ਗਿਆ। ਮੈਨੂੰ ਯਕੀਨ ਨਾ ਆਇਆ। ਇਹ ਹੈਰਾਨੀ ਵਾਲੀ ਗੱਲ ਸੀ। ਉਹਨੇ ਦੱਸਿਆ ਕਿ ਉਹ ਰੀਜ਼ਰਵ ਦਲਿਤ ਕੋਟੇ 'ਚੋਂ ਅਕਾਲੀਆਂ ਨੇ ਬਣਵਾ ਦਿੱਤਾ ਹੈ। ਬੂਟਾ ਸਿੰਘ ਇਕ ਵਾਰ ਰੇਲਵੇ ਸਟੇਸ਼ਨ ਜਲੰਧਰ 'ਤੇ ਮਿਲਿਆ। ਉਦੋਂ ਮੇਰੀ ਪਛਾਣ ਉਸ ਨੂੰ ਹੈ ਸੀ। ਬੜੇ ਚਿਰ ਬਾਦ ਬੂਟਾ ਸਿੰਘ ਭੈਣੀ ਸਾਹਿਬ ਮਿਲਿਆ ਤਾਂ ਉਹਨੇ ਸਤਿਗੁਰਾਂ ਨੂੰ ਮੇਰੇ ਬਾਰੇ ਕਿਹਾ ਸੀ ਅਸੀਂ ਇਕੱਠੇ ਪੜ੍ਹਦੇ ਰਹੇ ਹਾਂ। ਬੂਟਾ ਸਿੰਘ ਅਕਾਲੀ ਪਾਰਟੀ ਤੋਂ ਕਾਂਗਰਸ ਵਿਚ ਆ ਕੇ ਪ੍ਰਮੁੱਖ ਆਗੂ ਬਣ ਗਿਆ। ਭਾਰਤ ਦਾ ਹੋਮ ਮਨਿਸਟਰ ਵੀ ਬਣਿਆ। ਸੰਨ ੧੯੭੫ ਦੇ ਕਾਂਗਰਸ ਦੇ ਮਟੌਰ ਸੈਸ਼ਨ ਵਿਚ ਸ. ਬੂਟਾ ਸਿੰਘ ਡਿਪਟੀ ਰੇਲਵੇ ਮਨਿਸਟਰ ਸੀ। ਉੱਚਾ ਲੰਮਾ ਰੋਅਬ ਵਾਲਾ ਸਰਦਾਰ ਬੂਟਾ ਸਿੰਘ ਬਹੁਤ

ਸ਼ਾਨ ਰੱਖਦਾ ਸੀ ਉਥੇ ਵੇਖਿਆ। ਇਕ ਵਾਰ ਸ. ਹਰਵਿੰਦਰ ਸਿੰਘ ਹੰਸਪਾਲ ਜਦੋਂ ਐੱਮ.ਪੀ. ਸਨ। ਉਹਨਾਂ ਦੀ ਕੋਠੀ ਵਿਚ ਸ. ਬੂਟਾ ਸਿੰਘ ਆਇਆ। ਮੈਂ ਅੱਗੇ ਹੋ ਕੇ ਸਤਿ ਸ੍ਰੀ ਅਕਾਲ ਕੀਤੀ। ਸ. ਬੂਟਾ ਸਿੰਘ ਨੇ ਮੈਨੂੰ ਪਛਾਣਿਆ ਨਹੀਂ।

ਕਾਲਜ ਸਕੂਲ ਦੀਆਂ ਯਾਰੀਆਂ, ਜਾਣਕਾਰੀਆਂ ਕਿਹੜੀਆਂ ਯਾਦ ਰਹਿੰਦੀਆਂ ਹਨ। ਸ. ਬੂਟਾ ਸਿੰਘ ਨਾਮਧਾਰੀ ਦਰਬਾਰ ਵਿਚ ਅਕਸਰ ਆਇਆ ਕਰਦਾ ਸੀ। ਉਹ ਸਤਿਗੁਰੂ ਜਗਜੀਤ ਸਿੰਘ ਪ੍ਰਤਿ ਵੀ ਅਕੀਦਤ ਰੱਖਦਾ ਹੈ। ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਬਲਿਯੂ ਸਟਾਰ ਆਪਰੇਸ਼ਨ ਬਾਦ ਅਕਾਲ ਤਖ਼ਤ ਨੂੰ ਸਰਕਾਰ ਵਲੋਂ ਬਨਾਉਣ ਉਸਾਰਨ ਦੇ ਮੁੱਦੇ 'ਤੇ ਅਕਾਲੀਆਂ ਨੇ 'ਪੰਥ' ਵਿਚੋਂ ਛੇਕ ਦਿੱਤਾ ਗਿਆ ਸੀ। ਤਨਖਾਹੀਆਂ ਕਰਾਰ ਦਿੱਤਾ ਗਿਆ। ਸੰਨ ੧੯੮੪ ਨੂੰ ਗੰਗਾ ਨਗਰ (ਰਾਜਸਥਾਨ) ਦੇ ਪਿੰਡ ੧੭ ਓ ਵਿਚ ਸਲਾਨਾ ਨਾਮਧਾਰੀ ਜੱਪ ਪ੍ਰਯੋਗ ਸਮਾਗਮ ਹੋਇਆ ਸੀ। ਉਥੇ ਸ. ਬੂਟਾ ਸਿੰਘ ਵੀ ਗਿਆ ਸੀ। ਇਸ ਪਿੱਛੋਂ ਦਰਬਾਰ ਸਾਹਿਬ ਵਿਚ ਹੋਈ ਕਾਰ ਸੇਵਾ ਵਿਚ ਨਾਮਧਾਰੀ ਸਿੰਘ ਵੀ ਪਹਿਲੀਆਂ ਕਾਰ ਸੇਵਾਵਾਂ ਵਾਂਗ ਗਏ ਸਨ। ਉਸ ਕਾਰ ਸੇਵਾ ਤੋਂ ਪਹਿਲਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੈਨੂੰ ਤੇ ਸੰਤ ਦਲੀਪ ਸਿੰਘ ਨੂੰ ਕਾਰ ਸੇਵਾ ਵਿਚ ਸੰਗਤਾਂ ਦਾ ਪ੍ਰੋਗਰਾਮ ਬਨਾਉਣ ਵਾਸਤੇ ਭੇਜਿਆ ਸੀ। ਅਸੀਂ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਜਾ ਕੇ ਹੈੱਡ ਗ੍ਰੰਥੀ ਦਰਬਾਰ ਸਾਹਿਬ ਗਿਆਨੀ ਸਾਹਿਬ ਸਿੰਘ ਅਤੇ ਜੱਥੇਦਾਰ ਅਕਾਲ ਤਖਤ ਸਾਹਿਬ ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਨੂੰ ਵੀ ਮਿਲੇ ਸੀ। ਜੱਥੇਦਾਰ ਕਿਰਪਾਲ ਸਿੰਘ ਉਸ ਵੇਲੇ ਸਤਨਾਮਾ ਚਾਨਾ ਅਤੇ ਇਕ ਹੋਰ ਪੱਤਰਕਾਰ ਸੱਜਨ ਨੂੰ ਇੰਟਰਵੀਊ ਦੇ ਰਹੇ ਸਨ। ਉਹਨਾਂ ਪਹਿਲੀ ਇੰਟਰਵਿਊ ਝੱਟ ਪੱਟ ਖ਼ਤਮ ਕਰਕੇ ਸਾਡੇ ਨਾਲ ਗੱਲ ਕੀਤੀ। ਜੱਥੇਦਾਰ ਜੀ ਨੇ ਮੈਨੂੰ ਪੁੱਛਿਆ ਇਹ ਤੁਹਾਡੇ ਕਿਵੇਂ ਵਾਕਫ਼ ਹਨ ਮੈਂ ਦੱਸਿਆ ਕਿ ਮੈਂ ਆਪ ਐਡੀਟਰ ਹਾਂ (ਚਾਨਾ ਨੇ ਸਾਡੇ ਨਾਲ ਹੱਥ ਮਿਲਾਇਆ ਸੀ) ਫੇਰ ਅਸੀਂ ਕਾਰ ਸੇਵਾ ਦਾ ਪ੍ਰੋਗਰਾਮ ਬਣਾਇਆ। ਜਿਸ ਦੀ ਜੱਥੇਦਾਰ ਸਾਹਿਬ ਨੇ ਪ੍ਰਸੰਸਾ ਕੀਤੀ। ਅਸੀਂ ਸ. ਬੂਟਾ ਸਿੰਘ ਦੀ ਗੱਲ ਵੀ ਕੀਤੀ ਤੇ ਕਿਹਾ ਕਿ ਕੁਲ ਪੰਥ ਦੀ ਏਕਤਾ ਚਾਹੀਦੀ ਹੈ। ਪਰ ਉਹਨਾਂ ਕਿਹਾ ਕਿ ਸ. ਬੂਟਾ ਸਿੰਘ ਦੀ ਗੱਲ ਉਹਨਾਂ ਹੱਥੋਂ ਨਿਕਲ ਚੁੱਕੀ ਹੈ। ਇਸ ਤੋਂ ਪਹਿਲਾਂ ਅਸੀਂ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਭਾਨ ਸਿੰਘ ਨੂੰ ਮਿਲੇ। ਉਹ ਜਲੰਧਰ ਦੇ ਹੀ ਸਨ ਤੇ ਬਹੁਤ ਮਿਲਣਸਾਰ ਵੀ। ਦਰਬਾਰ ਸਾਹਿਬ ਦੇ ਹੈੱਡ ਗ੍ਰੰਥੀ ਗਿਆਨੀ ਸਾਹਿਬ ਸਿੰਘ ਪਹਿਲਾਂ ਲੁਧਿਆਣਾ ਰਹਿ ਚੁੱਕੇ ਸਨ ਅਤੇ ਦਲੀਪ ਸਿੰਘ ਨੂੰ ਜਾਣਦੇ ਸਨ। ਦਰਬਾਰ ਸਾਹਿਬ ਕੰਪਲੈਕਸ ਵਿਚ ਕਾਰ ਸੇਵਾ ਚੱਲ ਰਹੀ ਸੀ। ਬੀਬੀਆਂ ਗੁਰੂ ਨਾਨਕ ਨਿਵਾਸ ਦੇ ਕਮਰਿਆਂ ਦੀ ਨਾਲੇ ਸਫਾਈ ਕਰ ਰਹੀਆਂ ਸਨ ਨਾਲ ਹੀ ਇੰਦਰਾ ਗਾਂਧੀ ਨੂੰ ਗਾਲ੍ਹਾਂ ਕੱਢ ਰਹੀਆਂ ਸਨ। ਕਮਰੇ ਧੂੰਏ ਨਾਲ ਕਾਲ਼ੇ ਹੋਏ ਪਏ ਸਨ। ਬਾਦ ਵਿਚ ਕਾਰ ਸੇਵਾ ਵਿਚ ਨਾਮਧਾਰੀਆਂ ਦੇ ਜੱਥੇ ਹੁੰਮ ਹੁੰਮਾ ਕੇ ਪੁੱਜੇ ਸਨ। ਇਕ ਅੱਧੀ ਵਾਰ ਮੈਂ ਸ. ਬੂਟਾ ਸਿੰਘ ਦੀ ਕੋਠੀ ਗਿਆ ਪਰ ਸ. ਹੰਸਪਾਲ ਜੀ ਦੇ ਨਾਲ ਹੀ।

ਖਾਲਸਾ ਕਾਲਜ ਦੀ ਗਰਾਊਂਡ ਵਿਚ ਬੈਠਿਆਂ ਆਪਸ ਵਿਚ ਵਿਚਾਰ ਵਟਾਂਦਰਾ ਹੁੰਦਾ। ਬਹਿਸ ਜਿਹੀ ਹੀ ਖ਼ਾਲੀ ਪੀਰੀਅਡਾਂ ਵਿਚ ਛਿੜ ਜਾਂਦੀ। ਕਮਿਊਨਿਸਟ ਮੁੰਡੇ ਬੂਟਾ

ਸਿੰਘ ਹੋਰਾਂ 'ਤੇ ਸੁਆਲ ਕਰਦੇ ਕਿ ਜਦੋਂ ਵਿਦਿਆਰਥੀਆਂ ਦੀ ਫੈਡਰੇਸ਼ਨ ਅੱਗੇ ਹੈ ਤਾਂ ਨਵੀਂ ਸਿੱਖਾਂ ਦੇ ਨਾਂਅ 'ਤੇ ਬਨਾਉਣ ਦੀ ਕੀ ਲੋੜ ਹੈ। ਕਮਿਊਨਿਸਟ ਚੜ੍ਹ ਕੇ ਗੱਲ ਕਰਦੇ। ਸਿੱਖ ਸਟੂਡੈਂਟ ਫੈਡਰੇਸ਼ਨ ਨਵੀਂ ਨਵੀਂ ਸੀ। ਬਹਿਸ ਵਿਚ ਤਾਂ ਨਾ ਬਹੁਤ ਅੱਗੇ ਆਉਂਦੀ ਪਰ ਆਪਣਾ ਕੰਮ ਕਰੀ ਜਾਂਦੀ। ਵੱਧ ਤੋਂ ਵੱਧ ਮੁੰਡਿਆਂ ਨੂੰ ਆਪਣੇ ਵੱਲ ਕਰਨ ਦਾ ਜਤਨ ਕਰਦੀ। ਆਪਣੇ ਇਕੱਠਾਂ ਵਿਚ ਵੀ ਸਾਰਿਆਂ ਨੂੰ ਸੱਦਾ ਦਿੰਦੀ। ਅਸੀਂ ਸਾਰੇ ਚਲੇ ਵੀ ਜਾਂਦੇ। ਉਂਝ ਅਸੀਂ ਦੋਹੀਂ ਪਾਸੀਂ ਫੇਰਾ ਤੋਰਾ ਰੱਖਦੇ।

ਕਾਂਗਰਸ ਦੀ ਕੋਈ ਵਿਦਿਆਰਥੀ ਜਥੇਬੰਦੀ ਨਹੀਂ ਸੀ। ਪਰ ਕਾਂਗਰਸ ਵਿਚਾਰਾਂ ਦੇ ਵਿਦਿਆਰਥੀ ਜ਼ਰੂਰ ਹੈ ਸਨ। ਸਭ ਤੋਂ ਪ੍ਰਸਿੱਧ ਕਾਂਗਰਸੀ ਵਿਦਿਆਰਥੀ ਲੀਡਰ ਸੀ, ਮੁਖਤਿਆਰ ਸਿੰਘ ਜੋ ਐੱਮ.ਏ. ਵਿਚ ਪੜ੍ਹਦਾ ਸੀ। ਉਹ ਬਹੁਤ ਜਾਨਦਾਰ ਬੁਲਾਰਾ ਸੀ। ਡਿਬੇਟਾਂ ਤੇ ਨਾਟਕਾਂ 'ਚੋਂ ਇਨਾਮ ਲੈਣ ਵਾਲਾ, ਹਰਮਨ ਪਿਆਰਾ ਵੀ। ਹੋਸਟਲ ਦੇ ਵਿਦਿਆਰਥੀਆਂ 'ਚ ਉਹਦਾ ਆਪਣਾ ਤਗੜਾ ਗਰੁੱਪ ਸੀ। ਇਹ ਕਾਂਗਰਸ ਦੇ ਜਲਸਿਆਂ ਵਿਚ ਵੀ ਆਪਣੀ ਤਕਰੀਰ ਨਾਲ ਚੰਗੀ ਧਾਂਕ ਬਣਾ ਲੈਂਦਾ ਸੀ। ਬਾਦ ਵਿਚ ਇਹ ਬੀ.ਡੀ.ਓ. ਵੀ ਲੱਗਾ ਰਿਹਾ। ਪਿੱਛੋਂ ਸੁਣਿਆ ਕਿ ਮੁਖਤਿਆਰ ਸਿੰਘ ਦੀ ਮੌਤ ਹੋ ਗਈ ਸੀ। ਕਾਲਜ ਦੇ ਪ੍ਰਿੰਸੀਪਲ ਸਨ ਗੁਰਬਚਨ ਸਿੰਘ ਤਾਲਿਬ ਇਹ ਅੰਗਰੇਜ਼ੀ ਪੰਜਾਬੀ ਦੇ ਵਿਦਵਾਨ ਸਨ। ਬਹੁਤ ਗੰਭੀਰ ਕਿਸਮ ਦੇ ਬੰਦੇ ਸਨ। ਘੱਟ ਬੋਲਣ ਵਾਲੇ ਤੇ ਘੱਟ ਹੱਸਣ ਵਾਲੇ ਤੇ ਸ਼ਾਇਦ ਘੱਟ ਘੁਲ਼ਣ-ਮਿਲ਼ਣ ਵਾਲੇ ਵੀ। ਉਹਨਾਂ ਦੇ ਸੁਭਾਅ ਬਾਰੇ ਕੁਝ ਲਤੀਫੇ ਵੀ ਵਿਦਿਆਰਥੀਆਂ ਨੇ ਬਣਾਏ ਹੋਏ ਸਨ। ਅਖੇ ਇਕ ਵਾਰ ਤਾਲਿਬ ਸਾਹਿਬ ਕਾਰ ਵਿਚ ਜਾ ਰਹੇ ਸਨ। ਪਿਆਰਾ ਸਿੰਘ ਕਾਰ ਚਲਾ ਰਿਹਾ ਸੀ। ਆਵਾਜ਼ ਆਈ ਤਾਂ ਤਾਲਿਬ ਸਾਹਿਬ ਨੇ ਪੁੱਛਿਆ "ਪਿਆਰਾ ਸਿੰਘ ਕੀ ਕਰ ਰਿਹੈਂ ਇਹ ਆਵਾਜ਼ ਕੈਸੀ ਹੈ", "ਜੀ ਸਰ ਗੇਰ (ਗੇਅਰ) ਬਦਲ ਰਿਹਾਂ" ਤਾਲਿਬ ਸਾਹਿਬ ਬੋਲੇ "ਪਿਆਰਾ ਸਿੰਘ ਮੈਨੂੰ ਪਤਾ ਲੱਗੈ ਕਿ ਡਰਾਈਵਰ ਲੋਗ ਗੱਡੀ ਦੇ ਪੁਰਜ਼ੇ ਬਦਲ ਦਿੰਦੇ ਹੁੰਦੇ ਹਨ ਪਰ ਤੂੰ ਮੇਰੇ ਸਾਹਮਣੇ ਹੀ ਬਦਲੀ ਜਾ ਰਿਹੈਂ।" ਪਿਆਰਾ ਸਿੰਘ ਕਾਲਜ ਦਾ ਗਤਕਾ ਮਾਸਟਰ ਸੀ ਅਤੇ ਸੇਵਾਦਾਰ ਵੀ। ਉਂਜ ਤਾਲਿਬ ਸਾਹਿਬ ਕਰਦੇ ਪ੍ਰੋ. ਮੋਹਨ ਸਿੰਘ ਹੋਰਾਂ ਨੂੰ ਕਾਲਜ ਵਿਚ ਸੱਦ ਕੇ ਵਿਦਿਆਰਥੀਆਂ ਦੇ ਰੂਬਰੂ ਕਰਦੇ ਕਦੇ ਡਾ: ਗੰਡਾ ਸਿੰਘ ਹਿਸਟੋਰੀਅਨ ਨੂੰ ਸੱਦ ਕੇ ਲੈਕਚਰ ਕਰਾਉਂਦੇ।

ਪ੍ਰੋ. ਲਾਲਾ ਭਾਨ ਚੰਦ ਅੰਗਰੇਜ਼ੀ ਦੇ ਪ੍ਰੋਫ਼ੈਸਰ ਸਨ। ਚਿੱਟੀ ਪੱਗ ਅਤੇ ਪਿੱਛੇ ਬਹੁਤ ਲੰਮਾ ਲੜ ਰੱਖਦੇ ਜੋ ਪਤਲੂਣ ਤਕ ਜਾਂਦਾ। ਚਿੱਟੀ ਕਮੀਜ਼ ਅਤੇ ਖਾਕੀ ਪਤਲੂਣ। ਉਹ ਕੱਪੜਿਆਂ ਦੀ ਜ਼ਿਆਦਾ ਪਰਵਾਹ ਨਹੀਂ ਸਨ ਕਰਦੇ ਭਾਵ ਪ੍ਰੈਸ ਨਹੀਂ ਸੀ ਕਰਾਉਂਦੇ ਪ੍ਰੋਫੈਸਰਾਂ ਵਾਲੀ ਚਮਕ-ਦਮਕ ਨਹੀਂ ਸੀ। ਉਹ ਸਭ ਤੋਂ ਵੱਧ ਪੜ੍ਹੇ ਹੋਏ ਪੂਰੀਆਂ ਪੰਜ ਐੱਮ ਏ. ਸਨ। ਬਹੁਤ ਸਾਧੂ ਤੇ ਭਲੇ ਲੋਕ। ਉਹ ਅੰਗਰੇਜ਼ੀ ਦੇ ਨੋਟਸ ਲਿਖਵਾਉਂਦੇ ਅਤੇ ਨਾਲ ਹੀ ਸਲਾਹ ਦਿੰਦੇ ਇਹ ਬਹੁਤ ਕੀਮਤੀ ਨੋਟਸ ਹਨ। ਡੀ.ਏ.ਵੀ. ਕਾਲਜ ਵਾਲੇ ਮੁੰਡੇ ਮੰਗਣਗੇ, ਵੇਖਿਓ ਉਹਨਾਂ ਨੂੰ ਨਾ ਦੇਣਾ। ਜੇ ਕਿਸੇ ਦੀ ਕਲਾਸ ਵਿਚ ਗ਼ੈਰ ਹਾਜ਼ਰੀ ਲੱਗ ਜਾਣੀ ਤਾਂ ਉਸ ਸਟਾਫ ਰੂਮ ਵਿਚ ਜਾ ਕੇ ਕਹਿਣਾ ਸਰ ਮੈਂ ਤਾਂ ਹਾਜ਼ਰ ਸਾਂ ਉਹਨਾਂ ਉਸੇ ਵੇਲੇ ਕਹਿਣਾ ਲੈ ਬੀਬਾ ਮੈਂ 'ਏ' ਦੀ ਥਾਂ 'ਪੀ' ਕਰ ਦਿੰਦਾ। ਸਾਡੀ ਕਲਾਸ ਵਿਚ ਇਕ ਬੁਰੰ

ਆਦਤ ਪੈ ਗਈ। ਮੂੰਹ ਨਾ ਖੋਲ੍ਹਣਾ ਅਤੇ ਮੁੰਡਿਆਂ ਨੇ ਸੀ-ਸੀ ਦੀ ਆਵਾਜ਼ ਕੱਢਣਾ। ਪ੍ਰੋ. ਭਾਨ ਚੰਦ ਨੇ ਵੇਖਿਆ ਮੇਰੇ ਨਾਲ ਅੱਖਾਂ ਮਿਲੀਆਂ ਮੈਨੂੰ ਬਾਹੋਂ ਫੜ ਕੇ ਲੈ ਗਏ (ਅੱਖ ਜਿਹਦੇ ਨਾਲ ਮਿਲਦੀ ਫੜਿਆ ਜਾਣਾ ਸੀ) "ਹਿਸਿੰਗ ਲਾਈਕ ਸਨੇਕ" (ਸੱਪ ਵਾਂਗ ਆਵਾਜ਼ ਕੱਢ ਰਹੇ ਓ) ਕਹਿੰਦਿਆਂ ਮੈਨੂੰ ਬਾਹਰ ਕੱਢ ਹੀ ਦੇਣਾ ਸੀ ਕਿ ਮੈਂ ਕਿਹਾ "ਸਰ ਮੈਂ ਨਹੀਂ ਸਾਂ"। "ਅੱਛਾ ਤੂੰ ਨਹੀਂ ਸੈਂ, ਚੰਗਾ ਜਾ ਬਹਿ ਜਾ ਆਪਣੀ ਸੀਟ 'ਤੇ ਮੈਂ ਬੇਕਸੂਰ ਨੂੰ ਕਦੀ ਸਜ਼ਾ ਨਹੀਂ ਦੇਵਾਂਗਾ।" ਪ੍ਰੋ. ਭਾਨ ਚੰਦ ਤੇ ਬੇਸ਼ੁਮਾਰ ਦੰਦ ਕਥਾਵਾਂ ਚੱਲਦੀਆਂ ਸਨ। ਇਕ ਸੀ ਰੇਲ ਗੱਡੀ ਵਿਚ ਪ੍ਰੋ. ਸਾਹਿਬ ਨੇ ਇਕ ਕੁੜੀ ਤੋਂ ਅਖ਼ਬਾਰ ਮੰਗੀ। ਕੁੜੀ ਨੇ ਲਾਲਾ ਜੀ ਵੱਲ ਵੇਖਿਆ ਤੇ ਕਹਿਣ ਲੱਗੀ। ਬਾਬਾ ਇਹ ਅਖ਼ਬਾਰ ਅੰਗਰੇਜ਼ੀ ਦੀ ਹੈ। ਲਾਲਾ ਭਾਨ ਚੰਦ ਨੇ ਪੁੱਛਿਆ ਬੀਬੀ ਕਿੰਨੀ ਪੜ੍ਹੀ ਹੈਂ। ਉਹ ਕਹਿਣ ਲੱਗੀ ਮੈਂ ਐੱਮ. ਏ. ਪਾਸ ਹਾਂ। ਲਾਲਾ ਭਾਨ ਚੰਦ ਰੋਹ ਵਿਚ ਆ ਕੇ ਕਹਿਣ ਲੱਗੇ ਤੂੰ ਇਕ ਐੱਮ.ਏ. ਪਾਸ ਏਂ। ਮੇਰੇ ਬੂਟ ਐੱਮ.ਏ., ਮੇਰਾ ਪਜਾਮਾ ਐੱਮ.ਏ., ਮੇਰਾ ਕਮੀਜ਼ ਐੱਮ.ਏ. ਮੇਰੀ ਪਗੜੀ ਐੱਮ.ਏ. ਤੇ ਮੈਂ ਆਪ ਐੱਮ.ਏ. ਮੈਂ ਲਾਲਾ ਭਾਨ ਚੰਦ ਹਾਂ। ਕੁੜੀ ਨੇ ਪ੍ਰੋ. ਲਾਲਾ ਭਾਨ ਚੰਦ ਦਾ ਨਾਮ ਸੁਣਿਆ ਸੀ ਦੇਖਿਆ ਨਹੀਂ ਸੀ। ਉਹ ਮਾਫੀਆਂ ਮੰਗਣ ਲੱਗੀ। ਕਹਿੰਦੇ ਨੇ ਪੰਜਾਬ ਯੂਨੀਵਰਸਿਟੀ ਵਿਚ ਉਹ ਗਏ ਤਾਂ ਕੱਪੜੇ ਵੇਖ ਕੇ ਚਪੜਾਸੀ ਨੇ ਅੰਦਰ ਜਾਣ ਤੋਂ ਰੋਕ ਦਿੱਤਾ। ਲਾਲਾ ਜੀ ਕਹਿਣ ਲੱਗੇ ਜਾ ਕਾਕਾ ਅੰਦਰ ਵੇਖ ਕੇ ਆ ਮੇਰੀ ਤਸਵੀਰ ਲੱਗੀ ਹੋਈ ਹੈ। ਜਦੋਂ ਹਾਕੀ ਦੇ ਮੈਦਾਨ ਵਿਚ ਮੈਚਾਂ ਸਮੇਂ ਮੇਲਾ ਲੱਗਾ ਹੁੰਦਾ ਤਾਂ ਲਾਲਾ ਭਾਨ ਚੰਦ ਇਕੱਲੇ ਹੀ ਫੁਟਬਾਲ ਦੇ ਮੈਦਾਨ ਵਿਚ ਕੁਰਸੀ 'ਤੇ ਬੈਠੇ ਚੁੱਪ ਗੜੁਪ ਚਿੰਤਨ ਸ਼ੀਲ ਹੁੰਦੇ। ਉਹਨਾਂ ਬਾਰੇ ਇਕ ਹੋਰ ਦੰਦ ਕਥਾ ਮਸ਼ਹੂਰ ਸੀ। ਜੋ ਮੈਂ ਆਪ ਕੰਨੀਂ ਨਹੀਂ ਸੀ ਸੁਣੀ ਪਰ ਉਹਨਾਂ ਦੇ ਕਲਾਸ ਵਿਚ ਵਿਚਾਰ ਸੁਣ ਕੇ ਅਨੁਮਾਨ ਲਾਇਆ ਜਾ ਸਕਦਾ ਸੀ ਕਿ ਸੱਚੀ ਹੋਵੇਗੀ। ਉਹ ਹਾਕੀ ਫੁਟਬਾਲ ਦੀ ਖੇਡ ਬਾਰੇ ਫੁਰਮਾਂਦੇ ਸੀ ਕਿ ਇਹ ਕੋਈ ਗੇਮ ਏ ਬਾਈ ਮੁੰਡੇ ਇਕ ਬਾਲ ਪਿਛੇ ਕੁੱਤਿਆਂ ਵਾਂਗ ਦੌੜੇ ਫਿਰਦੇ ਨੇ। ਚਾਹੀਦਾ ਹੈ ਕਿ ਇਕੱਲੇ-ਇਕੱਲੇ ਨੂੰ ਇਕ-ਇਕ ਬਾਲ ਦੇ ਦਿੱਤਾ ਜਾਵੇ। ਗੇਮ ਤਾਂ ਹੁੰਦੀ ਸੀ ਰਸਾ-ਕੱਸੀ ਕਬੱਡੀ ਜੋ ਸਾਡੇ ਵੇਲੇ ਹੁੰਦੀ ਸੀ। ਜਿਨ੍ਹਾਂ ਵਿਚ ਜ਼ੋਰ ਦੀ ਪਰਖ ਵੀ ਹੁੰਦੀ ਸੀ। ਸਪੱਸ਼ਟ ਸੀ ਓਪਰੋਂ ਦੇਖਣ ਸੁਨਣ ਨੂੰ ਤਾਂ ਇਹਨਾਂ ਗੱਲਾਂ ਵਿੱਚ ਲਾਲਾ ਭਾਨ ਚੰਦ ਦਾ ਮੌਜੂ ਬਣਾਇਆ ਜਾਂਦਾ ਪਰ ਧੁਰ ਅੰਦਰ ਉਹਨਾਂ ਦੀ ਪੜ੍ਹਾਈ ਬਾਰੇ ਸਾਦਗੀ ਬਾਰੇ ਅਤੇ ਉਚੀ ਰੂਹਾਨੀ ਸ਼ਖ਼ਸੀਅਤ ਬਾਰੇ ਭਾਰੀ ਅਕੀਦਤ ਵੀ ਸੀ। ਕੈਸੇ-ਕੈਸੇ ਵਿਦਵਾਨ ਤੇ ਭਲੇ ਲੋਕ ਉਦੋਂ ਹੁੰਦੇ ਸਨ।

ਪੰਜਾਬੀ ਵਿਭਾਗ ਵਿੱਚ ਪ੍ਰੋ. ਐੱਸ.ਐੱਸ. ਅਮੋਲ, ਡਾ. ਹਰਚਰਨ ਸਿੰਘ, ਪ੍ਰੋ. ਪਿਆਰਾ ਸਿੰਘ ਜਿਹੀਆਂ ਹਸਤੀਆਂ ਸਨ। ਪ੍ਰੋ. ਅਮੋਲ ਜੀ ਦਾ ਤਾਂ ਬੜਾ ਨਾਮ ਸੀ ਪੰਜਾਬੀ ਸਾਹਿਤ ਜਗਤ ਵਿੱਚ। ਖੁੱਲ੍ਹਾ ਦਾਹੜਾ, ਸਫ਼ੈਦ ਪਗੜੀ, ਚੂੜੀਦਾਰ ਪਜਾਮਾ, ਬਹੁਤ ਮਿੱਠੀ ਸਲੀਕੇਦਾਰ ਬੋਲੀ ਇਕ ਮਹਾਂ-ਪੁਰਸ਼ ਹੀ ਲੱਗਦੇ ਸਨ। ਅਮੋਲ ਜੀ ਗੁਰਬਾਣੀ ਦੇ ਵੀ ਵਿਦਵਾਨ ਸਨ ਅਤੇ ਉਹਨਾਂ ਦਾ ਲੈਕਚਰ ਇਕ ਦਿਲਾਂ 'ਚ ਲਹਿ ਜਾਣ ਵਰਗਾ ਪ੍ਰਵਚਨ ਹੀ ਹੁੰਦਾ। ਪ੍ਰੋ. ਅਮੋਲ ਬੀਤੀ ਸਦੀ ਦਾ ਇਕ ਜਿਉਂਦਾ ਜਾਗਦਾ ਦਸਤਾਵੇਜ਼ ਸਨ। ਉਹ

ਬਹੁਤ ਪਿਆਰ ਦਿੰਦੇ ਤੇ ਲੈਂਦੇ। ਪ੍ਰੋ. ਸ. ਸ. ਅਮੋਲ ਦਾ ਆਸ਼ੀਰਵਾਦ ਸਦਾ ਹੀ ਮੈਨੂੰ ਮਿਲਿਆ। ਮੇਰੇ ਵਲੋਂ ਵਰਿਆਮ ਕੱਢਣ 'ਤੇ ਵੀ ਉਹ ਮਿਲ ਕੇ ਪਿਆਰ ਦਿੰਦੇ ਰਹੇ। ਉਹਨਾਂ ਦਾ ਇਕ ਬਹੁਤ ਪੁਰਾਣਾ (ਕੋਈ ਅੱਧੀ ਸਦੀ ਪਹਿਲਾਂ ਦਾ) ਲੇਖ ਸਤਿਜੁਗ ਵਿਚੋਂ ਲੱਭ ਕੇ ਮੈਂ ਵਰਿਆਮ ਵਿੱਚ ਛਾਪਿਆ ਸੀ। ਇਹ ਸ੍ਰੀ ਭੈਣੀ ਸਾਹਿਬ ਦੀ ਯਾਤਰਾ ਬਾਰੇ ਸੀ। ਇਹਦੇ ਵਿੱਚ ਲਾਲਾ ਧਨੀ ਰਾਮ ਚਾਤ੍ਰਿਕ ਵੀ ਆਏ ਸੀ ਅਤੇ ਮਾਸਟਰ ਤਾਰਾ ਸਿੰਘ ਜੀ ਵੀ। ਇਹ ਲੇਖ ਨਾ ਸਤਿਜੁਗ ਵਾਲਿਆਂ ਕੋਲ ਸੀ ਨਾ ਅਮੋਲ ਜੀ ਪਾਸ। ਉਹ ਪ੍ਰਾਪਤ ਕਰਕੇ ਬਹੁਤ ਖ਼ੁਸ਼ ਹੋਏ। ਉਹਨਾਂ ਵਰਿਆਮ ਵਾਸਤੇ ਬਗ਼ੈਰ ਮੰਗਿਆ ਖ਼ੁਸ਼ੀ ਨਾਲ ਇਕਵੰਜਾ ਰੁਪਏ ਦਾ ਅਸ਼ੀਰਵਾਦ ਭੇਜਿਆ ਸੀ। ਇਹ ਚੈੱਕ ਅਜੇ ਵੀ ਮੇਰੇ ਕੋਲ ਸੁਰੱਖਿਅਤ ਹੈ। ਮੈਂ ਸਰਟੀਫਿਕੇਟ ਵਾਂਗ ਰੱਖਿਆ ਹੈ ਕੈਸ਼ ਨਹੀਂ ਸੀ ਕਰਾਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜਨਮ ਸ਼ਤਾਬਦੀ 'ਤੇ ਨਵਯੁਗ ਪਬਲਿਸ਼ਰਜ਼ ਵਲੋਂ ਪ੍ਰਕਾਸ਼ਤ ਗ੍ਰੰਥ 'ਮਹਾਂਨੂਰ' ਵਿੱਚ ਅਮੋਲ ਜੀ ਨੇ ਵਰਿਆਮ ਦਾ ਜ਼ਿਕਰ ਵੀ ਕੀਤਾ ਸੀ। ਇਕ ਵਾਰ ਪ੍ਰਿੰਸੀਪਲ ਤਾਲਿਬ ਅਤੇ ਅਮੋਲ ਜੀ ਸਤਿਗੁਰੂ ਰਾਮ ਸਿੰਘ ਦੇ ਪ੍ਰਕਾਸ਼ ਪੁਰਬ 'ਤੇ ਕੰਪਨੀ ਬਾਗ ਵਿਚ ਭਾਸ਼ਨ ਕਰਨ ਵੀ ਆਏ ਸਨ।

ਪ੍ਰੋ. ਪਿਆਰਾ ਸਿੰਘ ਬਹੁਤ ਖੜਕੇ ਵਾਲੀ ਆਵਾਜ਼ ਵਾਲੇ ਸਨ। ਉਹਨਾਂ ਦੇ ਪੈਰ ਵਿੱਚ ਨੁਕਸ ਸੀ 'ਤੇ ਹੱਥ ਵਿੱਚ ਖੂੰਡੇ ਵਰਗਾ ਡੰਡਾ ਰੱਖਦੇ ਸਨ ਸਹਾਰੇ ਵਾਸਤੇ। ਉਹਨਾਂ ਦਾ ਸਪੁੱਤਰ ਰਵਿੰਦਰ ਰਵੀ ਕਨੇਡਾ ਵਿਚ ਸਥਾਪਤ ਪੰਜਾਬੀ ਦਾ ਸਿਰਕੱਢ ਲੇਖਕ ਹੈ।

ਡਾ. ਹਰਚਰਨ ਸਿੰਘ ਦਿਲੀ ਵਿੱਚ ਗਿਆਨੀ ਕਾਲਜ ਚਲਾਉਂਦੇ ਸਨ ਅਤੇ ਪੰਜਾਬੀ ਦੇ ਮੰਨੇ ਪਰਮੰਨੇ ਨਾਟਕਕਾਰ ਹਨ। ਇਹਨਾਂ ਨੂੰ ਦਿਲੀ ਤੋਂ ਜਲੰਧਰ ਖਾਲਸਾ ਕਾਲਜ ਵਿੱਚ ਲਿਆ ਕੇ ਪ੍ਰਿੰਸੀਪਲ ਗੁਰਬਚਨ ਸਿੰਘ ਤਾਲਿਬ ਹੋਰਾਂ ਇੱਕ ਵੱਡਾ ਮਾਅਰਕਾ ਮਾਰਿਆ ਸੀ। ਕਾਲਜ ਵਿੱਚ ਆਉਣ ਤੋਂ ਪਹਿਲਾਂ ਹੀ ਇਹਨਾਂ ਦੀ ਵਡਿਆਈ ਪਹੁੰਚ ਗਈ ਸੀ। ਡਾ. ਹਰਚਰਨ ਸਿੰਘ ਹੋਰਾਂ ਦਾ ਅਸ਼ੀਰਵਾਦ ਲੇਖਕ ਨੂੰ ਅਜੇ ਤੱਕ ਵੀ ਪ੍ਰਾਪਤ ਹੈ। ਇਹ ਬੈਕਾਂਕ ਅਤੇ ਮਿਲਵਾਇਕੀ ਕਾਨਫਰੰਸਾਂ ਵਿੱਚ ਵੀ ਗਏ, ਕੇਂਦਰੀ ਪੰਜਾਬੀ ਲੇਖਕ ਸਭਾ ਦੇ ਪ੍ਰਧਾਨ ਵੀ ਰਹੇ ਅਤੇ ਹੋਰ ਸਮਾਗਮਾਂ ਉਤੇ ਵੀ ਮਿਲਦੇ ਰਹਿੰਦੇ ਹਨ।

ਪ੍ਰੋ. ਸਤਿਬੀਰ ਸਿੰਘ ਉਦੋਂ ਭਰ ਜੁਆਨ ਅਤੇ ਕੁਆਰੇ ਸਨ। ਡਵਿਨਟੀ (ਧਾਰਮਿਕਤਾ) ਦੇ ਉਹ ਪ੍ਰੋਫ਼ੈਸਰ ਸਨ। ਸਿੱਖ ਹਿਸਟਰੀ ਅਤੇ ਫ਼ਲਸਫ਼ੇ ਉੱਤੇ ਬਾਦ ਵਿੱਚ ਇਹਨਾਂ ਬਹੁਤ ਪੁਸਤਕਾਂ ਲਿਖੀਆਂ ਹਨ। ਸਿੱਖ ਧਾਰਮਕ ਸਟੇਜਾਂ, ਸ਼੍ਰੋਮਣੀ ਅਕਾਲੀ ਦਲ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸਿੱਖ ਸਟੂਡੈਂਟਸ ਫੈਡਰੇਸ਼ਨ ਅਤੇ ਬੀਰ ਖਾਲਸਾ ਦਲ ਜਿਹੀਆਂ ਜਥੇਬੰਦੀਆਂ ਵਿੱਚ ਉਹਨਾਂ ਦਾ ਮਹੱਤਵਪੂਰਨ ਰੋਲ ਰਿਹਾ। ਆਪ ਬਹੁਤ ਵਧੀਆ ਬੁਲਾਰੇ ਸਨ ਸਪੱਸ਼ਟ ਅਤੇ ਰਸ ਭਰਪੂਰ ਉਚਾਰਣ ਵਾਲੇ। ਸਿੱਖ ਇਤਿਹਾਸ ਸਾਰਾ ਹੀ ਉਹਨਾਂ ਦੀ ਜ਼ਬਾਨ 'ਤੇ ਸੀ ਸਮੇਤ ਨਾਮਧਾਰੀ ਇਤਿਹਾਸ ਦੇ। ਇਹ ਕਲਾਸ ਰੂਮ ਵਿੱਚ ਵੀ ਸੁਣਾਇਆ ਕਰਦੇ। ਧਾਰਮਿਕ ਵਿਸ਼ੇ ਵਿੱਚ ਦਿਲਚਸਪੀ ਪ੍ਰੋ. ਸਤਿਬੀਰ ਸਿੰਘ ਹੀ ਭਰਦੇ ਸਨ। ਬਹੁਤ ਸਮਾਂ ਉਹ ਪੰਜਾਬ ਐਂਡ ਸਿੰਧ ਬੈਂਕ ਵਾਲੇ ਸ. ਇੰਦਰਜੀਤ ਸਿੰਘ ਜੀ ਦੇ ਸਹਿਯੋਗੀ ਵੀ ਰਹੇ ਅਤੇ ਬੈਂਕ ਵਲੋਂ ਛਾਪੇ ਇਤਿਹਾਸਕ ਕੈਲੰਡਰਾਂ ਦੀ ਖ਼ੂਬਸੂਰਤ ਅਤੇ ਇਤਿਹਾਸਕ ਦਿੱਖ

ਪਿੱਛੇ ਪ੍ਰੋ. ਸਤਿਬੀਰ ਸਿੰਘ ਜੀ ਦਾ ਹੱਥ ਸਾਫ਼ ਦਿਸਦਾ ਸੀ। ਉਹ ਅੰਤ ਵੇਲੇ ਤਕ ਵਰਿਆਮ ਅਤੇ ਜਗਦੀਸ਼ ਸਿੰਘ ਨਾਲ ਵੀ ਜੁੜੇ ਰਹੇ। ਕੁਝ ਸਾਲ ਹੋਏ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿੱਚ ਗੁਰਮਤ ਸੰਗੀਤ ਤੇ ਸੈਮੀਨਾਰ ਸੀ। ਮੈਂ ਅਜੇ ਸੈਮੀਨਾਰ ਹਾਲ ਵਿੱਚ ਦਾਖ਼ਲ ਹੀ ਹੋਇਆ ਤਾਂ ਅੱਗੋਂ ਪ੍ਰੋ. ਸਤਿਬੀਰ ਸਿੰਘ ਮਿਲ ਪਏ। ਕਹਿਣ ਲੱਗੇ ਜਗਦੀਸ਼ ਤੇਰੇ ਸਨਮਾਨ ਦੀ ਰਿਪੋਰਟ ਅਤੇ ਤਸਵੀਰ ਅੱਜ ਦੀਆਂ ਅਖ਼ਬਾਰਾਂ ਵਿੱਚ ਮੈਂ ਹੁਣੇ ਹੀ ਵੇਖੀ ਹੈ। ਨਾਮਧਾਰੀ ਸਾਹਿਤ ਸਭਾ ਜੀਵਨ ਨਗਰ ਵਲੋਂ ਸੰਤ ਤਰਨ ਸਿੰਘ ਵਹਿਮੀ ਪੁਰਸਕਾਰ ਦੀ ਰਿਪੋਰਟ ਛਪੀ ਸੀ ਜੋ ਮੈਂ ਵੀ ਨਹੀਂ ਵੇਖੀ ਸੀ। ਜਲੰਧਰ ਵਿਚ ਨਿਊ ਬੁੱਕ ਕੰਪਨੀ ਦੀ ਦੁਕਾਨ 'ਤੇ ਉਹ ਅਕਸਰ ਬੈਠੇ ਮਿਲ ਜਾਂਦੇ। ਮੇਰੇ ਨਾਮਧਾਰੀ ਅਕੀਦੇ ਦੇ ਧਾਰਨੀ ਹੋਣ ਦੇ ਬਾਵਜੂਦ ਉਹ ਪਿਆਰ ਕਰਦੇ ਸਨ। ਉਹਨਾਂ ਦੇ ਸੰਸਾਰ ਤੋਂ ਜਲਦੀ ਤੁਰ ਜਾਣ ਦਾ ਮੈਨੂੰ ਜ਼ਾਤੀ ਦੁੱਖ ਹੋਇਆ।

ਖਾਲਸਾ ਕਾਲਜ ਜਲੰਧਰ ਦੀ ਹਾਕੀ ਦੀ ਟੀਮ ਦੀ ਬੜੀ ਧਾਂਕ ਸੀ। ਜਲੰਧਰ ਦੇ ਨਾਲ ਹੀ ਸੰਸਾਰਪੁਰ ਮਿੱਠਾਪੁਰ ਪਿੰਡ ਤਾਂ ਵਧੀਆ ਹਾਕੀ ਖਿਡਾਰੀ ਪੈਦਾ ਕਰਨ ਵਾਲੇ ਸਨ। ਨੇੜੇ ਹੀ ਪੀ.ਏ.ਪੀ. (ਪੰਜਾਬ ਆਰਮਡ ਪੁਲੀਸ) ਅਤੇ ਪੁਲੀਸ ਲਾਈਨ ਵੀ ਸੀ। ਪੀ.ਏ.ਪੀ. ਦੀ ਹਾਕੀ ਦੀ ਟੀਮ ਵਿੱਚ ਓਲੰਪੀਅਨ ਖੇਡਦੇ ਸਨ। ਇਹਨਾਂ ਨਾਲ ਅਕਸਰ ਜ਼ੋਰ ਅਭਿਆਸ ਹੁੰਦਾ ਰਹਿੰਦਾ। ਇਕ ਵਾਰ ਖਾਲਸਾ ਕਾਲਜ ਦੀ ਗਰਾਊਂਡ ਵਿੱਚ ਕਾਲਜ ਨਾਲ ਪੀ.ਏ.ਪੀ. ਦੇ ਅਭਿਆਸ ਮੈਚ ਵਿੱਚ ਭਾਰਤੀ ਹਾਕੀ ਟੀਮ ਦਾ ਮਸ਼ਹੂਰ ਕਪਤਾਨ ਬਲਬੀਰ ਸਿੰਘ ਵੀ ਖੇਡਿਆ ਸੀ। ਉਹ ਇਕ ਪਰਬੀਨ ਕਲਾਕਾਰ ਵਾਂਗ ਖੇਡਦਾ ਸੀ ਜਿਸਦੀ ਖੇਡ ਵੇਖ ਕੇ ਅਨੰਦ ਆ ਜਾਂਦਾ ਸੀ। ਪੀ.ਏ.ਪੀ. ਦੀਆਂ ਗਰਾਊਂਡਾਂ ਵਿੱਚ ਇਕ ਵਾਰ ਹਿੰਦੁਸਤਾਨ ਪਾਕਿਸਤਾਨ ਦੀਆਂ ਪੁਲੀਸ ਟੀਮਾਂ ਦਾ ਵੀ ਮੈਚ ਵੇਖਿਆ। ਸਾਡੇ ਨਾਲ ਵੀ ਕਾਲਜ ਦੀ ਟੀਮ ਦੇ ਖਿਡਾਰੀ ਪੜ੍ਹਦੇ ਹੁੰਦੇ ਸਨ। ਇਹਨਾਂ 'ਚੋਂ ਇਕ ਅੰਬੀ (ਅਮਰਜੀਤ ਸਿੰਘ) ਸਾਡੀ ਮਿੱਤਰ ਮੰਡਲੀ 'ਚੋਂ ਸੀ। ਪ੍ਰੋ. ਪ੍ਰੀਤਮ ਸਿੰਘ ਦਾ ਇਹ ਲੜਕਾ ਪੜ੍ਹਾਈ ਵਿੱਚ ਵੀ ਅੱਛਾ ਸੀ। ਇਕ ਦਿਨ ਉਹਨੇ ਖ਼ਬਰ ਸੁਣਾਈ ਕਿ ਸਾਡੀ ਕਾਲਜ ਦੀ ਟੀਮ ਯੂਨੀਵਰਸਿਟੀ ਵਲੋਂ ਸਕਰੈਚ ਹੋ ਗਈ ਹੈ ਭਾਵ ਉਹ ਤਿੰਨ ਸਾਲ ਕੋਈ ਟੂਰਨਾਮੈਂਟ ਨਹੀਂ ਖੇਡ ਸਕੇਗੀ। ਫੇਰ ਕਹਿਣ ਲੱਗਾ ਚਲੋ ਚੰਗਾ ਹੋਇਆ ਹੁਣ ਅਸੀਂ ਇਮਤਿਹਾਨ ਚੰਗੀ ਤਰ੍ਹਾਂ ਦੇ ਸਕਾਂਗੇ। ਕਾਲਜ ਦੀ ਗਰਾਊਂਡ ਵਿੱਚ ਇਕ ਮੈਚ ਵਿੱਚ ਝਗੜਾ ਹੋ ਗਿਆ ਸੀ ਜਿਸ ਵਿੱਚ ਦਰਸ਼ਕਾਂ ਵਿਚੋਂ ਵੀ ਕਾਲਜ ਦੇ ਮੁੰਡੇ ਅੰਦਰ ਦਾਖਲ ਹੋ ਗਏ ਸਨ। ਕੁੱਟ ਕੁਟਾਪਾ ਵੀ ਹੋਇਆ ਸੀ। ਇਸ ਦਾ ਹੀ ਇਹ ਸਿੱਟਾ ਸੀ ਕਿ ਕਾਲਜ ਟੀਮ ਖੇਡਣ ਤੋਂ ਵਾਂਝੀ ਹੋ ਗਈ ਸੀ।

ਇਹ ਉਹ ਸਮਾਂ ਸੀ ਜਦੋਂ ਪੰਜਾਬ ਵਿੱਚ ਅਕਾਲੀਆਂ ਦਾ ਮੋਰਚਾ ਲੱਗਾ ਹੋਇਆ ਸੀ। ਲਾਲਾ ਭੀਮ ਸੈਨ ਸੱਚਰ ਮੁੱਖ ਮੰਤਰੀ ਸੀ। ਪੰਜਾਬੀ ਸੂਬੇ ਦੇ ਹੱਕ ਵਿਚ ਨਾਅਰੇ ਮਾਰਨ 'ਤੇ ਪਾਬੰਦੀ ਸੀ। ਰੋਜ਼ ਅਕਾਲੀ ਜੱਥੇ ਬੰਨ੍ਹ-ਬੰਨ੍ਹ ਕੇ ਦਰਬਾਰ ਸਾਹਿਬ ਅੰਮ੍ਰਿਤਸਰ 'ਚੋਂ ਨਿਕਲ ਕੇ ਪੰਜਾਬੀ ਸੂਬਾ ਜ਼ਿੰਦਾਬਾਦ ਦੇ ਨਾਅਰੇ ਮਾਰਦੇ ਨਿਕਲਦੇ ਸਨ। ਪੁਲੀਸ ਗ੍ਰਿਫ਼ਤਾਰ ਕਰਦੀ ਅਤੇ ਵੱਖ-ਵੱਖ ਥਾਵਾਂ 'ਤੇ ਭੇਜਦੀ ਸੀ। ਇਸ ਗੱਲ ਦੀ ਹਰ ਥਾਂ ਚਰਚਾ ਸੀ

ਕਾਲਜ ਵਿੱਚ ਵੀ ਇਹਨਾਂ ਸਰਗਰਮੀਆਂ ਦੀ ਹਵਾ ਤੇਜ਼ ਸੀ। ਅਤੇ ਕਦੇ ਕਦਾਈਂ ਨਾਅਰੇਬਾਜ਼ੀ ਵੀ ਹੋ ਜਾਂਦੀ ਸੀ। ਅਕਾਲੀਆਂ ਨੇ ਇਹ ਮੋਰਚਾ ਕਾਮਯਾਬ ਕਰ ਲਿਆ ਸੀ। ਨਾਅਰੇਬਾਜ਼ੀ ਤੋਂ ਪਾਬੰਦੀ ਹੱਟ ਗਈ ਸੀ। ਮੁੱਖ ਮੰਤਰੀ ਸੱਚਰ ਨੇ ਆਪ ਗੁਰਦੁਆਰਾ ਮੰਜੀ ਸਾਹਿਬ ਦੇ ਦੀਵਾਨ ਵਿੱਚ ਹਾਜ਼ਰ ਹੋ ਕੇ ਮੁਆਫ਼ੀ ਵੀ ਮੰਗ ਲਈ ਸੀ। ਕਾਲਜ ਗਰਾਊਂਡ ਵਿੱਚ ਬੈਠਿਆਂ ਅਕਾਲੀਆਂ ਦੇ ਕਿੱਸੇ ਛਿੜ ਪੈਂਦੇ। ਜਲੰਧਰ ਦੇ ਬਾਬਾ ਗੁਰਬਖਸ਼ ਸਿੰਘ ਬੰਨੋਆਣਾ ਦੀ ਚਰਚਾ ਵੀ ਛਿੜਦੀ ਕਿ ਉਹ ਛੱਤ ਤੋਂ ਛਾਲ ਮਾਰ ਕੇ ਦੌੜ ਗਿਆ ਸੀ। ਪੰਜਾਬੀ ਸੂਬੇ ਦੇ ਮੁਕਾਬਲੇ ਮਹਾਂ ਪੰਜਾਬ ਬਣਾਉਣ ਦਾ ਨਾਅਰਾ ਵੀ ਜ਼ੋਰਦਾਰ ਲੱਗ ਰਿਹਾ ਸੀ। ਭਾਰਤੀ ਜੰਨ ਸੰਘ ਜੋ ਹੁਣ ਵਾਲੀ ਭਾਰਤੀ ਜਨਤਾ ਪਾਰਟੀ ਦਾ ਪੂਰਵਜ ਹੈ ਡੱਟ ਕੇ ਮਹਾਂ-ਪੰਜਾਬ ਦਾ ਪ੍ਰਚਾਰਕ ਸੀ। ਆਰੀਆ ਸਮਾਜੀ ਸੰਸਥਾਵਾਂ ਮਹਾਂ-ਪੰਜਾਬ ਦੀਆਂ ਸਮਰਥਕ ਸਨ। ਅਕਾਲੀਏ ਜਨ-ਸੰਘ ਦੇ ਸਿਧੇ ਵਿਰੋਧ ਵਿੱਚ ਸਨ। ਇਹ ਪੰਜਾਬੀ ਸੂਬੇ ਦੇ ਮੋਰਚੇ ਦੇ ਬਾਦ ਵੀ ਤਨਾਓ ਚੱਲਦਾ ਰਿਹਾ। ਸਗੋਂ ਵਧ ਵੀ ਗਿਆ। ਅਕਾਲੀ ਮੋਰਚੇ ਦੀ ਸਫ਼ਲਤਾ ਬਾਦ ਪੰਜਾਬ ਵਿੱਚ ਮਹਾਂ ਪੰਜਾਬ ਦੀ ਜ਼ਬਰਦਸਤ ਐਜੀਟੇਸ਼ਨ ਚੱਲੀ। ਹੁਸ਼ਿਆਰਪੁਰ ਵਿੱਚ ਜਨ ਸੰਘੀ ਨੇਤਾ ਯੱਗ ਦੱਤ ਸ਼ਰਮਾ ਨੇ ਮਰਨ ਵਰਤ ਰੱਖਿਆ। ਮਰਨ ਵਰਤ ਤੋਂ ਬਾਦ ਉਹ ਜਲੰਧਰ ਵਿੱਚ ਆਏ ਤਾਂ ਇਥੇ ਭਾਰੀ ਸੁਆਗਤੀ ਜਲੂਸ ਨਿਕਲਿਆ। ਮੈਂ ਤੇ ਮੇਰਾ ਦੋਸਤ ਮਾਮਾ ਅਵਤਾਰ ਸਿੰਘ ਵੀ ਇਹ ਵੇਖਣ ਗਏ। ਗੁਰਦੁਆਰਾ ਸਿੰਘ ਸਭਾ ਅੱਡਾ ਹੁਸ਼ਿਆਰਪੁਰ ਕੋਲ ਅਸੀਂ ਫੱਸ ਗਏ। ਉਥੇ ਸਿੱਖ ਮੁੰਡਿਆਂ ਨੇ ਇਹ ਜਲੂਸ ਰੋਕ ਦਿੱਤਾ। ਉਹ ਸਿਰਾਂ 'ਤੇ ਪੀਲੇ ਪਟਕੇ ਬੰਨ੍ਹ ਕੇ ਗੁਰਦੁਆਰੇ ਦੇ ਅੰਦਰੋਂ ਨੰਗੀਆਂ ਕਿਰਪਾਨਾਂ ਲੈ ਕੇ ਬਾਹਰ ਆ ਗਏ ਤੇ ਪੁਲੀਸ ਨੂੰ ਵਖ਼ਤ ਪੈ ਗਿਆ। ਜਲੂਸ ਚੱਲ ਨਾ ਸਕੇ ਤੇ ਨਾਅਰੇਬਾਜ਼ੀ ਤੇਜ਼ ਹੋ ਗਈ। ਪੰਜਾਬ ਪੁਲੀਸ ਦੀਆਂ ਗੱਡੀਆਂ ਭਰ-ਭਰ ਕੇ ਸਿਪਾਹੀਆਂ ਦੀਆਂ ਆਉਣ ਤੇ ਜਲੂਸ ਵਾਲਾ ਹਜੂਮ ਨਾਅਰੇ ਮਾਰੇ ਪੰਜਾਬ ਪੁਲੀਸ ਮੁਰਦਾਬਾਦ। ਉਹ ਪੁਲੀਸ ਨਾਲ ਹਥੋ ਪਾਈ ਵੀ ਹੋਣ ਪਰ ਜਲੂਸ ਅੱਗੇ ਨਾ ਵਧਿਆ। ਗੁਰਦੁਆਰੇ ਦੇ ਆਲ਼ੇ ਦੁਆਲ਼ੇ ਬੇ-ਕਾਬੂ ਭੀੜ ਸੀ। ਅੰਤ ਪੁਲੀਸ ਨੇ ਅਥਰੂ ਗੈਸ ਛੱਡੀ। ਜ਼ਿੰਦਗੀ ਵਿੱਚ ਪਹਿਲੀ ਵਾਰ ਏਸ ਅਥਰੂ ਗੈਸ ਦਾ ਆਭਾਸ ਹੋਇਆ। ਅਖੀਆਂ 'ਚੋਂ ਪਾਣੀ ਅਤੇ ਚਿਹਰੇ ਦੀ ਚਮੜੀ ਸੜਨ ਲੱਗ ਪਈ। ਅਸੀਂ ਭੀੜ ਦੇ ਨਾਲ ਹੀ ਦੌੜ ਕੇ ਇਕ ਪੋਠਿਆਂ ਦੇ ਟਾਲ ਵਿੱਚ ਵੜ ਗਏ ਉਥੋਂ ਮੂੰਹ ਧੋਤਾ ਰੁਮਾਲ ਭਿਓਂ ਕੇ ਚਿਹਰੇ 'ਤੇ ਮਲਿਆ ਰੱਖਿਆ ਤੇ ਫੇਰ ਤਮਾਸ਼ਾ ਦੇਖਣ ਬਾਹਰ ਆਏ। ਪਰ ਚਿਹਰੇ 'ਤੇ ਜਲਣ ਤੇ ਅੱਖਾਂ ਵਿਚ ਅੱਥਰੂ ਅਜੇ ਵੀ ਸਨ। ਪੁਲੀਸ ਵਲੋਂ ਅਥਰੂ ਗੈਸ ਦੇ ਗੋਲੇ ਸੁੱਟੇ ਜਾਂਦੇ ਤਾਂ ਜਨਸੰਘੀ ਮੁੰਡੇ ਚੁੱਕ ਕੇ ਵਾਪਸ ਪੁਲੀਸ ਵਲ ਸੁੱਟ ਦਿੰਦੇ। ਸਾਡੇ ਮੁਹੱਲੇ ਦੇ ਇਕ ਜੰਨ ਸੰਘੀ ਨੇਤਾ ਨੇ ਸਾਨੂੰ ਵੇਖ ਲਿਆ। ਕਹਿਣ ਲੱਗਾ ਉਹ ਕਾਕਾ ਤੁਸੀਂ ਇਥੇ ਕਿੱਥੇ ਫਸੇ ਹੋ ਜਾਓ ਘਰ ਨੂੰ ਇਥੇ ਪਤਾ ਨਹੀਂ ਕੀ ਹੋ ਜਾਣਾ ਹੈ ਤੇ ਉਹਨੇ ਸਾਡੀ ਵਾਪਸੀ ਦਾ ਰਸਤਾ ਵੀ ਸਾਫ ਕਰਵਾ ਦਿੱਤਾ। ਅਸੀਂ ਕਿਲੇ ਮੁਹੱਲੇ ਦੀਆਂ ਭੀੜੀਆਂ ਗਲੀਆਂ ਵਿਚੋਂ ਦੀ ਹੁੰਦੇ ਹੋਏ ਘਰ ਆ ਗਏ। ਰਾਤ ਹੋ ਚੁੱਕੀ ਸੀ ਪਤਾ ਨਹੀਂ ਕਦੋਂ ਇਹ ਰੇੜਕਾ ਮੁੱਕਾ।

ਇਸ ਤਨਾਓ ਭਰੇ ਮਾਹੌਲ ਦਾ ਆਰੰਭ ਸਾਡੇ ਕਾਲਜ ਦੇ ਦਿਨਾਂ ਵਿੱਚ ਹੀ ਹੋ ਗਿਆ

ਸੀ। ਕਿਤੇ ਖਾਲਸਾ ਕਾਲਜ ਤੇ ਡੀ.ਏ.ਵੀ. ਕਾਲਜ ਦਾ ਮੈਚ ਫੁਟਬਾਲ ਜਾਂ ਹਾਕੀ ਦਾ ਪੈ ਜਾਣਾ ਤਾਂ ਉਥੇ ਵੀ ਉਹ ਤਨਾਓ ਹਾਜ਼ਰ ਹੁੰਦਾ। "ਮਹਾਸ਼ਾ ਗੜਵੀ ਮਾਂਜ ਦਿਓ। ...ਖਾਲਸਾ ਬਾਟੀ ਮਾਂਜ ਦਿਓ" ਦੇ ਨਾਅਰੇ ਮਾਰਨ ਵਾਲੀਆਂ ਫੌਜਾਂ ਮਾਹੌਲ ਗਰਮਾਈ ਰੱਖਦੀਆਂ।

ਇਸੇ ਮਾਹੌਲ ਵਿਚ ਖ਼ਬਰ ਆ ਗਈ ਕਿ ਅੰਮ੍ਰਿਤਸਰ ਵਿੱਚ ਆਲ ਇੰਡੀਆ ਕਾਂਗਰਸ ਪਾਰਟੀ ਦਾ ਸਾਲਾਨਾ ਵੱਡਾ ਇਜਲਾਸ ਹੋ ਰਿਹਾ ਹੈ। ਕਾਂਗਰਸ ਪਾਰਟੀ ਦੇ ਵੱਡੇ ਇਜਲਾਸ ਦਾ ਮਤਲਬ ਹੈ ਕਿ ਕਾਂਗਰਸ ਦੇ ਵੱਡੇ-ਵੱਡੇ ਨੇਤਾ ਵੀ ਇਥੇ ਆਉਣਗੇ। ਦੇਸ਼ ਦੇ ਉਦੋਂ ਦੇ ਪ੍ਰਧਾਨ ਮੰਤਰੀ ਜਵਾਹਰ ਲਾਲ ਨਹਿਰੂ ਸਨ। ਕਾਂਗਰਸ ਪ੍ਰਧਾਨ ਸ੍ਰੀ ਧੀਬਰ ਭਾਈ ਸਨ। ਮੌਲਾਨਾ ਅਬੁਲ ਕਲਾਮ ਆਜ਼ਾਦ ਜਿਹੇ ਵੱਡੇ ਨੇਤਾ ਵੀ ਆ ਰਹੇ ਸਨ ਅਤੇ ਬਾਕੀ ਸੂਬਿਆਂ ਦੇ ਲੀਡਰ, ਮੁੱਖ ਮੰਤਰੀ, ਮੰਤਰੀ ਵੀ ਪਧਾਰਨਗੇ। ਪੰਜਾਬ ਦੀ ਸਰਕਾਰ ਅਤੇ ਕਾਂਗਰਸ ਪਾਰਟੀ ਸਿਰ ਭਾਰੀ ਜ਼ਿੰਮੇਵਾਰੀ ਹੈ ਤੇ ਉਹ ਕੇਂਦਰੀ ਲੀਡਰਾਂ ਦੁਆਲ਼ੇ ਭੰਬੀਰੀ ਵਾਂਗ ਘੁੰਮੇਗੀ।

ਦਿਲਚਸਪੀ ਦਾ ਕਾਰਨ ਤਾਂ ਇਤਿਹਾਸਕ ਮਹੱਤਤਾ ਵਾਲੇ ਕਾਂਗਰਸ ਦਾ ਸੈਸ਼ਨ ਵੀ ਸੀ ਪਰ ਅਕਾਲੀਆਂ ਨੇ ਸਮਝਿਆ ਕਿ ਸਿਖਾਂ ਦੇ ਕੇਂਦਰੀ ਸਥਾਨ ਅੰਮ੍ਰਿਤਸਰ ਵਿੱਚ ਕਾਂਗਰਸ ਆ ਕੇ ਸਮਾਗਮ ਕਰ ਜਾਵੇ ਤਾਂ ਇਹ ਤਾਂ ਸਾਡੀ ਲਾਹੁਣ ਵਾਲੀ ਗੱਲ ਹੋਈ। ਸੋ ਅਕਾਲੀ ਦਲ ਨੇ ਵੀ ਉਹਨਾਂ ਦਿਨਾਂ ਵਿੱਚ ਕਾਂਗਰਸ ਸੈਸ਼ਨ ਦੇ ਸਾਹਮਣੇ ਹੀ ਮੁਕਾਬਲੇ ਵਿੱਚ ਅਕਾਲੀ ਕਾਨਫਰੰਸ ਰੱਖ ਦਿਤੀ ਅਤੇ ਸਾਰੇ 'ਪੰਥ' ਨੂੰ ਹੁਮ ਹੁਮਾ ਕੇ ਇਸ ਵਿੱਚ ਸ਼ਾਮਲ ਹੋਣ ਦਾ ਸੱਦਾ ਦਿੱਤਾ। ਜਦੋਂ ਗੱਲ ਮੁਕਾਬਲੇ ਦੀ ਹੋਵੇ ਤਾਂ ਫੇਰ ਅਕਾਲੀਆਂ ਨੇ ਕਿਹੜੀ ਘੱਟ ਕਰਨੀ ਸੀ।

ਇਥੇ ਹੀ ਬੱਸ ਨਹੀਂ ਜਦੋਂ ਸਾਰੀ ਦੁਨੀਆ ਦੀ ਪ੍ਰੈੱਸ ਦਾ ਧਿਆਨ ਹੁਣ ਅੰਮ੍ਰਿਤਸਰ 'ਤੇ ਹੋਣਾ ਹੀ ਸੀ ਤਾਂ ਜਨ ਸੰਘ ਵੀ ਕਿਓਂ ਪਿੱਛੇ ਰਹਿੰਦਾ। ਠੀਕ ਉਹਨਾਂ ਤਾਰੀਖਾਂ 'ਤੇ ਅੰਮ੍ਰਿਤਸਰ ਵਿੱਚ ਹੀ ਜਨਸੰਘ ਨੇ ਵੀ ਆਪਣੀ ਕਾਨਫਰੰਸ ਰੱਖ ਲਈ। ਜਦੋਂ ਤਮਾਸ਼ਾ ਏਡਾ ਵੱਡਾ ਹੋਵੇ ਤੇ ਸ਼ਾਇਦ ਫਿਰ ਕਦੇ ਹੋਣਾ ਵੀ ਨਾ ਹੋਵੇ ਤਾਂ ਵੇਖਣਾ ਤਾਂ ਬਣਦਾ ਹੀ ਸੀ। ਸੋ ਸਾਡੀ ਕਲਾਸ (ਐੱਫ.ਐੱਸ.ਸੀ. ਸੈਕੰਡ ਈਅਰ) ਦੇ ਦੋਸਤਾਂ ਨੇ ਅੰਮ੍ਰਿਤਸਰ ਜਾ ਕੇ ਤਮਾਸ਼ਾ ਦੇਖਣ ਦਾ ਫੈਸਲਾ ਕਰ ਲਿਆ। ਅਸੀਂ ਸਵੇਰ ਦੀ ਗੱਡੀ ਅੰਮ੍ਰਿਤਸਰ ਪਹੁੰਚ ਗਏ।

ਕਾਂਗਰਸ ਵਲੋਂ ਜਲੂਸ ਤਾਂ ਕੁਝ ਦਿਨ ਪਹਿਲਾਂ ਨਿਕਲ ਚੁੱਕਾ ਸੀ ਅਤੇ ਉਸ ਦੀਆਂ ਤਸਵੀਰਾਂ ਅਖ਼ਬਾਰਾਂ ਵਿੱਚ ਛੱਪ ਚੁੱਕੀਆਂ ਸਨ। ਇਸ ਵਿਚ ਨਾਮਧਾਰੀ ਜੱਥੇ ਦੀਆਂ ਤਸਵੀਰਾਂ ਨੁਮਾਇਆਂ ਤੌਰ 'ਤੇ ਸਭ ਅਖ਼ਬਾਰਾਂ ਵਿੱਚ ਪ੍ਰਕਾਸ਼ਤ ਹੋਈਆਂ। ਅਕਾਲੀਆਂ ਦਾ ਜਲੂਸ ਅੱਜ ਹੀ ਸੀ ਜਿਸ ਦਿਨ ਅਸੀਂ ਉਥੇ ਪੁੱਜੇ। ਅਸੀਂ ਅੰਮ੍ਰਿਤਸਰ ਸਟੇਸ਼ਨ ਤੋਂ ਬਾਹਰ ਜੀ.ਟੀ. ਰੋਡ ਵਲ ਬਾਹਰ ਨਿਕਲੇ ਤਾਂ ਬਹੁਤ ਭੀੜ ਸੀ। ਇਹ ਜਲੂਸ ਸੀ ਜਾਂ ਦਰਸ਼ਕ ਕੋਈ ਪਤਾ ਨਹੀਂ ਸੀ ਲੱਗ ਰਿਹਾ। ਰੇਲਵੇ ਕੁਆਟਰਾਂ 'ਚੋਂ ਸੜਕ ਨਾਲ ਲੱਗਦੇ ਇਕ ਦੀ ਛੱਤ 'ਤੇ ਅਸੀਂ ਜਿਵੇਂ ਕਿਵੇਂ ਚੜ੍ਹ ਕੇ ਖਲੋ ਗਏ। ਭੰਡਾਰੀ ਪੁੱਲ ਵਲੋਂ ਲੋਕ ਆ ਰਹੇ ਸਨ ਅਤੇ ਖਾਲਸਾ ਕਾਲਜ ਵੱਲ ਜਾ ਰਹੇ ਸਨ। ਪਤਾ ਨਹੀਂ ਕਿਥੋਂ ਇਹ ਲੋਕ ਸ਼ੁਰੂ ਹੋਏ ਤੇ ਕਿੱਥੇ

ਮੁਕਦੇ ਸਨ। ਪਿੰਡਾਂ ਦੇ ਬਿਰਧ, ਜਵਾਨ, ਮੁੰਡੇ, ਔਰਤਾਂ ਤੁਰੇ ਜਾ ਰਹੇ ਸਨ। ਬਹੁਤੇ ਨਾਅਰੇ ਨਹੀਂ ਸਨ ਮਾਰ ਰਹੇ ਬਸ ਨੀਲੇ ਰੰਗ ਦਾ ਇਕ ਦਰਿਆ ਤੁਰਿਆ ਜਾ ਰਿਹਾ ਲੱਗਦਾ ਸੀ। ਵਿਚ-ਵਿਚ ਕਾਰਾਂ, ਜੀਪਾਂ ਵੀ ਸਨ। ਇਕ ਖੁੱਲ੍ਹੀ ਜੀਪ ਵਿੱਚ ਗਿਆਨੀ ਕਰਤਾਰ ਸਿੰਘ ਖੜ੍ਹੇ ਅਸਾਂ ਪਛਾਣ ਲਏ। ਉਹ ਲੋਕਾਂ ਨੂੰ ਇਸ਼ਾਰੇ ਕਰ ਰਹੇ ਸਨ ਤੁਰੇ ਚਲੋ ਤੁਰੇ ਚਲੋ। ਲੋਕਾਂ ਨੇ ਝੋਲੇ ਚੁੱਕੇ ਸਨ। ਔਰਤਾਂ ਨੇ ਨਿਆਣੇ ਵੀ ਕੁੱਛੜ ਚੁੱਕੇ ਹੋਏ ਸਨ। ਕਿਤੇ ਕਿਤੇ ਪੰਜਾਬੀ ਸੂਬਾ ਜ਼ਿੰਦਾਬਾਦ ਦਾ ਨਾਅਰਾ ਲਾਉਣ ਵਾਲੇ ਜੁਆਨ ਜੱਥੇ ਸਨ ਪਰ ਜਾਪਦਾ ਸੀ ਇਹ ਜ਼ੋਰ ਲਾ ਆਏ ਸਨ। ਬੱਸ ਹਜੂਮ ਦਾ ਪਾਰਾਵਾਰ ਨਹੀਂ ਸੀ। ਇਕ ਪਾਰਟੀ ਗਾਉਂਦੀ ਜਾ ਰਹੀ ਸੀ, "ਅਸੀਂ ਹਾਂ ਪੰਜਾਬੀ ਤੇ ਪੰਜਾਬੀ ਸਾਡੀ ਬੋਲੀ ਏ।" ਵਾਹਵਾ ਰੰਗ ਬੰਨ੍ਹਿਆ।

ਸਰਦੀਆਂ ਦੇ ਦਿਨ ਸਨ। ਮਾੜੀ ਮਾੜੀ ਧੁੱਪ ਚੰਗੀ ਲੱਗਦੀ ਸੀ। ਦੁਪਹਿਰ ਤੋਂ ਬਾਦ ਲਗਪਗ ਲੌਢੇ ਵੇਲੇ ਜਲੂਸ ਦਾ ਸਿਖ਼ਰ ਆਇਆ। ਸਿਖ਼ਰ ਆਇਆ ਅੰਤ ਨਹੀਂ। ਇਕ ਉੱਚੇ ਅਤੇ ਸ਼ਿੰਗਾਰੇ ਹੋਏ ਹਾਥੀ ਦੇ ਉਤੇ ਹਉਦੇ ਵਿੱਚ ਅਕਾਲੀ ਪ੍ਰਧਾਨ ਤੇ ਮਸ਼ਹੂਰ ਲੀਡਰ ਮਾਸਟਰ ਤਾਰਾ ਸਿੰਘ ਸਸ਼ੋਭਿਤ ਸਨ। ਉਹਨਾਂ ਦੇ ਨਾਲ ਸਰਦਾਰ ਹੁਕਮ ਸਿੰਘ ਬੈਠੇ ਸਨ। ਇਹ ਮਾਸਟਰ ਜੀ ਦੇ ਜਲੌਅ ਦੀ ਸਿਖ਼ਰ ਸੀ। ਸ਼ਾਇਦ ਇਤਿਹਾਸ ਵਿੱਚ ਬਿਰਧ ਮਾਸਟਰ ਜੀ ਲਈ ਅਜਿਹਾ ਦਿਨ ਫੇਰ ਨਾ ਆਇਆ ਹੋਵੇ।

ਅਸੀਂ ਵੀ ਆਪਣਾ ਆਸਨ ਤਿਆਗਿਆ। ਥੱਲੇ ਆ ਗਏ ਪਰ ਜਲੂਸ ਅਜੇ ਜਾਰੀ ਸੀ। ਲੋਕ ਜੱਥਿਆਂ ਵਿੱਚ ਨਹੀਂ ਵਾਹੋ ਦਾਹੀ ਚੱਲਦੇ ਜਾ ਰਹੇ ਸਨ।

ਹੁਣ ਅਸੀਂ ਦਰਬਾਰ ਸਾਹਿਬ ਵੀ ਗਏ। ਸ਼ਾਮ ਹੋ ਗਈ ਸੀ। ਅੰਮ੍ਰਿਤਸਰ ਦੇ ਮਸ਼ਹੂਰ ਢਾਬੇ ਤੋਂ ਮਾਂਹ ਦੀ ਦਾਲ ਨਾਲ ਪਰਾਉਂਠੇ ਖਾਧੇ। ਥਕਾਵਟ ਦੂਰ ਹੋ ਗਈ ਤੇ ਸ਼ਕਤੀ ਆ ਗਈ।

ਅਸੀਂ ਅਕਾਲੀ ਕਾਨਫਰੰਸ ਵੱਲ ਚੱਲੇ ਤਾਂ ਰਾਹ ਵਿੱਚ ਜਨ ਸੰਘ ਦਾ ਜਲੂਸ ਸੀ। ਪ੍ਰਸ਼ਾਸਨ ਨੇ ਸਾਰੇ ਜਲੂਸਾਂ ਦੇ ਰਾਹ ਅਤੇ ਸਮੇਂ ਵਖੋਂ ਵੱਖ ਰੱਖੇ ਸਨ। ਜਨ ਸੰਘ ਦਾ ਜਲੂਸ ਗਿਣਤੀ ਪਖੋਂ ਭਾਵੇ ਅਕਾਲੀਆਂ ਜਿੱਡਾ ਨਹੀਂ ਸੀ ਪਰ ਉਸ ਸਮੇਂ ਜੋਸ਼ ਅਤੇ ਪ੍ਰਬੰਧ ਪਖੋਂ ਪ੍ਰਭਾਵਸ਼ਾਲੀ ਲੱਗਾ। ਇਹ ਹੈ ਵੀ ਸ਼ਹਿਰ ਦੇ ਅੰਦਰਲੇ ਬਾਜ਼ਾਰਾਂ ਵਿੱਚ ਸੀ। ਖਾਕੀ ਨਿਕਰਾਂ ਵਾਲੇ ਸਫੈਦ ਕੁਰਤੇ ਅਤੇ ਕਾਲੀਆਂ ਟੋਪੀਆਂ ਵਾਲੇ ਖ਼ੁਸ਼ ਬਾਸ਼ ਜੁਆਨ ਵੀ ਸਨ। ਮਹਾਂ ਪੰਜਾਬ ਦੇ ਨਾਅਰੇ ਵੀ ਜੋਸ਼ ਨਾਲ ਲੱਗ ਰਹੇ ਸਨ। ਅਸੀਂ ਥੋਹੜਾ ਵੇਖ ਕੇ ਪਤਾ ਨਹੀਂ ਕਿਹੜੇ ਰਸਤਿਓਂ ਪਹਿਲਾਂ ਕਾਂਗਰਸ ਦੇ ਪੰਡਾਲ ਵਿੱਚ ਗਏ। ਪੰਡਾਲ ਭਰਿਆ ਪਿਆ ਸੀ ਪੰਡਿਤ ਜੀ ਦੀ ਤਕਰੀਰ ਨਹੀਂ ਸੀ ਨਾ ਉਹਨਾਂ ਦੇ ਦਰਸ਼ਨ ਹੋਏ ਹਾਂ ਕ੍ਰਿਸ਼ਨਾ ਮੈਨਨ ਨੂੰ ਜ਼ਰੂਰ ਵੇਖਿਆ। ਕ੍ਰਿਸ਼ਨਾ ਮੈਨਨ ਉਹਨਾਂ ਦਿਨਾਂ ਵਿੱਚ ਵਿਦਿਆਰਥੀਆਂ ਖਾਸ ਕਰਕੇ ਖੱਬੇ ਪੱਖੀ ਵਿਦਿਆਰਥੀਆਂ ਦਾ ਡਾਰਲਿੰਗ ਸੀ। ਜਰਨੈਲ ਸਿੰਘ ਧੀਰ ਬਹੁਤਿਆਂ ਨੂੰ ਪਛਾਣਦਾ ਸੀ। ਉਹਨੇ ਹੋਰ ਵੀ ਨਾਂਅ ਲਏ ਜਿਹੜੇ ਅਸੀਂ ਪਛਾਣੇ ਨਹੀਂ। ਸਾਡਾ ਮਕਸਦ ਪੂਰਾ ਹੋ ਗਿਆ ਸੀ ਅਸੀਂ ਤਾਂ 'ਤਮਾਸ਼ਾ' ਹੀ ਵੇਖਣ ਗਏ ਸਾਂ। ਪੰਡਾਲ ਕਾਂਗਰਸ ਦਾ ਬਹੁਤ ਵਿਸ਼ਾਲ ਸੀ ਚਿੱਟੇ ਰੰਗ ਦਾ ਪਰ ਸਾਡੀ ਉਥੇ ਹਾਜ਼ਰੀ ਤੇ ਕੁਝ ਡੈਲੀਗੇਟ ਬੀਬੀਆਂ ਨੇ ਹੈਰਾਨੀ ਵੀ ਪ੍ਰਗਟ ਕੀਤੀ ਅਤੇ ਨੱਕ ਮੂੰਹ ਵੀ ਚੜ੍ਹਾਏ ਪਰ ਮੈਨੂੰ ਅਜੇ ਵੀ ਇਸ ਗੱਲ ਦੀ

ਤਸੱਲੀ ਹੈ ਕਿ ਸਾਡਾ ਜੱਥਾ ਭਾਵੇਂ ਉਮਰ ਪਖੋਂ ਸੋਹਲਵੇਂ ਸਤਾਰ੍ਹਵੇ ਸਾਲ ਦੇ ਗੇੜ ਵਿੱਚ ਸੀ ਪਰ ਨਿਯਮਬਦ ਸਿਆਣਾ ਅਤੇ ਸਮਝਦਾਰ ਸੀ। ਅਤੇ ਸਿਆਸਤ ਨੂੰ ਵੀ ਥੋਹੜਾ ਬਾਲਾ ਸਮਝਦਾ ਸੀ।

ਰਾਤ ਪੈ ਚੁੱਕੀ ਸੀ। ਅਕਾਲੀ ਕਾਨਫਰੰਸ ਵਿੱਚ ਸੋਹਣ ਸਿੰਘ ਸੀਤਲ ਦੇ ਢਾਡੀ ਜੱਥੇ ਦਾ ਦੀਵਾਨ ਲੱਗਾ ਹੋਇਆ ਸੀ। ਆਵਾਜ਼ ਆ ਰਹੀ ਸੀ। ਨਾ ਸਾਨੂੰ ਸਟੇਜ ਦਿੱਸ ਰਿਹਾ ਸੀ ਨਾ ਬੋਲਣ ਵਾਲੇ। ਨਾ ਪਤਾ ਲੱਗ ਰਿਹਾ ਸੀ ਕਿ ਦੀਵਾਨ ਦੀ ਹੱਦ ਕਿਥੋਂ ਸ਼ੁਰੂ ਹੁੰਦੀ ਹੈ ਤੇ ਕਿਥੇ ਖ਼ਤਮ ਹੁੰਦੀ ਹੈ। ਜਿਥੇ ਅਸੀਂ ਬੈਠ ਸਕੇ ਉਪਰ ਸ਼ਾਮਿਆਨਾ ਵੀ ਨਹੀਂ ਸੀ।

ਰਾਤ ਕਿੱਥੇ ਕਟਣੀ ਸੀ ਕਿਸੇ ਨੇ ਨਹੀਂ ਸੀ ਸੋਚਿਆ। ਹੋ ਸਕਦਾ ਸੀ ਰੜੇ ਬਰਾਜਨਾ ਪਵੇ ਜਾਂ ਰੇਲਵੇ ਪਲੇਟਫਾਰਮ 'ਤੇ ਜਾਂ ਕਿਤੇ ਵੀ। ਪਰ ਸਿੱਖ ਸਟੂਡੈਂਟਸ ਫੈਡਰੇਸ਼ਨ ਨੇ ਬਹੁਤ ਵੱਡਾ ਵੱਖਰਾ ਤੰਬੂ ਲਾਇਆ ਹੋਇਆ ਸੀ ਦਫ਼ਤਰ ਵਜੋਂ। ਉਥੇ ਸਾਡੇ ਬਹੁਤ ਵਾਕਫ਼ ਮਿਲ ਪਏ ਕਈ ਜਮਾਤੀ ਵੀ ਸਨ ਸਾਡਾ ਸੁਆਗਤ ਵੀ ਹੋਇਆ ਤੇ ਰਾਤ ਕਟਣ ਵਾਸਤੇ ਥਾਂ ਵੀ ਮਿਲ ਗਈ। ਰਾਤ ਘੂਕ ਨੀਂਦ ਤਾਂ ਨਾ ਆਈ। ਸੁਤ ਉਨੀਂਦੇ ਰਹੇ ਪਰ ਸਾਡਾ ਇਕ ਜਮਾਤੀ ਸੀ ਕੁਲਬੀਰ ਸਿੰਘ ਵਨ ਫੋਰ ਟੂ (ਉਸਦਾ ਰੋਲ ਨੰਬਰ 142 ਸੀ) ਉਹ ਸਾਰੀ ਰਾਤ ਹੀ ਫੈਡਰੇਸ਼ਨ ਲਈ ਉਗਰਾਹੀ ਕਰਦਾ ਰਿਹਾ। ਉਹ ਡੱਬਾ ਲੈ ਕੇ ਜਾਂਦਾ ਅਤੇ ਉਹਦੇ ਵਿੱਚ ਸੰਗਤਾਂ ਕੋਲੋਂ 'ਤਿਲ ਫੁਲ' ਪੁਆ ਕੇ ਲੈ ਆਉਂਦਾ। ਅੱਜ ਜਦ ਉਮਰ ਦੀ ਅਵਰੋਹੀ ਸ਼ੁਰੂ ਹੋ ਗਈ ਹੈ ਤਾਂ ਵਿਚਾਰ ਆਉਂਦਾ ਹੈ ਜੁਆਨੀ ਦੀਆਂ ਯਾਰੀਆਂ ਦਾ ਆਪਣਾ ਹੀ ਮਜ਼ਾ ਹੁੰਦਾ ਹੈ। ਕਿਤੇ ਮੁੰਡੇ ਖੇਡਦੇ ਹੋਣ ਵਿਚ ਜਾ ਕੇ ਵੜ ਜਾਣਾ ਤੇ ਖੇਡਣ ਲੱਗ ਪੈਣਾ। ਮੁੰਡੇ ਮੁੰਡਿਆਂ ਦੇ ਯਾਰ ਹੀ ਹੁੰਦੇ ਨੇ ਭਾਵੇਂ ਕਿਸੇ ਪਾਰਟੀ 'ਚੋਂ ਹੋਣ।

ਤੀਸਰੇ ਦਿਨ ਪ੍ਰੋ. ਸਤਬੀਰ ਸਿੰਘ ਜਲੰਧਰ ਕਲਾਸ ਰੂਮ ਵਿੱਚ ਕਹਿ ਰਹੇ ਸਨ। ਆਹ ਜਿੰਨ੍ਹਾਂ ਦੀਆਂ ਸਭ ਤੋਂ ਜ਼ਿਆਦਾ ਨੀਲੀਆਂ ਪੱਗਾਂ ਹਨ ਇਹਨਾਂ ਤਾਜ਼ੀਆਂ ਬੰਨ੍ਹੀਆਂ ਹਨ ਅੰਮ੍ਰਿਤਸਰ ਜਾਣ ਵਾਸਤੇ ਅਤੇ ਫੇਰ ਉਹਨਾਂ ਬੜੇ ਰੌਚਕ ਢੰਗ ਨਾਲ ਸਾਰਾ ਪ੍ਰਸੰਗ ਸੁਣਾਇਆ ਕਿਹੜਾ-ਕਿਹੜਾ ਪੱਤਰਕਾਰ ਆਇਆ ਬੀ.ਬੀ.ਸੀ. ਦਾ ਅਤੇ ਹੋਰ ਰੇਡੀਓਜ਼ ਦਾ। ਪ੍ਰੋ. ਸਤਬੀਰ ਸਿੰਘ ਜੀ ਦੀ ਕੀ ਭੂਮਿਕਾ ਸੀ। ਰਨਿੰਗ ਕੁਮੈਂਟਰੀ ਏਡੀ ਦਿਲਚਸਪ ਸੀ ਕਿ ਪਤਾ ਨਾ ਲੱਗਾ ਕਦੋਂ ਪੀਰੀਅਡ ਸਮਾਪਤ ਹੋ ਗਿਆ।

ਕਾਲਜ ਦੇ ਦਿਨਾਂ ਵਿੱਚ ਲਾਇਬ੍ਰੇਰੀ ਵਿਚੋਂ ਲੈ ਕੇ ਪੰਜਾਬੀ, ਉਰਦੂ, ਹਿੰਦੀ ਸਾਹਿਤ ਦੀਆਂ ਪੁਸਤਕਾਂ ਪੜ੍ਹਨ ਨੂੰ ਬਹੁਤ ਮਿਲੀਆਂ ਰਸਾਲੇ ਅੰਗਰੇਜ਼ੀ ਪੰਜਾਬੀ ਦੇ ਵੀ ਨੇਮ ਨਾਲ ਪੜ੍ਹੇ। ਅਤੇ ਜਦੋਂ ਸਾਰੇ ਗਰੁੱਪ ਨੇ ਇਮਤਿਹਾਨਾਂ ਤੋਂ ਮੂੰਹ ਮੋੜ ਲਿਆ ਅਤੇ ਬਾਦ ਵਿੱਚ 'ਵਾਇਆ ਬਠਿੰਡਾ' ਪੜ੍ਹਨ ਵਾਸਤੇ ਗਿਆਨੀ 'ਚ ਦਾਖ਼ਲਾ ਲਿਆ ਤਾਂ ਕਾਲਜ ਦੀ ਲਾਇਬ੍ਰੇਰੀ ਵਿੱਚ ਲਾਏ ਦਿਨ ਬਹੁਤ ਕੰਮ ਆਏ ਅਤੇ ਅਜੇ ਤੱਕ ਆ ਰਹੇ ਹਨ।

# ਸ਼ਰਧਾਂਜਲੀ ਸਮਾਗਮ ਵੀ ਅਨੰਦ ਕਾਰਜ ਵੀ

ਮੇਰਾ ਵਿਆਹ ਕੋਈ ਖ਼ਾਸ ਘਟਨਾ ਨਹੀਂ ਸੀ। ਨਾ ਹੀ ਇਸ ਵਾਸਤੇ ਮੈਂ ਤਿਆਰ ਸਾਂ। ਤੀਹ ਰੁਪਏ ਮਹੀਨਾ ਬੰਦਾ ਕਮਾ ਰਿਹਾ ਹੋਵੇ ਤੇ ਉਸ ਵਾਸਤੇ ਵਿਆਹ ਕੀ ਹੁੰਦਾ ਹੈ। ਉਦੋਂ ਜ਼ਮਾਨਾ ਭਾਵੇਂ ਕਰਵਟ ਲੈ ਰਿਹਾ ਸੀ (ਜੋ ਸਦਾ ਹੀ ਲੈਂਦਾ ਹੈ) ਪਰ ਅਜੇ ਪੁਰਾਣੇ ਸੰਸਕਾਰ ਹਾਵੀ ਸਨ? ਨਾ ਮੇਰੀ ਮਾਂ ਨੂੰ ਤੇ ਨਾ ਮੇਰੀ ਬਨਣ ਵਾਲੀ ਜੀਵਨ ਸਾਥਨ ਦੀ ਮਾਂ ਨੂੰ ਫਿਕਰ ਸੀ ਕਿ ਇਹ ਦੰਪਤੀ ਜੋੜਾ ਖਾਵੇਗਾ ਕਿੱਥੋਂ। ਇਕ ਵਿਸ਼ਵਾਸ ਹੀ ਸੀ ਕਿ ਬਸ ਸਭ ਠੀਕ ਹੋ ਜਾਣਾ ਹੈ। ਅਸੀਂ ਜੋ ਬਹਿਠੇ ਹਾਂ। ਪਰ ਫੇਰ ਵੀ ਵਿਆਹ ਤਾਂ ਵਿਆਹ ਹੀ ਹੁੰਦਾ ਹੈ। ਅਨੰਦ ਕਾਰਜ ਨਾਮਧਾਰੀ ਅਕੀਦੇ ਨਾਲ ਭੈਣੀ ਸਾਹਿਬ ਹੋਣਾ ਸੀ ਜੋ ਹੋ ਹੀ ਜਾਣਾ ਸੀ ਅਤੇ ਇਹ ਇਕ ਰਸਮ ਹੀ ਹੋਣੀ ਸੀ ਜਿਸ ਦਾ ਸਭ ਨੂੰ ਪਤਾ ਹੀ ਸੀ। ਅੱਸੂ ਦੀ ਸੰਗਰਾਂਦ ਨੂੰ ਵੱਡੇ ਮੇਲੇ ਦਾ ਭੋਗ ਪੈਂਦਾ ਸੀ। ਉਸ ਉਤੇ ਵਿਆਹ ਹੁੰਦੇ ਸਨ ਤੇ ਗੱਲ ਖ਼ਤਮ। ਮਾਂ ਸਾਡੀ ਅਜੀਂ ਪੱਜੀਂ ਵਿਆਹ ਦੀਆਂ ਗੱਲਾਂ ਕਰਦੀ, ਹੋਣ ਵਾਲੀ ਨੂੰਹ ਦੀਆਂ ਸਿਫ਼ਤਾਂ, ਉਸ ਦੇ ਰੂਪ ਤੇ ਗੁਣਾਂ ਦੀਆਂ ਸਿਫ਼ਤਾਂ ਕਰਦੀ। ਸਾਡੀ ਮਾਂ ਦਾ ਸੁਭਾਅ ਹੈ ਉਹ ਹਰ ਕਿਸੇ ਦੀਆਂ ਸਿਫ਼ਤਾਂ ਅਜੇ ਤੱਕ ਕਰੀ ਹੀ ਜਾਂਦੀ ਹੈ। ਜਿਹੜੇ ਉਹਦੀ ਨਿੰਦਾ ਕਰਦੇ ਹਨ ਜਾਂ ਉਹਨੂੰ ਘੂਰਦੇ ਹਨ ਉਹਨਾਂ ਦੀਆਂ ਵੀ ਸਿਫ਼ਤਾਂ ਹੀ ਕਰਦੀ ਹੈ।

ਅਸੀਂ ਆਪਣੇ ਘਰ ਦੇ ਛੋਟੇ ਜਿਹੇ ਵਿਹੜੇ ਵਿੱਚ ਬੈਠੇ ਵਿਆਹ ਦੀਆਂ ਗੱਲਾਂ ਕਰ-ਕਰ ਕੇ ਅਨੰਦ ਲੈ ਰਹੇ ਸਾਂ। ਬਾਹਰ ਸਾਈਕਲ ਦੀ ਘੰਟੀ ਵੱਜੀ। ਮੈਂ ਬਾਹਰ ਗਿਆ ਤਾਂ ਸ. ਅਮਰ ਸਿੰਘ ਜੜਾਂਵਾਲੀਏ ਸਨ ਜਿਨ੍ਹਾਂ ਦੀ ਫੈਕਟਰੀ ਸੰਤ ਇੰਜੀਨਰਿੰਗ ਵਰਕਸ ਬਹੁਤ ਮਸ਼ਹੂਰ ਸੀ। ਉਹਨਾਂ ਬਾਰੇ ਇਹ ਗੱਲ ਮਸ਼ਹੂਰ ਹੈ— ਕਿ ਉਨ੍ਹਾਂ ਨੇ ਆਪਣੇ ਅੰਤ ਸਮੇਂ ਬਾਰੇ ਪਹਿਲੋਂ ਹੀ ਦੱਸ ਦਿੱਤਾ ਸੀ। ਉਹਨਾਂ ਨੂੰ ਮਿਲ ਕੇ ਸਦਾ ਖ਼ੁਸ਼ੀ ਹੁੰਦੀ ਸੀ। ਉਹ ਬਹੁਤ ਵੱਡੇ ਬੰਦੇ ਸਨ ਪਰ ਸਾਧਾਰਨ ਲੋਕਾਂ ਨਾਲ ਉਹਨਾਂ ਦਾ ਪਿਆਰ ਅਤੇ ਉਠਣਾ ਬੈਠਣਾ ਵੀ ਸੀ। ਇਸੇ ਕਰਕੇ ਤਾਂ ਉਹ ਆਪ ਚੱਲ ਕੇ ਆਏ ਸਨ। ਉਹਨਾਂ ਜਿਹੜੀ ਗੱਲ ਦੱਸੀ ਮੇਰੇ ਪੈਰਾਂ ਹੇਠੋਂ ਜ਼ਮੀਨ ਖਿਸਕ ਗਈ। ਮੈਂ ਵਾਪਸ ਅੰਦਰ ਆ ਗਿਆ ਤੇ ਕਿਹਾ "ਕਰ ਲੌ ਵਿਆਹ"। ਸਭ ਨੂੰ ਪਤਾ ਲੱਗ ਗਿਆ ਕਿ ਕੋਈ ਗੱਲ ਐਸੀ ਹੈ ਜਿਸ ਕਾਰਨ ਵਿਆਹ ਨਹੀਂ ਹੋ ਸਕਣਾ। ਵਿਆਹ ਹੁੰਦੇ-ਹੁੰਦੇ ਰੁਕ ਜਾਣਾ ਕੋਈ ਵੱਡੀ ਗੱਲ ਨਹੀਂ। ਕਈ ਬੰਦੇ ਇਹਨਾਂ ਕਾਰਸਤਾਨੀਆਂ ਦੇ ਮਾਹਰ ਹੁੰਦੇ ਹਨ ਅਤੇ ਅਖ਼ੀਰ ਦਮ ਤਕ ਰਿਸ਼ਤਾ ਟੁੱਟਣ ਦਾ ਵਿਸਵਿਸਾ ਬਣਿਆ ਹੀ ਰਹਿੰਦਾ ਹੈ ਪਰ ਘਰ ਵਾਲੇ ਅਸਲ ਗੱਲ ਜਾਨਣਾ ਚਾਹੁੰਦੇ ਸਨ। ਜਦੋਂ ਮੈਂ ਗੱਲ ਦੱਸੀਂ ਤਾਂ ਸਭ ਦੇ ਉਤੇ ਜਿਵੇਂ ਬੰਬ ਦਾ ਗੋਲਾ ਡਿੱਗ ਪਿਆ ਹੋਵੇ। ਮੈਂ ਗੱਲ ਦੱਸੀ,

"ਸਰਦਾਰ ਅਮਰ ਸਿੰਘ ਜੀ ਦੱਸ ਕੇ ਗਏ ਹਨ ਕਿ ਸਤਿਗੁਰੂ ਜੀ ਚੜ੍ਹਾਈ ਕਰ ਗਏ ਹਨ।"

ਸਤਿਗੁਰੂ ਪ੍ਰਤਾਪ ਸਿੰਘ ਤਾਂ ਸਾਰੇ ਨਾਮਧਾਰੀਆਂ ਦੀ ਜਿੰਦ ਜਾਨ ਸਨ। ਉਹਨਾਂ ਨੂੰ ਵੇਖ ਕੇ ਤਾਂ ਲੋਕਾਂ ਨੂੰ ਆਪਣੇ ਡੂੰਘੇ ਦੁਖ ਭੁੱਲ ਜਾਂਦੇ ਸਨ। ਇਹ ਤਾਂ ਕਿਸੇ ਚਿਤਵਿਆਂ ਹੀ ਨਹੀਂ ਸੀ ਕਿ ਉਹ ਕਦੀ ਵੀ ਲੋਕਾਂ ਦੀ ਜ਼ਿੰਦਗੀ 'ਚੋਂ ਲਾਂਭੇ ਹੋ ਜਾਣਗੇ।

ਉਹਨਾਂ ਦੇ ਦੇਹਾਂਤ ਜਾਂ ਜੋਤੀ ਜੋਤ ਸਮਾਉਣ ਦੀ ਖ਼ਬਰ ਨੇ ਸਾਰੇ ਕੰਮ ਭੁਲਾ ਦਿੱਤੇ। ਸਾਡੇ ਪਿਤਾ ਜੀ ਅਤੇ ਹੋਰ ਬਹੁਤ ਸੰਗਤ ਸ੍ਰੀ ਭੈਣੀ ਸਾਹਿਬ ਨੂੰ ਚਲੀ ਗਈ। ਵਾਪਸ ਆ ਕੇ ਉਹਨਾਂ ਬਹੁਤ ਸਾਰੀਆਂ ਗੱਲਾਂ ਦੱਸੀਆਂ। ਸੰਗਤ ਦਾ ਪਾਰਾਵਾਰ ਨਹੀਂ ਸੀ ਸਾਰੀ ਰਾਤ ਜਾਗਦੇ ਰਹੇ। ਕੀਰਤਨ ਹੁੰਦਾ ਰਿਹਾ ਸੀ। ਸਾਰੇ ਬਹੁਤ ਉਪਰਾਮ ਸਨ। ਸਾਡੇ ਭਾਪਾ ਜੀ ਸਮੇਤ ਸਾਨੂੰ ਸਭ ਨੂੰ ਬਹੁਤ ਉਦਾਸੀ ਸੀ। ਮੈਂ ਉਦੋਂ ਫੁਲਵਾੜੀ ਕਾਲਜ ਵਿੱਚ ਗਿਆਨੀ ਪੜ੍ਹਦਾ ਸੀ। ਉਥੇ 'ਮਹਾਰਾਜ' ਪ੍ਰਤਾਪ ਸਿੰਘ ਦੀਆਂ ਬਹੁਤ ਗੱਲਾਂ ਹੁੰਦੀਆਂ ਸਨ। ਅਖ਼ਬਾਰਾਂ ਵਿੱਚ ਉਹਨਾਂ ਬਾਰੇ ਕਾਫੀ ਕੁਝ ਲਿਖਿਆ ਜਾ ਰਿਹਾ ਸੀ। ਕਮਿਊਨਿਸਟ ਲੀਡਰ ਕਾਮਰੇਡ ਸੋਹਣ ਸਿੰਘ ਜੋਸ਼ ਦਾ ਨਵਾਂ ਜ਼ਮਾਨਾ ਵਿੱਚ ਛਪਿਆ "ਆਹ! ਮਹਾਰਾਜ ਪ੍ਰਤਾਪ ਸਿੰਘ" ਲੇਖ ਅਜੇ ਵੀ ਯਾਦ ਹੈ।

ਇਹਨਾਂ ਦਿਨਾਂ ਵਿੱਚ ਨਾਮਧਾਰੀ ਜੱਥੇਦਾਰ ਕਰਤਾਰ ਸਿੰਘ ਬਿਜਲੀਵਾਲ ਵਾਲਾ ਜਲੰਧਰ ਵਿੱਚ ਸੀ। ਰੋਜ਼ ਦੀਵਾਨ ਲੱਗਦੇ ਸਨ। ਜੱਥੇਦਾਰ ਦੀ ਸੁਰੀਲੀ ਆਵਾਜ਼ ਵਿੱਚ ਧਾਰਨਾ ਸੁਣਨ ਬਹੁਤ ਸਾਰੇ ਹੋਰ ਲੋਕ ਸਹਿਜਧਾਰੀ ਸਿੱਖ ਅਤੇ ਹਿੰਦੂ ਵੀ ਆਉਂਦੇ ਸਨ। ਇਕ ਦਿਨ ਇਕ ਸੱਜਣ ਪੁੱਛਣ ਲੱਗਾ ਜੀ ਹੁਣ ਗੱਦੀ 'ਤੇ ਕੌਣ ਬੈਠੇਗਾ। ਜੱਥੇਦਾਰ ਨੇ ਕਿਹਾ ਕਿ ਵੱਡੇ ਬਾਬਾ ਜਗਜੀਤ ਸਿੰਘ ਜੀ। ਉਸ ਮੁੜ ਪੁੱਛਿਆ ਇਹ ਵੱਡੇ ਬਾਬਾ ਜੀ ਉਹੋ ਪਤਲੇ ਜਿਹੇ ਤੇ ਨਹੀਂ ਜੋ ਗੁਰਦੁਆਰਾ ਦੀਵਾਨ ਅਸਥਾਨ ਵਿੱਚ (ਰਾਮਗੜ੍ਹੀਆ ਹਿਤਕਾਰੀ ਸਭਾ ਦੇ) ਸਮਾਗਮ 'ਤੇ ਆਏ ਸਨ। ਸਭ ਨੇ ਕਿਹਾ ਹਾਂ ਉਹ ਹੀ ਹਨ। ਹੌਲ਼ੀ ਹੌਲ਼ੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ ਭੋਗਾਂ ਦੇ ਮੇਲੇ ਦਾ ਪਤਾ ਲੱਗਾ ਕਿ ੧੦ ਸਤੰਬਰ ੧੯੫੯ ਨੂੰ ਪੈਣਗੇ ਅਤੇ ਇਹ ਖ਼ਬਰ ਵੀ ਸ. ਅਮਰ ਸਿੰਘ ਹੋਰਾਂ ਹੀ ਲਿਆ ਕੇ ਦਿੱਤੀ ਕਿ ਅਗਲੇ ਦਿਨ ਅਨੰਦ ਕਾਰਜ ਵੀ ਹੋਣਗੇ। ਹੁਣ ਬੰਦਾ ਸੋਗ ਮਨਾਵੇ ਕਿ ਖ਼ੁਸ਼ੀ। ਵਿਆਹ ਦੀਆਂ ਸਰਗਰਮੀਆਂ ਫੇਰ ਆਰੰਭ ਹੋ ਗਈਆਂ।

ਮੇਰੇ ਮਾਮਾ ਜੀ ਸ. ਸਰੈਣ ਸਿੰਘ ਗੁਰਬਚਨ ਸਿੰਘ ਹੋਰਾਂ ਦੀ ਬੈਟਰੀਆਂ ਦੀ ਦੁਕਾਨ ਸੀ। ਮੈਂ ਵੀ ਉਥੇ ਹੀ ਕੰਮ ਸਿੱਖਦਾ ਸਾਂ ਉਦੋਂ। ਉਹਨਾਂ ਕੋਲ ਬਹੁਤ ਸਾਰੀਆਂ ਗੱਡੀਆਂ ਕਾਰਾਂ ਮੁਰੰਮਤ ਲਈ ਆਉਂਦੀਆਂ ਸਨ। ਕਦੇ-ਕਦੇ ਆਪਣੇ ਰਿਸ਼ਤੇਦਾਰਾਂ ਦੇ ਵਿਆਹ ਵਾਸਤੇ ਇਹ ਕਾਰਾਂ ਮੰਗ ਵੀ ਲਈਆਂ ਜਾਂਦੀਆਂ ਸਨ। ਦੋ ਭਰਾਵਾਂ ਕੋਲ ਲੰਬੀ ਬਿਊਕ ਕਾਰ ਵੀ ਸੀ। ਇਕ ਵਾਰ ਛੋਟੇ ਮਾਮਾ ਜੀ ਨੂੰ ਪੁੱਛਿਆ "ਇਕ ਦਿਨ ਲਈ ਕਾਰ ਚਾਹੀਦੀ ਹੈ ਵਿਆਹ ਵਾਸਤੇ।" ਉਹ ਕਹਿਣ ਲੱਗੇ ਜਦੋਂ ਮਰਜ਼ੀ ਲੈ ਆਓ ਇਹਦੇ ਵਿੱਚ ਕਿਹੜੀ ਪੁੱਛਣ ਦੱਸਣ ਵਾਲੀ ਗੱਲ ਹੈ। ਮੈਂ ਵੀ ਆਸ ਲਾਈ ਸੀ ਕਿ ਬਿਊਕ ਨਹੀਂ ਤਾਂ ਹੋਰ ਕਾਰ ਤਾਂ ਮਿਲ ਹੀ ਜਾਵੇਗੀ। ਪਰ ਜਿਉਂ-ਜਿਉਂ ਵਿਆਹ ਦਾ ਦਿਨ ਨੇੜੇ ਆ ਰਿਹਾ ਸੀ ਕਾਰ

ਦਾ ਪਤਾ ਹੀ ਨਾ ਲੱਗੇ।

ਆਖ਼ਰ ਜਿਹੜੀ ਕਾਰ ਦਾ ਪ੍ਰਬੰਧ ਹੋਇਆ ਉਹਨੇ ਮੈਨੂੰ ਹੈਰਾਨ ਕਰ ਦਿੱਤਾ। ਇਹ ਇਕ ਸਟੇਸ਼ਨ ਵੈਗਨ ਸੀ ਜਿਸ ਦਾ ਬਗ਼ੈਰ ਹਾਰਨ ਦੇ ਸਭ ਕੁਝ ਵੱਜਦਾ ਸੀ ਅਤੇ ਸਵਾਏ ਬੱਤੀਆਂ ਦੇ ਹਰ ਥਾਂ ਚੰਗਿਆੜੇ ਛੱਡਦੀ ਸੀ। ਮਾਮਾ ਜੀ ਦੀ ਆਪਣੀ ਸੋਚ ਅਨੁਸਾਰ ਇਹ ਗੱਡੀ ਹੀ ਠੀਕ ਸੀ। ਜਿਨ੍ਹੇ ਦਿਨ ਮਰਜ਼ੀ ਵਰਤੀ ਜਾਵੋ ਅਤੇ ਜਿੰਨੀਆਂ ਮਰਜ਼ੀ ਸਵਾਰੀਆਂ ਲੱਦ ਲਵੋ। ਅਸੀਂ ਸਾਰਾ ਦਿਨ ਲਾ ਕੇ ਇਸ ਦੀਆਂ ਤਾਰਾਂ ਸੈੱਟ ਕੀਤੀਆਂ ਤੇ ਗੱਡੀ ਏਨੀ ਤੂਸ ਕੇ ਭਰੀ ਕਿ ਪਤਾ ਹੀ ਨਾ ਲੱਗਾ ਕਿ ਕੌਣ ਬੰਦਾ ਰਹਿ ਗਿਆ ਹੈ ਅਤੇ ਕੌਣ ਵਾਧੂ ਚਲਾ ਗਿਆ ਹੈ। ਇਹ ਗੱਡੀ ਇਕ ਕਬਾੜੀਏ ਦੀ ਸੀ। ਅਸੀਂ ਫਗਵਾੜੇ ਵੀ ਨਹੀਂ ਸੀ ਪੁੱਜੇ ਕਿ ਪੁਲੀਸ ਨੇ ਗੱਡੀ ਰੋਕ ਲਈ। ਛੋਟੇ ਮਾਮਾ ਜੀ ਗੱਡੀ ਚਲਾ ਰਹੇ ਸਨ। ਸਟੇਸ਼ਨ ਵੈਗਨਾਂ ਟੈਕਸੀਆਂ ਵਜੋਂ ਚੱਲਦੀਆਂ ਸਨ ਤੇ ਪੁਲੀਸ ਦੀ ਉਪਰਲੀ ਕਮਾਈ ਦਾ ਸਿੱਧਾ ਸਾਧਨ ਹੁੰਦੀਆਂ ਸਨ। ਇਕ ਪੁਲਿਸ ਕਰਮਚਾਰੀ ਵਾਕਫ਼ ਨਿਕਲ ਪਿਆ ਤੇ ਅਸੀਂ ਬਚ ਕੇ ਚੱਲ ਪਏ। ਲੁਧਿਆਣੇ ਦਾ ਬਾਈਪਾਸ ਤਾਂ ਉਦੋਂ ਬਣਿਆ ਨਹੀਂ ਸੀ ਸ਼ਹਿਰ ਦੇ ਵਿਚੋਂ ਹੋ ਕੇ ਜਾਈਦਾ ਸੀ। ਚੌਕ ਵਿੱਚ ਇਕ ਟਰੈਫਿਕ ਵਾਲਾ ਸਿਪਾਹੀ ਖੜਾ ਸੀ। ਜਦੋਂ ਗੱਡੀ ਉਸ ਕੋਲੋਂ ਲੰਘਣ ਲੱਗੀ ਤਾਂ ਉਸ ਰੋਕ ਲਈ। ਅਸਾਂ ਸੋਚਿਆ ਮੁੜ ਕੋਈ ਵਿਘਨ ਪਿਆ ਪਰ ਉਹ ਭਲਾ ਲੋਕ ਸੀ ਤੇ ਕੁਝ ਹੱਸਮੁਖਾ ਵੀ। ਉਹ ਹੱਸਿਆ ਵੀ ਤੇ ਟਿਚਰ ਵੀ ਕੀਤੀ ਤੇ ਕਹਿਣ ਲੱਗਾ, "ਉਹ ਘਰੋਂ ਤੁਰ ਪਏ, ਓ, ਗੱਡੀ ਉਤੇ ਨੰਬਰ ਤਾਂ ਲਿਖ ਲਓ।" ਸਾਨੂੰ ਹੁਣ ਪਤਾ ਲੱਗਾ ਕਿ ਗੱਡੀ ਉਤੇ ਨਾ ਨੰਬਰ ਪਲੇਟ ਸੀ ਅਤੇ ਨੰਬਰ ਦਾ ਪਤਾ ਵੀ ਨਹੀਂ ਸੀ। ਛੋਟੇ ਮਾਮਾ ਜੀ ਨੇ ਕੁਝ ਯਾਦ ਕੀਤਾ ਤੇ ਅਸੀਂ ਚਾਕ ਨਾਲ ਮਡਗਾਰਡ 'ਤੇ ਨੰਬਰ ਲਿਖਿਆ ਅਤੇ ਭੈਣੀ ਸਾਹਿਬ ਪੁੱਜ ਕੇ ਇਕ ਕਾਗਜ਼ ਉਤੇ ਨੰਬਰ ਪੈਨ ਨਾਲ ਲਿਖ ਕੇ ਮਾਂਹ ਦੀ ਦਾਲ ਨਾਲ ਗੱਡੀ 'ਤੇ ਚਿਪਕਾ ਦਿੱਤਾ।

ਭੈਣੀ ਸਾਹਿਬ ਇਕ ਤੰਬੂਆਂ ਦਾ ਨਗਰ ਬਣਿਆ ਹੋਇਆ ਸੀ। ਦੁਨੀਆ ਏਨੀ ਕਿ ਇਕ ਵਾਰ ਕੋਈ ਮਿਲ ਪਿਆ ਫੇਰ ਨਾ ਲੱਭਿਆ। ਪਹਿਲੀ ਵਾਰ ਵੇਖਿਆ ਕਿ ਤੰਬੂਆਂ ਦੇ ਵਿੱਚ-ਵਿੱਚ ਨਲਕੇ ਹੈਂਡ ਪੰਪ ਵੀ ਲੱਗੇ ਹੋਏ ਸਨ। ਬੜੀ ਵਿਉਂਤ ਨਾਲ ਤੰਬੂਆਂ ਦੇ ਵਿੱਚ ਰਾਹ ਬਣਾਏ ਗਏ ਸਨ। ਸਾਨੂੰ ਇਕ ਵੱਡਾ ਤੰਬੂ ਮਿਲ ਗਿਆ। ਅਸਾਂ ਸਫਾਂ 'ਤੇ ਬਿਸਤਰੇ ਵਿਛਾ ਲਏ ਅਤੇ ਨਾਲ ਖੜੀ ਹੋਈ ਮੋਟਰ ਬੈਟਰੀ ਨਾਲ ਇਕ ਨਿਕਚੂ ਬਲਬ ਰਾਤ ਨੂੰ ਜਗਾ ਲਿਆ। ਉਦੋਂ ਬਿਜਲੀ ਆਮ ਘਰਾਂ ਵਿੱਚ ਵੀ ਨਹੀਂ ਸੀ ਹੁੰਦੀ ਇਥੇ ਬਾਹਰ ਵੀ ਮਾੜੀ ਮੋਟੀ ਦਾ ਪਰਬੰਧ ਸੀ। ਪਿੰਡ ਦੇ ਆਲ਼ੇ-ਦੁਆਲ਼ੇ ਦੂਰ ਤਕ ਝੰਡੀਆਂ ਲੱਗੀਆਂ ਸਨ ਇਹ ਸੰਕੇਤ ਦੇਣ ਵਾਸਤੇ ਕਿ ਜੰਗਲ ਪਾਣੀ ਦੂਰ ਜਾਇਆ ਜਾਵੇ। ਝੰਡੀਆਂ ਤੋਂ ਦੂਰ ਤਾ ਕਿ ਪਿੰਡ ਅਤੇ ਦੀਵਾਨ ਅਸਥਾਨ ਕੋਲ ਗੰਦ ਨਾ ਪਵੇ। ਉਦੋਂ ਇਹ ਹਦਾਇਤ ਹੁੰਦੀ ਸੀ ਕਿ ਖੇਤਾਂ ਵਿੱਚ ਟੋਆ ਪੁੱਟ ਕੇ ਉਸ ਵਿੱਚ ਜੰਗਲ (ਟੱਟੀ) ਕਰਕੇ ਬਾਅਦ ਵਿੱਚ ਉਪਰ ਮਿੱਟੀ ਪਾ ਦਿੱਤੀ ਜਾਵੇ। ਗੰਦ ਨਾ ਪਵੇ ਪਰ ਖੇਤ ਨੂੰ ਖਾਦ ਮਿਲ ਜਾਵੇ। ਇਹ ਸਤਿਗੁਰੂ ਰਾਮ ਸਿੰਘ ਜੀ ਦੇ ਵੇਲੇ ਦਾ ਹੁਕਮ ਹੈ।

ਅਸੀਂ ਦੀਵਾਨ ਵਿੱਚ ਨਹੀਂ ਸੀ ਗਏ। ਅਸੀਂ ਸੋਚਿਆ ਕਿ ਅਜੇ ਨਵੇਂ ਗੁਰੂ ਜੀ ਦੀ

ਦਸਤਾਰਬੰਦੀ ਹੋਣੀ ਹੈ ਉਹ ਫੇਰ ਦੀਵਾਨ ਵਿਚ ਆਉਣਗੇ। ਪਰ ਮੇਰੇ ਤਾਏ ਦੇ ਪੁੱਤਰ ਭਰਾ ਗੁਰਬਚਨ ਸਿੰਘ ਨੇ ਦੱਸਿਆ ਕਿ "ਮੈਂ ਦੀਵਾਨ ਵਿੱਚ ਗਿਆ ਸਾਂ। ਨਵੇਂ ਮਹਾਰਾਜ ਦੀਵਾਨ ਵਿੱਚ ਬੈਠੇ ਸਨ ਅਤੇ ਉਹਨਾਂ ਨੂੰ ਲੋਕ ਮੱਥਾ ਵੀ ਟੇਕ ਰਹੇ ਸਨ। ਅਸੀਂ ਲੰਗਰ ਵਿੱਚ ਗਏ ਜਿਹੜਾ ਚੌਵੀਂ ਘੰਟੇ ਚਲਦਾ ਰਹਿੰਦਾ ਸੀ। ਉਥੇ ਲਾਊਡ ਸਪੀਕਰਾਂ 'ਚੋਂ ਦੀਵਾਨ ਦੀ ਆਵਾਜ਼ ਆ ਰਹੀ ਸੀ। ਲਾਊਡ ਸਪੀਕਰ ਦੂਰ-ਦੂਰ ਤਕ ਲੱਗੇ ਸਨ। ਸਪੀਕਰਾਂ 'ਚੋਂ ਜਿਹੜੀ ਆਵਾਜ਼ ਆ ਰਹੀ ਸੀ ਉਸ ਨੇ ਹੈਰਾਨ ਕਰ ਦਿੱਤਾ। ਇਹ ਆਵਾਜ਼ ਬਿਲਕੁਲ ਸਵਰਗੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਲੱਗਦੀ ਸੀ। ਭਰਵੀਂ ਮਰਦਾਨਾ ਆਵਾਜ਼ ਖੁੱਲ੍ਹੇ-ਡੁੱਲ੍ਹੇ ਬੋਲ, ਪਰ ਇਹ ਕਿਵੇਂ ਹੋ ਸਕਦਾ ਸੀ। ਜਦ ਮੈਂ ਇਸ ਗੱਲ ਦਾ ਜ਼ਿਕਰ ਕੀਤਾ ਤਾਂ ਕਿਸੇ ਨੇ ਕਿਹਾ ਕਿ ਆਵਾਜ਼ ਸਚਮੁੱਚ ਹੀ ਸਤਿਗੁਰੂ ਜੀ ਦੀ ਹੀ ਹੈ। ਸਿਆਮ ਦੇ ਸੇਠਾਂ ਨੇ ਇਕ ਮਸ਼ੀਨ ਲਿਆਂਦੀ ਹੈ ਜਿਹਦੇ ਵਿੱਚ ਇਹ ਆਵਾਜ਼ ਬੰਦ ਹੈ ਅਤੇ ਜਦੋਂ ਜੀਅ ਕਰੇ ਕੱਢ ਲਈ ਜਾਂਦੀ ਹੈ। ਉਸ ਵੇਲੇ ਪਹਿਲੀ ਵਾਰ ਪਤਾ ਲੱਗਾ ਕਿ ਐਸੀ ਮਸ਼ੀਨ ਬਣ ਗਈ ਹੈ। ਟੇਪ ਮਸ਼ੀਨ ਵੱਡੇ ਸਪੂਲਾਂ ਵਾਲੀ ਕਾਫੀ ਦੇਰ ਬਾਦ ਦੇਖੀ ਅਤੇ ਕੈਸਟ ਤਾਂ ਉਹਦੇ ਤੋਂ ਵੀ ਬਹੁਤ ਬਾਦ ਦੀ ਗੱਲ ਹੈ। ਇਹ ਉਹ ਜ਼ਮਾਨਾ ਸੀ ਕਿ ਜਦੋਂ ਜਲੰਧਰ ਸਾਡੇ ਮਹੱਲੇ ਬਿਜਲੀ ਵੀ ਨਹੀਂ ਸੀ ਆਈ। ਅਸੀਂ ਸਕੂਲ ਕਾਲਜ ਦੀ ਪੜ੍ਹਾਈ ਲੈਂਪ ਜਗਾ ਕੇ ਕੀਤੀ ਸੀ। ਟਰਾਂਜ਼ਿਸਟਰ ਅਜੇ ਵੱਡੇ ਸ਼ਹਿਰਾਂ ਵਿੱਚ ਆਏ ਸਨ ਅਤੇ ਇਸ ਉਤੇ ਪੰਜ ਛੇ ਸੌ ਰੁਪਿਆ ਖ਼ਰਚ ਕਰਨਾ ਆਮ ਆਦਮੀ ਦੇ ਵਸ ਦੀ ਗੱਲ ਨਹੀਂ ਸੀ।

ਰਾਤ ਨੂੰ ਦੀਵਾਨ ਵੱਲ ਗਏ। ਦੀਵਾਨ ਅਸਥਾਨ ਅੱਜ-ਕੱਲ੍ਹ ਦੇ ਤਿੰਨ ਮੰਜ਼ਲੇ ਕਵਾਟਰਾਂ ਦੇ ਪਿਛਲੇ ਪਾਸੇ ਹਰੀਮੰਦਰ ਦੇ ਸਾਹਮਣੇ ਸੀ। ਦੂਰ ਤਕ ਜਿਥੋਂ ਤਕ ਨਜ਼ਰ ਮਾਰੋ ਸੰਗਤ ਸੀ। ਬਿਜਲੀ ਦਾ ਪ੍ਰਬੰਧ ਸੀ। ਜੱਥੇਦਾਰ ਗਿਆਨ ਸਿੰਘ ਵੀਰੋਕੇ ਦਾ ਦੀਵਾਨ ਸੀ। ਉਹ ਬਾਰ-ਬਾਰ ਇਹ ਧਾਰਨ ਪੜ੍ਹ ਰਹੇ ਸਨ "ਐਸੋ ਇਹੁ ਸੰਸਾਰ ਪੇਖਨਾ, ਰਹਨੁ ਨ ਕੋਊ ਪਈ ਹੈ ਰੇ" ਪੀਲੂ ਵਿੱਚ ਇਹ ਗੀਤ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਬੋਲਦਿਆਂ ਉਹਨਾਂ ਨੇ ਸਮਕਾਲੀ ਅਖ਼ਬਾਰਾਂ ਵਿੱਚ ਛਪੇ ਮਜ਼ਮੂਨਾਂ ਦਾ ਜ਼ਿਕਰ ਵੀ ਕੀਤਾ। ਸਾਨੂੰ ਪਤਾ ਲੱਗਾ ਕਿ ਇਕ ਭਾਰੀ ਕਵੀ ਦਰਬਾਰ ਵੀ ਅੱਜ ਹੋਇਆ ਹੈ ਜਿਸ ਵਿੱਚ ਇੰਦਰਜੀਤ ਸਿੰਘ ਤੁਲਸੀ ਵੀ ਆਇਆ ਸੀ। ਪਰ ਅਸੀਂ ਕਵੀ ਦਰਬਾਰ ਨਹੀਂ ਸੁਣਿਆ।

ਅਗਲੇ ਦਿਨ ਵੱਡਾ ਸਮਾਗਮ ਸੀ। ਭੀੜ ਬਹੁਤ ਵਧ ਗਈ ਸੀ। ਇਕ ਬਹੁਤ ਹੀ ਲੰਮੀ ਕਾਰ ਆ ਕੇ ਰਾਮ ਸਰ ਬੋਹੜਾਂ ਹੇਠ ਰੁਕੀ। ਉਹਦੇ ਵਿਚੋਂ ਇਕ ਬਹੁਤ ਲੰਮਾ ਸਰਦਾਰ ਨਿਕਲਿਆ। ਐਚਕਨ ਪਾਈ ਤੇ ਚੂੜੀਦਾਰ ਪਜਾਮਾ। ਜਾਲੀ ਵਿੱਚ ਮੋੜਵੀਂ ਕਾਲੀ ਦਾਹੜੀ ਅਤੇ ਸਿਰ 'ਤੇ ਪਟਿਆਲੇ ਸ਼ਾਹੀ ਪੱਗ। ਇਹ ਮਹਾਰਾਜਾ ਪਟਿਆਲਾ ਸੀ, ਮਹਾਰਾਜਾ ਯਾਦਵਿੰਦਰ ਸਿੰਘ। ਪ੍ਰਬੰਧਕ ਮਹਾਰਾਜਾ ਨੂੰ ਲੈ ਗਏ ਤੇ ਹਮਾਤੜ ਲੋਕ ਲੰਮੀ ਕਾਰ ਵੇਖ-ਵੇਖ ਕੇ ਹੈਰਾਨ ਹੁੰਦੇ ਰਹੇ। ਦੋ ਵਿਅਕਤੀ ਪ੍ਰਭਾਵਸ਼ਾਲੀ ਚਿਹਰਿਆਂ ਵਾਲੇ ਖੁੱਲ੍ਹੀਆਂ ਦਾਹੜੀਆਂ ਅਤੇ ਨੋਕਦਾਰ ਪੱਗਾਂ ਵਾਲੇ ਵੀ ਆਏ। ਇਕ ਦਾ ਚੂੜੀਦਾਰ ਪਜਾਮਾ ਇਕ ਨੇ ਸਲਵਾਰ ਪਾਈ ਹੋਈ ਸੀ। ਇਹਨਾਂ ਦਾ ਉਚੇਚਾ ਸੁਆਗਤ ਹੋਇਆ ਤੇ

ਕੋਠੀ ਵਿੱਚ ਲੈ ਜਾਇਆ ਗਿਆ। ਬਾਦ 'ਚ ਪਤਾ ਲੱਗਾ ਕਿ ਇਕ ਤਾਂ ਬਿਆਸ ਵਾਲੇ ਮਹਾਰਾਜ ਚਰਨ ਸਿੰਘ ਸਨ ਜਿਨ੍ਹਾਂ ਦੀ ਲੰਮੀ ਤੇ ਕਾਲੀ ਦਾਹੜੀ ਸੀ ਅਤੇ ਦੂਸਰੇ ਸਲਵਾਰ ਵਾਲੇ ਸੰਤ ਕਿਰਪਾਲ ਸਿੰਘ ਜੀ ਰਾਧਾ ਸੁਆਮੀ ਸਨ। ਫਿਰ ਇਕ ਸਾਧੂਆਂ ਦਾ ਜੱਥਾ ਆਇਆ ਵੱਡੇ-ਵੱਡੇ ਨਰਸਿੰਘੇ ਵਜਾਉਂਦਾ ਹੋਇਆ। ਹੁਣ ਤਕ ਇਹ ਖ਼ਬਰ ਪਤਾ ਲੱਗ ਗਈ ਕਿ ਬੜੇ ਵੱਡੇ-ਵੱਡੇ ਲੀਡਰ ਇਕ ਦੇ ਬਾਦ ਇਕ ਪੁੱਜ ਰਹੇ ਹਨ। ਮਾਸਟਰ ਤਾਰਾ ਸਿੰਘ ਵੀ ਆ ਗਏ ਹਨ। ਮੰਤਰੀਆਂ 'ਚੋਂ ਸ. ਸਵਰਨ ਸਿੰਘ ਜੀ ਵੀ ਅਸੀਂ ਵੇਖੇ। ਬਾਹਰ ਖੇਤਾਂ ਵੱਲ, ਅੱਜ ਕੱਲ੍ਹ ਦੇ ਗੋਲ ਮੰਦਰ ਦੇ ਪਿਛਵਾੜੇ ਗਏ ਤਾਂ ਪ੍ਰਸਿਧ ਅਕਾਲੀ ਲੀਡਰ ਗਿਆਨੀ ਕਰਤਾਰ ਸਿੰਘ ਦੋ ਕੁ ਸੇਵਕਾਂ ਨਾਲ ਤੁਰੇ ਆਉਣ। ਤੇੜ ਖੁੱਲ੍ਹਾ ਜਿਹਾ ਕਛਹਿਰਾ ਅਤੇ ਸਿਰ 'ਤੇ ਢਿਲੜ ਜਿਹੀ ਪਗੜੀ। ਗਿਆਨੀ ਜੀ ਨੂੰ ਮੈਂ ਪਛਾਣਦਾ ਸਾਂ। ਉਹ ਕਦੇ ਕਦੇ ਸਾਡੇ ਮਾਮਾ ਜੀ ਦੀ ਦੁਕਾਨ 'ਤੇ ਆਪਣੀ ਕਾਰ ਦੀ ਬੈਟਰੀ ਜਾਂ ਡੈਨਮੋ ਠੀਕ ਕਰਾਉਣ ਆ ਜਾਂਦੇ ਸਨ ਅਤੇ ਬਾਹਰ ਸੜਕ 'ਤੇ ਖਲੋ ਕੇ ਆਮ ਬੰਦਿਆ ਵਾਂਗ ਗੋਲਗੱਪੇ ਖਾਣ ਲੱਗ ਪੈਂਦੇ ਸਨ। ਉਸ ਵੇਲੇ ਮਾਸਟਰ ਤਾਰਾ ਸਿੰਘ ਅਤੇ ਗਿਆਨੀ ਜੀ ਦੇ ਵੱਖ-ਵੱਖ ਧੜੇ ਸਨ ਅਤੇ ਸ਼ਰੋਮਣੀ ਕਮੇਟੀ 'ਤੇ ਗਿਆਨੀ ਧੜੇ ਦਾ ਕਬਜ਼ਾ ਸੀ ਇਸ ਗੱਲ ਦਾ ਬਹੁਤ ਲੋਕਾਂ ਨੂੰ ਪਤਾ ਸੀ। ਹੌਲ਼ੀ ਹੌਲ਼ੀ ਖ਼ਬਰ ਫੈਲ ਗਈ ਕਿ ਗਿਆਨੀ ਕਰਤਾਰ ਸਿੰਘ ਆ ਗਿਆ ਹੈ। ਲੋਕ ਵੇਖਣ ਵਾਸਤੇ ਉਮਡ ਪਏ ਪਰ ਉਹਨਾਂ ਨੂੰ ਬੜੀ ਹੈਰਾਨੀ ਅਤੇ ਪਰੇਸ਼ਾਨੀ ਹੋਈ ਗਿਆਨੀ ਜੀ ਦੇ ਦਰਸ਼ਨ ਕਰਕੇ। ਉਹ ਆਣ ਕੇ ਪੁੱਛਣ ਕਿ ਕਿਹੜਾ ਹੈ ਗਿਆਨੀ ਕਰਤਾਰ ਸਿੰਘ ਤੇ ਮੈਂ ਇਸ਼ਾਰਾ ਕਰਕੇ ਦੱਸਾਂ ਉਹ ਜੋ ਖੇਤਾਂ ਦੇ ਮੁੱਢ ਖੜਾ ਹੈ। ਗਿਆਨੀ ਜੀ ਉਥੇ ਖੜੇ ਹੋ ਕੇ ਹੀ ਛਰਲਾ ਛੱਡ (ਪੇਸ਼ਾਬ ਕਰ) ਰਹੇ ਸਨ। ਵੇਖ ਕੇ ਕੁਝ ਮੁੰਡਿਆਂ ਕਿਹਾ— "ਹੱਤ ਤੇਰੇ! ਏਡਾ ਵੱਡਾ ਬੰਦਾ ਹੋ ਕੇ ਖੜ੍ਹ ਕੇ ਪੇਸ਼ਾਬ ਕਰਦਾ ਹੈ।" ਪਰ ਗਿਆਨੀ ਕਰਤਾਰ ਸਿੰਘ ਨੂੰ ਕੁਝ ਪਤਾ ਜਾਂ ਪਰਵਾਹ ਨਹੀਂ ਸੀ। ਉਹ ਉਸੇ ਤਰ੍ਹਾਂ ਹੀ ਫਕੀਰਾਂ ਵਾਂਗੂ ਦੀਵਾਨ ਨੂੰ ਚਲੇ ਗਏ। ਦੀਵਾਨ-ਅਸਥਾਨ ਵਿੱਚ ਸੰਤ ਕਰਮ ਸਿੰਘ ਬਾਲਮ ਦਾ ਦੀਵਾਨ ਲੱਗਾ ਹੋਇਆ ਸੀ। ਜੱਥੇਦਾਰ ਗਿਆਨ ਸਿੰਘ ਨਾਲ ਹਾਰਮੋਨੀਅਮ ਵਜਾ ਰਹੇ ਹਨ। ਬਾਲਮ ਅਕਸਰ ਬੈਠ ਕੇ ਦੀਵਾਨ ਲਾਉਂਦੇ ਸਨ, ਪਰ ਅੱਜ ਉਹ ਖੜੋ ਕੇ ਵਿਖਿਆਨ ਕਰ ਰਹੇ ਸਨ। ਉਹਨਾਂ ਧਾਰਨ ਪੜ੍ਹੀ—ਮੁਸ ਮੁਸ ਰੋਵੈ ਕਬੀਰ ਕੀ ਮਾਈ। ਅਸੀਂ ਸੋਚਿਆ ਕਿ ਤਿਆਰ ਹੋ ਕੇ ਦੀਵਾਨ ਵਿਚ ਆਉਂਦੇ ਹਾਂ। ਡੇਰੇ ਆਏ ਤਾਂ ਮੇਰੇ ਤਾਏ ਗਿਆਨੀ ਤੇਜਾ ਸਿੰਘ ਨੇ ਆ ਕੇ ਦੱਸਿਆ ਕਿ ਪਹਿਲਾ ਕੀਰਤਨ ਸਮਾਪਤ ਹੋ ਗਿਆ ਹੈ। ਹੁਕਮ ਆਇਆ ਹੈ ਕਿ ਕੀਰਤਨ ਦੀ ਸਮਾਪਤੀ ਕੀਤੀ ਜਾਵੇ। ਦਸਤਾਰਬੰਦੀ ਵਾਲਾ ਸਮਾਗਮ ਪਹਿਲੋਂ ਹੀ ਸ਼ੁਰੂ ਹੋ ਰਿਹਾ ਹੈ।

ਅਸੀਂ ਫੇਰ ਦੀਵਾਨ ਵਿੱਚ ਚਲੇ ਗਏ। ਪਾਣੀ ਤਰੌਂਕਿਆ ਜਾ ਰਿਹਾ ਸੀ। ਛੇਤੀ ਛੇਤੀ ਵਛਾਈਆਂ ਹੋ ਕੇ ਕੀਰਤਨ ਸ਼ੁਰੂ ਹੋ ਗਿਆ। ਰਾਗੀਆਂ ਦਾ ਕੀਰਤਨ ਪਰ ਮੈਂ ਇਹ ਰਾਗੀ ਪਹਿਲੀ ਵਾਰ ਹੀ ਵੇਖੇ ਸਨ। ਇਹ ਨਾਮਧਾਰੀ ਰਾਗੀ ਹੋਰ ਇਤਿਹਾਸਕ ਗੁਰਦੁਆਰਿਆਂ ਵਿੱਚ ਸ਼ਾਇਦ ਜਾ ਕੇ ਨੌਕਰੀ ਕਰਦੇ ਸਨ ਅਤੇ ਅੱਜ ਮੁੜ ਆਪਣੇ ਘਰ ਇਸ ਅਵਸਰ 'ਤੇ

ਆਉਣੋਂ ਰਹਿ ਨਹੀਂ ਸਨ ਸਕੇ। ਨਾਮਧਾਰੀ ਹਜ਼ੂਰੀ ਜੱਥੇ ਸੰਤ ਦਰਸ਼ਨ ਸਿੰਘ ਖਜ਼ਾਨ ਸਿੰਘ ਦਾ ਕੀਰਤਨ ਵੀ ਹੋਇਆ। ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਆਸਣ 'ਤੇ ਸੁਸ਼ੋਭਿਤ ਸਨ। ਅਰਦਾਸ ਬਾਦ ਸ਼ਰਧਾਂਜਲੀਆਂ ਦਾ ਪ੍ਰੋਗਰਾਮ ਸ਼ੁਰੂ ਹੋਇਆ। ਸੰਤ ਇੰਦਰ ਸਿੰਘ ਚੱਕਰਵਰਤੀ ਸਟੇਜ ਸਕੱਤਰ ਸਨ। ਉਹਨਾਂ ਬਹੁਤ ਨਰਮ-ਨਰਮ ਸ਼ਬਦਾਂ ਵਿੱਚ ਖ਼ੂਬੀ ਨਾਲ ਭੂਮਿਕਾ ਬੰਨ੍ਹੀ। ਆਏ ਲੋਕਾਂ ਅਤੇ ਲੀਡਰਾਂ ਨੂੰ ਜੀਓ ਆਇਆਂ ਕਿਹਾ। ਇਸ ਸਮੇਂ ਦੀ ਮਹਾਨਤਾ ਨੂੰ ਦੱਸਦਿਆਂ ਕਿਹਾ ਕਿ 'ਰਾਧਾ ਸੁਆਮੀ ਮਤ' ਦੇ ਦੋਵੇਂ ਮਹਾਰਾਜ ਆਏ ਹਨ। ਅਕਾਲੀ ਦਲ ਦੇ ਦੋਵੇਂ ਹੀ ਧੜੇ ਇੱਥੇ ਹਾਜ਼ਰ ਸਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਵੀ ਹਾਜ਼ਰ ਸਨ। ਕਾਂਗਰਸ ਕਮਿਊਨਿਸਟ ਸੋਸ਼ਲਿਸਟ ਆਦਿ ਪਾਰਟੀਆਂ ਦੇ ਨੁਮਾਇੰਦੇ, ਨਿਰਮਲ ਮਹਾਂ ਮੰਡਲ ਅਤੇ ਹੋਰ ਬਹੁਤ ਸਾਰੀਆਂ ਸੰਪਰਦਾਵਾਂ ਦੇ ਮੁਖੀ ਜਾਂ ਨੁਮਾਇੰਦੇ ਹਾਜ਼ਰ ਸਨ। ਚੱਕਰਵਰਤੀ ਜੀ ਨੇ ਕਿਹਾ, "ਇਕ ਬੇਨਤੀ ਹੈ ਕਿ ਇਕ ਤਾਂ ਗੱਲ ਸੰਖੇਪ ਵਿੱਚ ਕੀਤੀ ਜਾਵੇ, ਦੂਸਰੇ ਕਿਸੇ ਹੋਰ ਪਾਰਟੀ ਜਾਂ ਧੜੇ ਖ਼ਿਲਾਫ਼ ਕੋਈ ਗੱਲ ਨਾ ਕੀਤੀ ਜਾਵੇ। ਇਕ ਗੱਲ ਵਿਸ਼ੇਸ਼ ਉਹਨਾਂ ਨੇ ਕਹੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਵਾਸਤੇ ਬਹੁਤ ਸਾਰੇ ਸੱਜਣ ਦਸਤਾਰਾਂ ਲੈ ਕੇ ਆਏ ਹਨ, ਪਰ ਸਤਿਗੁਰੂ ਜੀ ਇਕ ਦਸਤਾਰ ਪੰਥ ਵਲੋਂ ਭੇਟਾ ਕੀਤੀ ਹੀ ਸਜਾਉਣਗੇ। ਸਤਿਗੁਰੂ ਜਗਜੀਤ ਸਿੰਘ ਜੀ ਨੇ ਦਸਤਾਰ ਸਜਾ ਕੇ ਖੜ੍ਹੇ ਹੋ ਕੇ ਹੱਥ ਜੋੜ ਕੇ ਸਭ ਨੂੰ ਦਰਸ਼ਨ ਦਿੱਤੇ।

ਫੇਰ ਬੜਾ ਲੰਮਾ ਚਿਰ ਸ਼ਰਧਾਂਜਲੀਆਂ ਦਾ ਸਿਲਸਿਲਾ ਚੱਲਦਾ ਰਿਹਾ, ਪਰ ਸਭ ਤੋਂ ਪਹਿਲਾਂ ਮਾਸਟਰ ਤਾਰਾ ਸਿੰਘ ਜੀ ਬੋਲੇ, ਉਨ੍ਹਾਂ ਕਿਹਾ ਕਿ "ਏਸ ਵੇਲੇ ਪੰਥ ਨੂੰ ਬਹੁਤ ਭਾਰੀ ਖਤਰਾ ਹੈ। ਜਿਵੇਂ ਬਾਬਾ ਰਾਮ ਸਿੰਘ ਜੀ ਅਤੇ ਬਾਬਾ ਪ੍ਰਤਾਪ ਸਿੰਘ ਜੀ ਨੇ ਪੰਥ ਦੀ ਬੜੀ ਖਿਦਮਤ ਕੀਤੀ......ਤੁਸੀਂ ਅੱਜ ਬਾਬਾ ਰਾਮ ਸਿੰਘ ਜੀ ਦੀ ਗੱਦੀ 'ਤੇ ਬੈਠੇ ਹੋ। ਇਸ ਵੇਲੇ ਪੰਥ ਦੀ ਸਹਾਇਤਾ ਕਰੋ।" ਇਹ ਭਾਵ ਸਨ ਮਾਸਟਰ ਜੀ ਦੇ, ਭਾਵੇਂ ਸ਼ਬਦਾਂ ਵਿੱਚ ਫਰਕ ਹੋਵੇ। ਦੂਜੇ ਨੰਬਰ 'ਤੇ ਮਹਾਰਾਜਾ ਪਟਿਆਲਾ ਬੋਲੇ, ਜਿਨ੍ਹਾਂ ਨੂੰ ਚਕ੍ਰਵਰਤੀ ਜੀ ਨੇ ਮਹਾਰਾਜ ਕਹਿ ਕੇ ਸੰਬੋਧਤ ਕੀਤਾ। ਮਹਾਰਾਜਾ ਯਾਦਵਿੰਦਰ ਸਿੰਘ ਦਾ ਪਹਿਲਾ ਫ਼ਿਕਰਾ ਸੀ—"ਮੈਂ ਨਹੀਂ ਮੰਨੂਗਾ ਕਿ ਪੰਥ ਨੂੰ ਖ਼ਤਰਾ ਹੈ.....।" ਉਸ ਤੋਂ ਬਾਦ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪੰਥ ਪਰੇਮ ਤੇ ਏਕਤਾ ਦੀ ਰੁਚੀ ਦਾ ਉਹਨਾਂ ਜ਼ਿਕਰ ਕੀਤਾ। ਗਿਆਨੀ ਕਰਤਾਰ ਸਿੰਘ ਜਦੋਂ ਬੋਲੇ ਤਾਂ ਸਕਤਾ ਛਾ ਗਿਆ। ਭਰਵੀਂ ਸਪੱਸ਼ਟ ਆਵਾਜ਼ ਵਿੱਚ ਜਿਹੜੀ ਗੱਲ ਉਨ੍ਹਾਂ ਕਹੀ ਉਸ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਖ਼ਸੀਅਤ ਬਹੁਤ ਬੁਲੰਦ ਦਿੱਸਦੀ ਸੀ। ਇਹ ਗੱਲ ਮੈਂ ਸੁਣੀ ਵੀ ਪਹਿਲੀ ਵਾਰ ਹੀ। ਉਨ੍ਹਾਂ ਕਿਹਾ ਕਿ— "ਨਾਮਧਾਰੀਏ ਬਾਰਾਂ ਪਾਤਸ਼ਾਹੀਆਂ ਦੀ ਅਰਦਾਸ ਕਰਦੇ ਹਨ ਅਤੇ ਅਸੀਂ ਦਸਾਂ ਪਾਤਸ਼ਾਹੀਆਂ ਦੀ। ਇਸ ਗੱਲ ਤੋਂ ਲੜਾਈਆਂ ਵੀ ਹੋ ਜਾਂਦੀਆਂ ਸਨ। ਜਦ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਭੈਣੀ ਸਾਹਿਬ ਵਿੱਚ ਗੁਰੂ ਨਾਨਕ ਨਾਮਲੇਵਾ ਸਰਬ ਸੰਪਰਦਾਇ ਕਾਨਫਰੰਸ ਸੱਦੀ ਤਾਂ ਉਨ੍ਹਾਂ ਸਾਹਮਣੇ ਇਕ ਅੜਾਉਣੀ ਪਾ ਦਿੱਤੀ ਗਈ ਕਿ ਅਸੀਂ ਤਾਂ ਜਾਂਦੇ ਹਾਂ, ਜੇ ਤੁਸੀਂ ਅਰਦਾਸ ਦਸਾਂ ਪਾਤਸ਼ਾਹੀਆਂ ਦੀ ਕਰੋ..... ? ਬਾਬਾ ਪ੍ਰਤਾਪ ਸਿੰਘ

ਜੀ ਨੇ ਆਪਣੇ ਕੇਂਦਰ ਵਿੱਚ ਇਹ ਅਰਦਾਸ ਕਰਾਉਣੀ ਪ੍ਰਵਾਨ ਕਰ ਲਈ, ਪਰ ਨਾਨਕ ਨਾਮਲੇਵਾ ਸਰਬ ਸੰਪਰਦਾਵਾਂ ਵਿੱਚ ਏਕਤਾ ਕਾਇਮ ਕਰ ਦਿੱਤੀ। ਇਹ ਉਨ੍ਹਾਂ ਦਾ ਬਹੁਤ ਵੱਡਾ ਪਰਉਪਕਾਰ ਸੀ।" ਗਿਆਨੀ ਕਰਤਾਰ ਸਿੰਘ ਜੀ ਸਾਦੇ ਸ਼ਬਦਾਂ ਵਾਲੀ ਤਕਰੀਰ ਨੇ ਬਹੁਤ ਪ੍ਰਭਾਵ ਪਾਇਆ। ਅਕਾਲੀਆਂ ਵਲੋਂ ਤੀਸਰਾ ਆਗੂ ਸੀ ਸ. ਅਮਰ ਸਿੰਘ ਦੁਸਾਂਝ ਜੋ ਉਸ ਸਮੇਂ ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਦਾ ਜਨਰਲ ਸਕੱਤਰ ਸੀ। ਭਾਸ਼ਣ ਕਲਾ ਦਾ ਦੁਸਾਂਝ ਵੀ ਮਾਹਰ ਸੀ ਅਤੇ ਮਹੱਤਤਾ ਵਾਲੀ ਗੱਲ ਇਹ ਸੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਤਿਕਾਰ ਵਜੋਂ ਸ਼੍ਰੋਮਣੀ ਕਮੇਟੀ ਵਲੋਂ ਦਸਤਾਰ ਭੇਟ ਕੀਤੀ ਗਈ। ਕਾਂਗਰਸ ਪਾਰਟੀ ਦੇ ਸ. ਸਵਰਨ ਸਿੰਘ, ਗਿਆਨੀ ਜ਼ੈਲ ਸਿੰਘ, ਸ. ਦਰਬਾਰਾ ਸਿੰਘ ਬੋਲੇ। ਪਤਾ ਨਹੀਂ ਉਦੋਂ ਉਹ ਕਾਂਗਰਸ ਵਿੱਚ ਸਨ ਜਾਂ ਬਾਹਰ ਪਰ ਹਿੰਦ ਸਮਾਚਾਰ ਦੇ ਮਾਲਕ ਲਾਲਾ ਜਗਤ ਨਰਾਇਣ ਜੀ ਵੀ ਬੋਲੇ। ਪਰ ਮੁੱਖ ਮੰਤਰੀ ਸ. ਪਰਤਾਪ ਸਿੰਘ ਕੈਰੋਂ ਨਾ ਆਇਆ। ਕਮਿਊਨਿਸਟ ਪਾਰਟੀ (ਉਦੋਂ ਸਾਂਝੀ ਹੀ ਸੀ) ਵਲੋਂ ਕਾਮਰੇਡ ਸੋਹਣ ਸਿੰਘ ਜੋਸ਼ ਬੋਲੇ ਸਨ ਇਹ ਮੈਨੂੰ ਚੰਗੀ ਤਰ੍ਹਾਂ ਯਾਦ ਹੈ। ਸੋਸ਼ਲਿਸਟ ਪਾਰਟੀ ਵਲੋਂ ਨੌਜਵਾਨ ਹਰਭਜਨ ਸਿੰਘ ਜੋ ਬਾਦ ਵਿੱਚ ਪੰਜਾਬ ਦਾ ਮੰਤਰੀ ਵੀ ਬਣਿਆ ਬੋਲਿਆ। ਹਰਭਜਨ ਸਿੰਘ ਹੋਰਾਂ ਵੋਟਾਂ ਅਤੇ ਇਲੈਕਸ਼ਨ ਦੇ ਸੰਬੰਧ ਵਿੱਚ ਕੋਈ ਗੱਲ ਕਹੀ ਜਿਸ ਕਰਕੇ ਥੋਹੜਾ ਜਿਹਾ ਵਿਵਾਦ ਹੋਇਆ ਪਰ ਚੱਕਰਵਰਤੀ ਜੀ ਨੇ ਮੁੜ ਸਭ ਕੁਝ ਸਪੱਸ਼ਟ ਕੀਤਾ ਤੇ ਅਜਿਹੀਆਂ ਟਿਪਣੀਆਂ ਤੋਂ ਗੁਰੇਜ਼ ਕਰਨ ਲਈ ਕਿਹਾ। ਬੰਬਈ ਵਾਲੇ ਮਾਣਕਰ ਜੀ, ਲਾਲਾ ਹਰਦੇਵ ਸਹਾਇ ਅਤੇ ਹੋਰ ਬਹੁਤ ਸਾਰੇ ਬੋਲੇ। ਬਹੁਤ ਲੰਮਾ ਸਿਲਸਿਲਾ ਚੱਲਦਾ ਰਿਹਾ ਪਰ ਅਸੀਂ ਫੇਰ ਉਠ ਕੇ ਚਲੇ ਗਏ। ਸਤਿਜੁਗ ਸਪਤਾਹਕ ਦੇ ਵਿਸ਼ੇਸ਼ ਅੰਕ ਵਿੱਚ ਸ੍ਰੀ ਪ੍ਰੀਤਮ ਸਿੰਘ ਕਵੀ ਨੇ ਇਸ ਸਮਾਗਮ ਦੀ ਬਹੁਤ ਸੰਪੂਰਨ ਰਿਪੋਰਟ ਪ੍ਰਕਾਸ਼ਤ ਕੀਤੀ ਸੀ। ਇਹ ਪੜ੍ਹ ਕੇ ਹੈਰਾਨ ਹੋਈਦਾ ਹੈ ਕਿ ਕਿਵੇਂ ਏਡਾ ਵੱਡਾ ਆਯੋਜਨ ਸਮੇਟਿਆ ਗਿਆ।

ਅਗਲੇ ਦਿਨ ਅਨੰਦ ਕਾਰਜ ਸਨ। ਬਹੁਤ ਤੜਕੇ ਸਾਨੂੰ ਅਨੰਦ ਮੰਡਪ ਵਿੱਚ ਬਿਠਾ ਦਿੱਤਾ ਗਿਆ। ਆਸਾ ਦੀ ਵਾਰ ਦਾ ਕੀਰਤਨ ਹੋਇਆ, ਹਵਨ ਹੋਇਆ। ਸਾਨੂੰ ਅੰਮ੍ਰਿਤ ਛਕਾਇਆ ਗਿਆ ਚਾਰ ਲਾਵਾਂ ਲਈਆਂ ਅਨੰਦ ਕ਼ਾਰਜ ਹੋ ਗਿਆ। ਇਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਛੱਤਰ ਛਾਇਆ ਹੇਠ ਅਨੰਦ ਕਾਰਜ ਕਰਾਉਣ ਵਾਲਾ ਪਹਿਲਾ ਜੱਥਾ ਸੀ। ਜਦੋਂ ਪਾਠਾਂ ਦੇ ਭੋਗ ਪੈ ਗਏ, ਹੋਰ ਕਾਰਜ ਹੋ ਗਏ ਤਾਂ ਸਾਡਾ ਗੰਢ ਚਿਤਰਾਵਾ ਖੋਲ੍ਹਿਆ ਗਿਆ। ਘੰਟਿਆਂ ਬੱਧੀ ਬੈਠਣ ਨਾਲ ਮੈਨੂੰ ਜ਼ਬਰਦਸਤ ਪਿਸ਼ਾਬ ਆਇਆ ਹੋਇਆ ਸੀ। ਮੇਰੀ ਸਾਰੀ ਸ਼ਕਤੀ ਇਹਨੂੰ ਰੋਕਣ 'ਤੇ ਲੱਗੀ ਹੋਈ ਸੀ। ਜਿਉਂ ਹੀ ਪੱਲੇ ਦੀ ਗੰਢ ਖੋਲ੍ਹੀ ਮੈਂ ਸ਼ੂਟ ਵੱਟੀ ਤੇ ਦੂਰ ਖੇਤਾਂ ਨੂੰ ਦੌੜ ਗਿਆ। ਜਦ ਮੈਂ ਵਾਪਸ ਆਇਆ......ਨਾ ਓਥੇ ਸਤਿਗੁਰੂ ਜੀ ਸਨ, ਨਾ ਦੀਵਾਨ ਅਤੇ ਨਾ ਮੇਰੀ ਨਵੀਂ ਬਣੀ ਪਤਨੀ! ਇਕ ਔਰਤ ਮੇਰੇ ਪਿੱਛੇ ਫੇਰਿਆਂ ਵੇਲੇ ਤੁਰਦੀ ਰਹੀ ਸੀ, (ਜੋ ਅੱਜ ਵੀ ਪਿੱਛੇ ਪਿੱਛੇ ਤੁਰੀ ਆ ਰਹੀ ਹੈ )। ਮੂੰਹ ਨੰਗਾ ਹੋਣ ਦੇ ਬਾਵਜੂਦ ਵੀ ਮੈਂ ਵੇਖੀ ਨਹੀਂ ਸੀ।



'ਖਿੱਲਰੇ ਪੱਤਰੇ' ਜਗਦੀਸ਼ ਸਿੰਘ ਦੇ ਪ੍ਰਮਾਣਿਕ ਅਨੁਭਵ ਦੀ ਅਜਿਹੀ ਸਹਿਜ, ਸੰਤੁਲਤ, ਸੁੰਦਰ ਤੇ ਸਜਿੰਦ ਝਾਕੀ ਹੈ, ਜਿਸ ਵਿਚ ਸੰਜਮ ਵੀ ਹੈ ਤੇ ਸੰਖੇਪਤਾ ਵੀ; ਨਿਰ-ਉਚੇਚਤਾ ਵੀ ਹੈ ਤੇ ਸਾਹਿਤਕਤਾ ਵੀ; ਮਿੱਠੀ ਮਸ਼ਕਰੀ ਵੀ ਹੈ ਤੇ ਵਿਅੰਗ ਵੀ ਅਤੇ ਦਿਲਾਂ 'ਚ ਛੇਕ ਕਰਨ ਵਾਲਾ ਦਰਦ ਵੀ...

... ਸਹਿਜ ਸਧਾਰਨ ਢੰਗ ਨਾਲ ਬੜੀ ਡੂੰਘੀ ਗੱਲ ਕਰਨ ਦਾ ਪਰਮਾਣ 'ਖਿੱਲਰੇ ਪੱਤਰੇ' ਦੇ ਪਹਿਲੇ ਕਾਂਡ ਤੋਂ ਹੀ ਆਰੰਭ ਹੋ ਜਾਂਦਾ ਹੈ ਜਦੋਂ ਜਗਦੀਸ਼ ਸਿੰਘ ਦੇਸ਼ ਦੀ ਆਜ਼ਾਦੀ ਤੇ ਪੰਜਾਬ ਦੀ ਵੰਡ ਦੀ ਭਿਆਨਕ ਤਬਾਹੀ ਨੂੰ ਮਾਨਵਵਾਦੀ ਦ੍ਰਿਸ਼ਟੀ ਨਾਲ ਨਿਹਾਰਦਾ ਅਤੇ ਬਿਆਨਦਾ ਹੈ। ਇਸ ਰਚਨਾ ਵਿੱਚ ਲੋਹੜੇ ਦੀ ਰਵਾਨੀ ਹੈ ਤੇ ਜ਼ਿੰਦਗੀ ਦੇ ਵਰਤਾਰਿਆਂ ਨੂੰ ਬਹੁਤ ਡੂੰਘਾ ਉੱਤਰ ਕੇ ਵੇਖ ਸਕਣ ਦੀ ਨੀਝ ਵੀ। ਇਸ ਵਿੱਚ ਵੰਡ ਤੋਂ ਪਹਿਲਾਂ ਦੇ ਪੰਜਾਬ ਦੇ ਸੰਗਠਿਤ ਭਾਈਚਾਰੇ ਤੇ ਮੁੱਹਬਤਾਂ ਦੇ ਮਾਹੌਲ ਦਾ ਹੌਲੀ ਹੌਲੀ ਨਫ਼ਰਤ ਦੀ ਅੱਗ ਵਿੱਚ ਝੁਲਸ ਜਾਣ ਦਾ ਮਾਰਮਿਕ ਵਰਨਣ ਵੀ ਹੈ ਤੇ ਕਾਫਲਿਆਂ ਵਿੱਚ ਆ ਜਾ ਰਹੇ ਲੋਕਾਂ ਦਾ ਦਿਲਾਂ ਨੂੰ ਛੂਣ ਤੇ ਹਲੂਣ ਦੇਣ ਵਾਲਾ ਦਰਦਨਾਕ ਬਿਰਤਾਂਤ ਵੀ। ਇਹ ਬਿਰਤਾਂਤ ਚੇਤਿਆਂ ਵਿੱਚ ਤਾਂ ਸਦਾ ਲਈ ਸਥਿਰ ਹੋ ਹੀ ਜਾਂਦਾ ਹੈ ਸਗੋਂ ਇਸ ਵਿੱਚ ਉਸ ਸੰਕਟ ਕਾਲੀਨ ਦੌਰ ਅੰਦਰ ਮਾਨਵੀ ਮੁੱਲਾਂ ਦੇ ਗਰਕ ਜਾਣ ਦੀ ਅਤੇ ਪੰਜਾਬ ਦੀ ਜਗਦੀ ਜਾਗਦੀ ਆਤਮਾ ਦੀ ਗਵਾਹੀ ਵੀ ਨਾਲ ਨਾਲ ਪਈ ਵਿਖਾਈ ਦਿੰਦੀ ਹੈ।

'ਖਿੱਲਰੇ ਪੱਤਰੇ' ਵਿੱਚ ਆਜ਼ਾਦੀ ਤੋਂ ਬਾਅਦ ਉੱਠੀਆਂ ਲਹਿਰਾਂ ਤੇ ਵਿਚਾਰਾਂ ਦੇ ਟਕਰਾਵਾਂ-ਤਣਾਵਾਂ ਦਾ ਬਿਆਨ ਵੀ ਹੈ ਅਤੇ ਹੌਲੀ ਹੌਲੀ ਉੱਸਰ ਰਹੀ ਸਭਿੱਅਤਾ ਦਾ ਵੀ। ਇਸ ਲਿਖਤ ਵਿੱਚ ਪਿੰਡ ਤੋਂ ਹੌਲੀ ਹੌਲੀ ਸ਼ਹਿਰ ਬਣ ਰਿਹਾ ਜਲੰਧਰ ਵੀ ਦਿਸਦਾ ਹੈ ਅਤੇ ਸਾਹਿਤਕ ਤੇ ਸਭਿਆਚਾਰਕ ਲਹਿਰਾਂ ਵੀ ਜਨਮਦੀਆਂ ਵਿਗਸਦੀਆਂ ਵਿਖਾਈ ਦੇਂਦੀਆਂ ਹਨ। ਇਸ ਵਿੱਚ ਲੇਖਕ ਦਾ ਆਪਾ ਵੀ ਹੈ, ਪੰਜਾਬ ਦਾ ਇਤਿਹਾਸ ਵੀ, ਜੁਗਗਰਦੀਆਂ ਦਾ ਵੇਰਵਾ ਵੀ ਤੇ ਨਾਮਧਾਰੀਆਂ ਦਾ ਸੱਭਿਆਚਾਰ ਵੀ। ਬਹੁਤ ਕੁਝ ਕਿਹਾ ਹੈ ਲੇਖਕ ਨੇ ਪਰ ਬਹੁਤ ਥੋੜ੍ਹੇ ਵਿੱਚ ਅਤੇ ਕਮਾਲ ਦੀ ਕਲਾ ਕੌਸ਼ਲਤਾ ਨਾਲ।

— ਡਾ. ਵਰਿਆਮ ਸਿੰਘ ਸੰਧੂ